**ਸਿੱਖਿਆ ਵਿਭਾਗ ਪੰਜਾਬ ਵੱਲੋਂ ਮਾਂ ਬੋਲੀ ਪੰਜਾਬੀ ਦੇ ਕਿਰਦੇ ਜਾ ਰਹੇ ਵਿਰਾਸਤੀ ਸ਼ਬਦਾਂ ਨੂੰ ਸੰਭਾਲਣ ਲਈ ਜੋ 'ਅੱਜ ਦਾ ਸ਼ਬਦ' ਮੁਹਿੰਮ ਚਲਾਈ ਜਾ ਰਹੀ ਹੈ, ਉਸ ਵਿੱਚ ਮੁੱਖ ਦਫ਼ਤਰ ਤੋਂ ਇਲਾਵਾ ਇਨ੍ਹਾਂ ਮਿਹਨਤੀ ਅਧਿਆਪਕਾਂ ਦਾ ਵਿਸ਼ੇਸ਼ ਯੋਗਦਾਨ ਹੈ...**



* ਸ੍ਰੀ ਮਨਜੀਤ ਪੁਰੀ ਲੈਕ.ਪੰਜਾਬੀ ਸ.ਸ.ਸ.ਸ.ਖੋਖਰ (ਸ੍ਰੀ ਮੁਕਤਸਰ ਸਾਹਿਬ)
* ਸ.ਹਰਜਿੰਦਰ ਸਿੰਘ ਪੰਜਾਬੀ ਮਾਸਟਰ,ਸ.ਸ.ਸ.ਸ.ਕੋਟ ਸੁਖੀਆ (ਫ਼ਰੀਦਕੋਟ)
* ਸ.ਜਗਤਾਰ ਸਿੰਘ ਸੋਖੀ ਪੰਜਾਬੀ ਮਾਸਟਰ ਸ.ਮ.ਸ.ਕੱਬਰਵੱਛਾ (ਫਿਰੋਜ਼ਪੁਰ)
* ਸ.ਬਲਵਿੰਦਰ ਸਿੰਘ ਪੰਜਾਬੀ ਮਾਸਟਰ ਸ.ਸ.ਸ.ਸ.ਸਮਾਰਟ ਬੋਹਾ (ਮਾਨਸਾ)
* ਡਾ.ਜਗਦੀਪ ਸਿੰਘ ਲੈਕ.ਪੰਜਾਬੀ ਸ.ਸ.ਸ.ਸ.ਮਾਣਾ ਸਿੰਘ ਵਾਲਾ (ਫ਼ਿਰੋਜ਼ਪੁਰ)
* ਡਾ.ਸੰਦੀਪ ਸ਼ਰਮਾ ਲੈਕ. ਪੰਜਾਬੀ ਸ.ਸ.ਸ.ਸ.ਘੁਡਾਣੀ ਕਲ੍ਹਾਂ (ਲੁਧਿਆਣਾ)

ਸਿੱਖਿਆ ਵਿਭਾਗ ਇਹਨਾਂ ਮਿਹਨਤੀ ਅਧਿਆਪਕਾਂ ਦੀ ਸ਼ਲਾਘਾ ਕਰਦਾ ਹੋਇਆ ਮਾਣ ਮਹਿਸੂਸ ਕਰਦਾ ਹੈ।

**ਸਕੂਲ ਸਿੱਖਿਆ ਵਿਭਾਗ,ਪੰਜਾਬ**

# ਅੱਜ ਦਾ ਸ਼ਬਦ

## ਉਸਤਾਦ

**ਉਸਤਾਦ** ਮੂਲ ਰੂਪ ਵਿਚ **ਫ਼ਾਰਸੀ** ਭਾਸ਼ਾ ਦਾ ਸ਼ਬਦ ਹੈ। ਫ਼ਾਰਸੀ ਵਿੱਚ ਉਸਤਾਦ ਦਾ ਮੂਲ ਅਰਥ ਹੈ- **ਕੋਲ ਖੜ੍ਹਾ ਹੋਣ ਵਾਲ਼ਾ, ਧਿਆਨ ਦੇਣ ਵਾਲ਼ਾ, ਨਿਗਰਾਨ** ਆਦਿ। ਪੰਜਾਬੀ ਵਿੱਚ ਕੋਈ ਕਲਾ ਜਾਂ ਹੁਨਰ ਸਿਖਾਉਣ ਵਾਲ਼ੇ ਜਾਂ ਸਿੱਖਿਆ ਦੇਣ ਵਾਲ਼ੇ ਵਿਅਕਤੀ ਨੂੰ ਉਸਤਾਦ ਕਿਹਾ ਜਾਂਦਾ ਹੈ। ਅਧਿਆਪਕ ਲਈ ਵੀ ਉਸਤਾਦ ਸ਼ਬਦ ਦੀ ਵਰਤੋਂ ਕੀਤੀ ਜਾਂਦੀ ਰਹੀ ਹੈ।

ਉਸਤਾਦ ਕੋਲੋਂ ਹੁਨਰ, ਕਲਾ ਜਾਂ ਸਿੱਖਿਆ ਲੈਣ ਵਾਲ਼ੇ ਵਿਦਿਆਰਥੀ ਨੂੰ **ਸ਼ਗਿਰਦ** ਕਿਹਾ ਜਾਂਦਾ ਹੈ। ਸ਼ਗਿਰਦ ਸ਼ਬਦ ਵੀ ਮੂਲ ਰੂਪ ਵਿੱਚ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। ਸ਼ਗਿਰਦ ਦਾ ਅਰਥ ਹੈ- **ਪੜ੍ਹਨ ਵਾਲ਼ਾ, ਵਿਦਿਆਰਥੀ ਜਾਂ ਕੰਮ ਸਿੱਖਣ ਵਾਲ਼ਾ ਵਿਅਕਤੀ**।



ਪੰਜਾਬੀ ਸੱਭਿਆਚਾਰ ਵਿੱਚ ਉਸਤਾਦੀ-ਸ਼ਗਿਰਦੀ ਦੀ ਇਕ ਲੰਮੀ ਪਰੰਪਰਾ ਰਹੀ ਹੈ। ਪੰਜਾਬੀ ਲੋਕ-ਕਿੱਤੇ ਅਤੇ ਲੋਕ-ਕਲਾਵਾਂ ਦੇ ਖੇਤਰ ਵਿਚ ਲੋਕ ਉਸਤਾਦੀ-ਸ਼ਗਿਰਦੀ ਦੀ ਪਰੰਪਰਾ ਰਾਹੀਂ ਪੀੜ੍ਹੀ ਦਰ ਪੀੜ੍ਹੀ ਲੋਕ-ਕਿੱਤੇ ਅਤੇ ਲੋਕ-ਕਲਾਵਾਂ ਸਿੱਖਦੇ ਰਹੇ ਹਨ। ਉਸਤਾਦ ਪੂਰੀ ਸਖ਼ਤੀ ਨਾਲ਼ ਆਪਣੇ ਸ਼ਗਿਰਦਾਂ ਨੂੰ ਸਿੱਖਿਆ ਦਿੰਦੇ ਸਨ ਅਤੇ ਸ਼ਗਿਰਦ ਆਪਣੇ ਉਸਤਾਦਾਂ ਨੂੰ ਪੂਰਨ ਰੂਪ ਵਿੱਚ ਸਮਰਪਿਤ ਹੁੰਦੇ ਸਨ।

ਉਸਤਾਦ ਅਤੇ ਸ਼ਾਗਿਰਦ ਦੋਨੋਂ ਸ਼ਬਦ ਹੀ ਪੰਜਾਬੀ ਜਨ-ਜੀਵਨ ਵਿੱਚ ਆਮ ਵਰਤੋਂ ਦੇ ਸ਼ਬਦ ਹਨ। ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਵੀ ਬਹੁਤ ਥਾਵਾਂ 'ਤੇ ਇਹਨਾਂ ਸ਼ਬਦਾਂ ਦਾ ਜ਼ਿਕਰ ਮਿਲਦਾ ਹੈ।

ਲੜੀ ਨੰ : 03

# ਅੱਜ ਦਾ ਸ਼ਬਦ

## ਉਕਾਬ

ਉਕਾਬ ਇਕ ਸ਼ਿਕਾਰੀ ਪੰਛੀ ਹੈ। ਉਕਾਬ ਸ਼ਬਦ ਅਰਬੀ ਭਾਸ਼ਾ ਤੋਂ ਪੰਜਾਬੀ ਵਿੱਚ ਆਇਆ ਹੈ ਜਿਸਦਾ ਅਰਥ ਹੈ - ਪਿੱਛਾ ਕਰਨ ਵਾਲਾ ਅਰਥਾਤ ਸ਼ਿਕਾਰ ਕਰਨ ਵਾਲਾ। ਇਹ ਬਾਜ਼ ਤੋਂ ਵੱਡਾ ਅਤੇ ਗਿਰਝ ਤੋਂ ਛੋਟਾ ਹੁੰਦਾ ਹੈ। ਇਸਦੀ ਅੱਖ ਕਾਲੇ ਰੰਗ ਦੀ ਹੁੰਦੀ ਹੈ। ਇਸਦਾ ਸਿਰ ਵੱਡਾ ਅਤੇ ਪੰਜੇ ਭਾਰੀ ਹੁੰਦੇ ਹਨ। ਇਹ ਲੂੰਬੜ ਅਤੇ ਸਹੇ ਨੂੰ ਅਸਾਨੀ ਨਾਲ ਮਾਰ ਲੈਂਦਾ ਹੈ।

ਪੰਛੀ ਵਿਗਿਆਨੀਆਂ ਵੱਲੋਂ ਉਕਾਬ ਦੀਆਂ ਅੱਗੋਂ ਕਈ ਕਿਸਮਾਂ ਦਾ ਜ਼ਿਕਰ ਕੀਤਾ ਗਿਆ ਹੈ। ਜਿਵੇਂ : ਬਦਾਮੀ ਉਕਾਬ (Tawny Eagle), ਰਗੜ ਉਕਾਬ (Steppe Eagle), ਛੋਟਾ ਚੀਨਾ ਉਕਾਬ (Indian Spotted Eagle), ਵੱਡਾ ਚੀਨਾ ਉਕਾਬ (Greater Spotted Eagle), ਸ਼ਾਹੀ ਉਕਾਬ (Eastern Imperial Eagle) ਆਦਿ।



ਰਗੜ ਉਕਾਬ (Steppe Eagle)

ਪੁਰਾਣੇ ਸਮੇਂ ਵਿੱਚ ਇਸਦੇ ਖੰਭ ਤੀਰਾਂ ਵਿੱਚ ਜੜੇ ਜਾਂਦੇ ਸਨ। ਕਿਹਾ ਜਾਂਦਾ ਹੈ ਕਿ ਜਿੱਥੇ ਉਕਾਬ ਦੇ ਖੰਭ ਜਲਾਏ ਜਾਣ ਉਸ ਥਾਂ 'ਤੇ ਸੱਪ ਨਹੀਂ ਆਉਂਦਾ। ਇਸਦੀ ਨਜ਼ਰ ਮਨੁੱਖੀ ਨਜ਼ਰ ਤੋਂ ਅੰਦਾਜ਼ਨ 4 ਤੋਂ 8 ਗੁਣਾ ਤੇਜ਼ ਹੁੰਦੀ ਹੈ। ਇਸੇ ਕਾਰਨ ਹੀ ਪੰਜਾਬੀ ਵਿੱਚ ਤੇਜ਼ ਨਜ਼ਰ ਵਾਲੇ ਵਿਅਕਤੀ ਨੂੰ ਕਹਿ ਦਿੱਤਾ ਜਾਂਦਾ ਹੈ ਕਿ ਇਸਦੀ ਨਜ਼ਰ ਉਕਾਬ ਵਰਗੀ ਹੈ।

ਪੰਜਾਬੀ ਸਾਹਿਤ ਦੇ ਖੇਤਰ ਵਿੱਚ ਇਸ ਸ਼ਬਦ ਦੀ ਕਾਫ਼ੀ ਵਰਤੋਂ ਹੋਈ ਹੈ। ਇਕ ਤਕੜੇ ਤੇ ਬਹਾਦਰ ਵਿਅਕਤੀ ਦੇ ਚਿਹਨ ਵੱਜੋਂ ਉਕਾਬ ਸ਼ਬਦ ਦੀ ਵਰਤੋਂ ਹੁੰਦੀ ਰਹੀ ਹੈ। ਮਹਾਨ ਰੂਸੀ ਕਵੀ ਰਸੂਲ ਹਮਜ਼ਾਤੋਵ ਨੇ ਆਪਣੀ ਲੇਖਣੀ ਵਿੱਚ ਇਸ ਸ਼ਬਦ ਦੀ ਬਹੁਤ ਵਰਤੋਂ ਕੀਤੀ ਹੈ। ਉਦਾਹਰਨ ਵੱਜੋਂ ਉਹਨਾਂ ਦੀ ਇਹ ਕਵਿਤਾ ਵੇਖੀ ਜਾ ਸਕਦੀ ਹੈ:

ਮੇਰੀ ਧਰਤੀ ਓਤਪੋਤ ਹੈ ਸ਼ਕਤੀ ਸ਼ਾਨੋ-ਸ਼ੌਕਤ ਨਾਲ
ਤਰ੍ਹਾਂ ਤਰ੍ਹਾਂ ਦੇ ਪਿਆਰੇ ਪੰਛੀ ਜਿੰਨ੍ਹਾਂ ਦੇ ਮਧੁਰ ਤਰਾਨੇ ਨੇ।
ਉਨ੍ਹਾਂ ਦੇ ਉੱਤੇ ਉੱਤੇ ਉੱਡਦੇ ਰਹਿੰਦੇ ਪੰਛੀ ਦੇਵਤਿਆਂ ਵਰਗੇ
ਉਹ **ਉਕਾਬ** ਜਿੰਨ੍ਹਾਂ ਦੇ ਬਾਰੇ ਬਹੁਤ ਗੀਤ ਅਫ਼ਸਾਨੇ ਨੇ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

ਲੜੀ ਨੰ : 01

# ਅੱਜ ਦਾ ਸ਼ਬਦ

## ਉੱਖਲੀ

**ਮਹਾਨ ਕੋਸ਼** ਅਨੁਸਾਰ ਉਖਲੀ (ਉੱਖਲੀ) ਦਾ ਭਾਵ ਹੈ - ਜਿਸਦਾ ਮੂੰਹ ਅਕਾਸ਼ ਵੱਲ ਨੂੰ ਹੋਵੇ। ਲੱਕੜ ਜਾਂ ਪੱਥਰ ਦੇ ਬਣੇ ਇਕ ਗੋਲ ਅਕਾਰ ਦੇ ਡੂੰਘੇ ਬਰਤਨ ਨੂੰ ਉਖਲੀ ਕਿਹਾ ਜਾਂਦਾ ਹੈ ਜਿਸ ਵਿੱਚ ਅੰਨ ਪਾ ਕੇ ਮੂਹਲੇ ਨਾਲ ਛੜੀਦਾ ਹੈ।



ਇਸ ਗੋਲ ਬਰਤਨ ਦਾ ਹੇਠਲਾ ਕੁੱਝ ਹਿੱਸਾ ਜ਼ਮੀਨ ਵਿੱਚ ਗੱਡ ਲਿਆ ਜਾਂਦਾ ਹੈ ਤਾਂ ਜੋ ਇਹ ਇੱਧਰ-ਉੱਧਰ ਹਿੱਲ-ਜੁੱਲ ਨਾ ਸਕੇ। ਫਿਰ ਇਸ ਵਿੱਚ ਕਣਕ , ਬਾਜਰਾ , ਛੋਲੇ, ਦਾਲਾਂ ਜਾਂ ਕੋਈ ਹੋਰ ਅੰਨ/ਅਨਾਜ ਪਾ ਕੇ ਮੂਹਲੇ ਭਾਵ ਲੰਮੇ ਘੋਟਣੇ ਨਾਲ ਇਸ ਅਨਾਜ ਨੂੰ ਛੜਨ/ਕੁੱਟਣ ਦਾ ਕੰਮ ਕੀਤਾ ਜਾਂਦਾ ਸੀ। ਛੜਨ ਦਾ ਭਾਵ ਅਨਾਜ ਤੋਂ ਛਿਲਕਾ ਉਤਾਰਨਾ ਹੈ।

ਉੱਖਲੀ ਵਿੱਚ ਮੂਹਲੇ ਲਗਾਤਾਰ ਚੱਲਦੇ ਰਹਿੰਦੇ ਸਨ। ਇਸੇ ਅਧਾਰ 'ਤੇ ਹੀ ਪੰਜਾਬੀ ਵਿੱਚ **'ਉੱਖਲੀ ਵਿੱਚ ਸਿਰ ਦਿੱਤਾ ਮੂਹਲਿਆਂ ਦਾ ਕੀ ਡਰ'** ਵਰਗੇ ਅਖਾਣ ਪ੍ਰਚੱਲਿਤ ਹੋਏ।

ਸੜਕਾਂ ਵਿੱਚ ਪਏ ਟੋਇਆਂ ਜਾਂ ਖੱਡਿਆਂ ਦਾ ਖੁੱਲ੍ਹਾ ਮੂੰਹ ਅਕਾਸ਼ ਵੱਲ ਨੂੰ ਹੋਣ ਕਰਕੇ ਅਤੇ ਡੂੰਘੇ ਹੋਣ ਕਰਕੇ ਪੰਜਾਬ ਦੇ ਬਹੁਤ ਸਾਰੇ ਇਲਾਕਿਆਂ ਖ਼ਾਸ ਕਰਕੇ ਮਾਲਵਾ ਖੇਤਰ ਵਿੱਚ ਇਹਨਾਂ ਨੂੰ ਉੱਖਲੀਆਂ ਕਹਿ ਦਿੱਤਾ ਜਾਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਉਦਾਸੀ

**ਉਦਾਸੀ** ਦਾ ਸਧਾਰਨ ਅਰਥ ਹੈ- **ਉਪਰਾਮਤਾ** । **ਉਦਾਸੀ** ਸ਼ਬਦ ਸੰਸਕ੍ਰਿਤ ਭਾਸ਼ਾ ਦੇ ਸ਼ਬਦ '**ਉਦਾਸੀਨ**' ਦਾ ਬਦਲਿਆ ਹੋਇਆ ਰੂਪ ਹੈ। ਸੰਸਕ੍ਰਿਤ ਭਾਸ਼ਾ ਦੇ ਸ਼ਬਦ **ਉਦਾਸੀਨ** ਦਾ ਅਰਥ ਹੈ- **ਪਰ੍ਹੇ ਬੈਠਣ ਵਾਲ਼ਾ ਜਾਂ ਆਤਮ ਸੰਜਮੀ**। ਭਾਵ ਉਹ ਮਨੁੱਖ ਜੋ ਸੰਸਾਰਿਕ ਮੋਹ ਮਾਇਆ ਤੋਂ ਮੁਕਤ ਜਾਂ ਬੇਪ੍ਰਵਾਹ ਹੈ।



ਉਕਤ ਤਸਵੀਰ ਵਿੱਚ ਸ਼੍ਰੀ ਗੁਰੂ ਨਾਨਕ ਦੇਵ ਜੀ ਅਤੇ ਉਹਨਾਂ ਦੇ ਸੰਗੀ ਭਾਈ ਮਰਦਾਨਾ ਜੀ ਉਦਾਸੀ ਕਰਦੇ ਨਜ਼ਰ ਆ ਰਹੇ ਹਨ।

ਸਿੱਖ ਪਰੰਪਰਾ ਵਿੱਚ ਉਦਾਸੀ ਸ਼ਬਦ ਦੀ ਵਰਤੋਂ ਸ਼੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਕੀਤੀਆਂ ਗਈਆਂ ਯਾਤਰਾਵਾਂ ਲਈ ਕੀਤੀ ਗਈ ਹੈ। ਸ਼੍ਰੀ ਗੁਰੂ ਨਾਨਕ ਦੇਵ ਜੀ ਨੇ ਭਟਕੀ ਮਨੁੱਖਤਾ ਨੂੰ ਸਿੱਧਾ ਰਾਹ ਦਿਖਾਉਣ ਲਈ ਚਾਰੇ ਦਿਸ਼ਾਵਾਂ ਵਿੱਚ ਯਾਤਰਾਵਾਂ ਕੀਤੀਆਂ। ਇਹਨਾਂ ਯਾਤਰਾਵਾਂ ਦੌਰਾਨ ਸ਼੍ਰੀ ਗੁਰੂ ਨਾਨਕ ਦੇਵ ਜੀ ਨੇ ਅਨੇਕਾਂ ਸਮਾਜਿਕ, ਧਾਰਮਿਕ ਅਤੇ ਰਾਜਨੀਤਿਕ ਕੁਰੀਤੀਆਂ ਅਤੇ ਅੰਧ-ਵਿਸ਼ਵਾਸਾਂ ਦਾ ਖੰਡਣ ਕੀਤਾ। ਸ਼੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਕੀਤੀਆਂ ਇਹਨਾਂ ਚਾਰ ਯਾਤਰਾਵਾਂ ਨੂੰ **ਉਦਾਸੀਆਂ** ਦੇ ਨਾਮ ਨਾਲ਼ ਜਾਣਿਆ ਜਾਂਦਾ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ **ਸ਼੍ਰੀ ਗੁਰੂ ਨਾਨਕ ਦੇਵ ਜੀ** ਨਾਲ਼ ਸਬੰਧਿਤ ਪਾਠਾਂ ਵਿੱਚ ਵਾਰ-ਵਾਰ **ਉਦਾਸੀ** ਸ਼ਬਦ ਦਾ ਜ਼ਿਕਰ ਆਉਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਉਨਾਬ

ਉਨਾਬ ਸ਼ਬਦ ਅਰਬੀ ਭਾਸ਼ਾ ਵਿੱਚੋਂ ਪੰਜਾਬੀ ਵਿੱਚ ਆਇਆ ਹੈ।ਉਨਾਬ ਸਰਦ ਪਹਾੜਾਂ ਵਿੱਚ ਪੈਦਾ ਹੋਣ ਵਾਲਾ ਇੱਕ ਕਿਸਮ ਦਾ ਬੇਰ ਹੈ।ਇਸ ਦਾ ਬਨਸਪਤੀ-ਵਿਗਿਅਨਕ ਨਾਂ ਜ਼ਿਜ਼ਫਿਸ ਵੁਲਗੈਰਿਸ (zizphis vulgaris) ਹੈ।ਜ਼ਿਜ਼ਫਿਸ ਵੁਲਗੈਰਿਸ (zizphis vulgaris) ਲਾਤੀਨੀ ਭਾਸ਼ਾ ਦਾ ਸ਼ਬਦ ਹੈ।ਇਸ ਬੇਰ ਦਾ ਅਕਾਰ ਪੰਜਾਬ ਵਿਚ ਪੈਦਾ ਹੋਣ ਵਾਲੇ ਛੋਟੇ ਬੇਰ ਕੁ ਜਿੰਨਾ ਹੁੰਦਾ ਹੈ।ਜਦੋਂ ਇਹ ਪੱਕ ਜਾਂਦਾ ਹੈ ਤਾਂ ਇਸਦਾ ਰੰਗ ਲਾਲ ਹੋ ਜਾਂਦਾ ਹੈ।



ਉਨਾਬ ਨਾਂ ਦਾ ਇਹ ਬੇਰ ਪੱਛਮੀ ਹਿਮਾਲਿਆ ਦੇ ਇਲਾਕਿਆਂ , ਪਾਕਿਸਤਾਨ ਦੇ ਉੱਤਰ ਪੱਛਮੀ ਸਰਹੱਦੀ ਇਲਾਕਿਆਂ , ਅਫ਼ਗਾਨਿਸਤਾਨ , ਈਰਾਨ ਆਦਿ ਵਿੱਚ ਮਿਲਦਾ ਹੈ।ਉੱਤਰੀ ਅਫ਼ਗਾਨਿਸਤਾਨ ਦਾ ਉਨਾਬ ਸਭ ਤੋਂ ਵਧੀਆ ਮੰਨਿਆ ਜਾਂਦਾ ਹੈ। ਹਕੀਮ ਇਸ ਬੇਰ ਦੀ ਅਤੇ ਇਸਦੇ ਪੱਤਿਆਂ ਦੀ ਵਰਤੋਂ ਆਪਣੇ ਨੁਸਖ਼ਿਆਂ ਵਿੱਚ ਕਰਦੇ ਰਹੇ ਹਨ। ਖੰਘ , ਬਲਗਮ , ਗਲੇ ਦੇ ਰੋਗਾਂ ਤੇ ਹੋਰ ਬਹੁਤ ਸਾਰੀਆਂ ਬਿਮਾਰੀਆਂ ਦੇ ਇਲਾਜ ਲਈ ਇਸਨੂੰ ਲਾਭਦਾਇਕ ਮੰਨਿਆ ਜਾਂਦਾ ਹੈ।

ਪੰਜਾਬੀ ਸਾਹਿਤ ਖ਼ਾਸ ਕਰਕੇ ਕਵਿਤਾ ਵਿਚ ਉਨਾਬ ਸ਼ਬਦ ਦਾ ਪ੍ਰਯੋਗ ਹੋਇਆ ਮਿਲਦਾ ਹੈ।ਪੰਜਾਬੀ ਦੇ ਪਿਆਰੇ ਕਵੀ ਫ਼ੀਰੋਜ਼ਦੀਨ ਸ਼ਰਫ਼ ਦੀ ਛੇਵੀਂ ਜਮਾਤ ਦੇ ਪਾਠਕ੍ਰਮ ਵਿੱਚ ਸ਼ਾਮਿਲ ਕਵਿਤਾ 'ਦੇਸ ਪੰਜਾਬ' ਵਿੱਚ ਇਸ ਸ਼ਬਦ ਦਾ ਪ੍ਰਯੋਗ ਹੋਇਆ ਹੈ:

ਸੀਨੇ ਅੱਗਾਂ ਲਾਵਣ , ਹੋਂਠ **ਉਨਾਬ** ਨੀ ਸਹੀਓ।
ਸੋਹਣਿਆਂ ਦੇਸਾਂ ਅੰਦਰ , ਦੇਸ ਪੰਜਾਬ ਨੀ ਸਹੀਓ।

ਸਕੂਲ ਸਿੱਖਿਆ ਵਿਭਾਗ , ਪੰਜਾਬ

1


Scanned by CamScanner

# ਅੱਜ ਦਾ ਸ਼ਬਦ

## ਊਰੀ

ਊਰੀ ਦੀ ਵਰਤੋਂ ਸੂਤ ਦੀਆਂ ਅੱਟੀਆਂ ਤੋਂ ਨੜੇ ਬਣਾਉਣ ਲਈ ਕੀਤੀ ਜਾਂਦੀ ਸੀ। ਇਹ ਇਕ ਕਿਸਮ ਦੀ ਗੋਲ ਚਰਖੜੀ ਹੁੰਦੀ ਹੈ ਜਿਸ ਉਪਰ ਸੂਤ ਦੀਆਂ ਅੱਟੀਆਂ ਚੜ੍ਹਾ ਕੇ ਸੂਤ ਦੇ ਨੜੇ ਵੱਟੇ ਜਾਂਦੇ ਸਨ ਭਾਵ ਸੂਤ ਨੂੰ ਦੂਹਰਾ ਜਾਂ ਚਾਰ ਲੜਾ ਕਰਕੇ ਖੇਸ ਜਾਂ ਦਰੀਆਂ ਬਣਾਉਣ ਲਈ ਤਿਆਰ ਕੀਤਾ ਜਾਂਦਾ ਸੀ । ਪਹਿਲਾਂ ਰੂੰ ਦੀਆਂ ਪੂਣੀਆਂ ਵੱਟੀਆਂ ਜਾਂਦੀਆਂ ਸਨ। ਫਿਰ ਉਹਨਾਂ ਪੂਣੀਆਂ ਨੂੰ ਚਰਖੇ ਉਪਰ ਕੱਤ ਕੇ ਗਲੋਟੇ ਬਣਾਏ ਜਾਂਦੇ ਸਨ। ਫਿਰ ਗਲੋਟਿਆਂ ਨੂੰ ਅਟੇਰਨ ਉਪਰ ਵਲ ਕੇ ਅੱਟੀਆਂ ਬਣਾਈਆਂ ਜਾਂਦੀਆਂ ਸਨ ਤੇ ਫਿਰ ਇਹਨਾਂ ਅੱਟੀਆਂ ਨੂੰ ਊਰੀ ਉਪਰ ਚੜ੍ਹਾ ਕੇ ਸੂਤ ਨੂੰ ਦੂਹਰਾ -ਤੀਹਰਾ ਕਰਕੇ ਤਿਆਰ ਕੀਤਾ ਜਾਂਦਾ ਸੀ।



ਊਰੀ ਪੰਜਾਬੀ ਸਭਿਆਚਾਰ ਦਾ ਅਨਿੱਖੜਵਾਂ ਅੰਗ ਰਹੀ ਹੈ। ਪੰਜਾਬੀ ਦੇ ਲੋਕ-ਸਾਹਿਤ ਖ਼ਾਸ ਕਰਕੇ ਲੋਕ-ਬੋਲੀਆਂ ਵਿੱਚ ਇਸ ਸ਼ਬਦ ਦੀ ਵਰਤੋਂ ਹੁੰਦੀ ਰਹੀ ਹੈ;

ਊਰੀ ਊਰੀ ਊਰੀ
ਅੱਜ ਦਿਨ ਸ਼ਗਨਾਂ ਦਾ
ਨੱਚ-ਨੱਚ ਹੋ ਜਾ ਦੂਹਰੀ

**ਸਕੂਲ ਸਿੱਖਿਆ ਵਿਭਾਗ , ਪੰਜਾਬ**


Scanned by CamScanner

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ : 04

# ਅੱਜ ਦਾ ਸ਼ਬਦ

## ਅਉਧੂ

ਮਹਾਨ ਕੋਸ਼ ਅਨੁਸਾਰ ਅਉਧੂ ਤੋਂ ਭਾਵ ਹੈ ਅਵਧੂਨਨ ਕਰਨ ਵਾਲਾ। ਸੰਸਕ੍ਰਿਤ ਵਿੱਚ ਅਵਧੂਨਨ ਦਾ ਅਰਥ ਹੈ - ਕੰਬਾਉਣਾ , ਝਾੜਨਾ , ਪਛਾੜਨਾ। ਜੋ ਵਿਕਾਰਾਂ ਨੂੰ ਝਾੜ ਕੇ ਪਰ੍ਹੇ ਸੁੱਟ ਦਿੰਦਾ ਹੈ ਉਹ ਅਉਧੂ ਹੈ। ਅਉਧੂ ਇਕ ਕਿਸਮ ਦੇ ਜੋਗੀ ਹੁੰਦੇ ਹਨ ਜੋ ਰਾਤ ਭਰ ਸੁਆਹ ਵਿੱਚ ਲੇਟਦੇ ਹਨ ਅਤੇ ਸੁਬ੍ਹਾ ਸਾਰੀ ਸਵਾਹ ਝਾੜ ਕੇ ਅੱਗੇ ਚੱਲਦੇ ਹਨ।



ਅਉਧੂ ਜੋਗੀ ਤਿਆਗਵਾਦੀ ਫ਼ਲਸਫ਼ੇ ਦੇ ਧਾਰਨੀ ਹੁੰਦੇ ਹਨ। ਉਹ ਸੰਸਾਰਕ ਮੋਹ-ਮਾਇਆ ਦਾ ਤਿਆਗ ਕਰਕੇ ਤੁਰਦੇ ਹਨ ਅਤੇ ਆਪਣੇ ਆਪ ਨੂੰ ਮਿੱਟੀ ਦੇ ਬਰਾਬਰ ਹੀ ਸਮਝਦੇ ਹਨ।

**ਅਵਧੂਤ , ਅਵਧੂ , ਅਉਧੂਤ** ਆਦਿ ਅਉਧੂ ਸ਼ਬਦ ਦੇ ਹੀ ਸਮਾਨਅਰਥਕ ਹਨ। ਪੰਜਾਬੀ ਬੋਲ-ਚਾਲ ਵਿੱਚ ਇਸ ਸ਼ਬਦ ਦੀ ਵਰਤੋਂ ਹੁੰਦੀ ਰਹੀ ਹੈ। ਪੰਜਾਬੀ ਦੇ ਸਮਰੱਥ ਸ਼ਾਇਰ ਵਿਜੇ ਵਿਵੇਕ ਆਪਣੀ ਇਕ ਗ਼ਜ਼ਲ ਵਿਚ ਇਸ ਸ਼ਬਦ ਦੀ ਵਰਤੋਂ ਕਰਦੇ ਹਨ:

ਜੋ ਮੇਰੀ ਮੌਤ ਦਾ ਸਾਮਾਨ ਸੀ ਉਹ ਵੀ ਗਿਆ।
ਜਿਹੜੇ ਤੋਤੇ 'ਚ ਮੇਰੀ ਜਾਨ ਸੀ ਉਹ ਵੀ ਗਿਆ।
ਅਸਾਨੂੰ **ਅਉਧੂਆਂ** ਨੂੰ ਮਾਣ ਤਾਂ ਮਿਲਣਾ ਹੀ ਕੀ ਸੀ
ਇਹ ਜੋ ਥੋੜਾ ਜਿਹਾ ਅਪਮਾਨ ਸੀ ਉਹ ਵੀ ਗਿਆ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਅਸ਼ਰਫ਼ੀ

**ਅਸ਼ਰਫ਼ੀ** ਮੂਲ ਰੂਪ ਵਿੱਚ **ਫ਼ਾਰਸੀ** ਭਾਸ਼ਾ ਦਾ ਸ਼ਬਦ ਹੈ। ਭਾਈ ਕਾਨ੍ਹ ਸਿੰਘ ਨਾਭਾ ਜੀ ਦੁਆਰਾ ਰਚਿਤ **ਮਹਾਨ ਕੋਸ਼** ਅਨੁਸਾਰ ਅਸ਼ਰਫ਼ੀ ਦਾ ਅਰਥ ਹੈ- **ਸਵਰਨ ਮੁਦਰਾ, ਮੋਹਰ ਜਾਂ ਸੋਨੇ ਦਾ ਸਿੱਕਾ**। ਇਹ ਸਿੱਕਾ ਸਭ ਤੋਂ ਪਹਿਲਾਂ ਸਪੇਨ ਵਿੱਚ ਚਲਾਇਆ ਗਿਆ ਸੀ।

ਭਾਰਤ ਵਿੱਚ ਬਹੁਤ ਸਾਰੇ ਬਾਦਸ਼ਾਹਾਂ ਨੇ ਸਮੇਂ-ਸਮੇਂ 'ਤੇ ਆਪਣੇ ਸਿੱਕੇ ਦੀ ਅਸ਼ਰਫ਼ੀ ਚਲਾਈ ਹੈ। ਇਸ ਦੀ ਕੀਮਤ ਚਾਂਦੀ ਦੇ ਸਿੱਕੇ ਵਾਂਗ ਕਦੇ ਵੀ ਪੱਕੀ ਨਹੀਂ ਹੋਈ। ਸੋਨੇ ਦਾ ਭਾਅ ਵਧਣ ਜਾਂ ਘਟਣ ਨਾਲ ਇਸਦੀ ਕੀਮਤ ਵਧਦੀ-ਘਟਦੀ ਰਹੀ ਹੈ। ਅਸ਼ਰਫ਼ੀਆਂ ਜ਼ਿਆਦਾਤਰ ਮੁਸਲਿਮ ਬਾਦਸ਼ਾਹਾਂ ਵੱਲੋਂ ਚਲਾਈਆਂ ਗਈਆਂ ਸਨ।



ਭਾਵ-ਅਰਥਾਂ ਦੀ ਪੱਧਰ 'ਤੇ ਅਸ਼ਰਫ਼ੀ ਦਾ ਅਰਥ ਕਿਸੇ ਬਹੁਤ ਕੀਮਤੀ ਚੀਜ਼ ਤੋਂ ਵੀ ਲਿਆ ਜਾਂਦਾ ਹੈ। ਇਸੇ ਅਧਾਰ 'ਤੇ ਪੰਜਾਬੀ ਵਿੱਚ ਇੱਕ ਅਖਾਣ ਵੀ ਪ੍ਰਚੱਲਿਤ ਹੈ-

**ਅਸ਼ਰਫ਼ੀਆਂ** ਦੀ ਲੁੱਟ<br>ਕੋਲਿਆਂ 'ਤੇ ਮੋਹਰਾਂ

ਉਕਤ ਅਖਾਣ ਉਸ ਸਮੇਂ ਵਰਤਿਆ ਜਾਂਦਾ ਹੈ ਜਦੋਂ ਕੋਈ ਵਿਅਕਤੀ ਬੇਹੱਦ ਕੀਮਤੀ ਚੀਜ਼ਾਂ ਨੂੰ ਵਿਅਰਥ ਗਵਾ ਰਿਹਾ ਹੋਵੇ ਅਤੇ ਨਿਗੂਣੀਆਂ ਚੀਜ਼ਾਂ ਨੂੰ ਸੰਭਾਲ਼ ਕੇ ਰੱਖ ਰਿਹਾ ਹੋਵੇ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਅਸ਼ਰਫ਼ੀ ਜਾਂ ਅਸ਼ਰਫ਼ੀਆਂ** ਸ਼ਬਦ ਦਾ ਜ਼ਿਕਰ ਮਿਲਦਾ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

ਲੜੀ ਨੰ : 175

# ਅੱਜ ਦਾ ਸ਼ਬਦ

## ਅਸਤਬਲ

**ਅਸਤਬਲ** ਅਰਬੀ ਭਾਸ਼ਾ ਦੇ ਸ਼ਬਦ ਇਸਤਬਲ ਦਾ ਪੰਜਾਬੀ ਵਿੱਚ ਤਦਭਵ ਰੂਪ ਹੈ। ਅਸਤਬਲ ਅਰਥ ਹੈ - **ਘੋੜਿਆਂ ਦੇ ਬੰਨ੍ਹਣ ਦੀ ਥਾਂ**। ਅਸਤਬਲ ਇੱਕ ਇਮਾਰਤ ਜਾਂ ਜਗ੍ਹਾ ਹੁੰਦੀ ਹੈ ਜਿਸ ਵਿੱਚ ਪਸ਼ੂ, ਖ਼ਾਸ ਕਰਕੇ ਘੋੜੇ ਰੱਖੇ ਜਾਂਦੇ ਹਨ। ਪੰਜਾਬੀ ਵਿੱਚ ਇਸ ਨੂੰ **ਤਬੇਲਾ ਜਾਂ ਤਵੇਲਾ** ਵੀ ਕਿਹਾ ਜਾਂਦਾ ਹੈ। ਅੰਗਰੇਜ਼ੀ ਭਾਸ਼ਾ ਵਿੱਚ ਅਸਤਬਲ ਲਈ **Stable** ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ।

ਦੁਨੀਆ ਦੇ ਸਭ ਤੋਂ ਪੁਰਾਣੇ ਘੋੜਾ ਅਸਤਬਲ ਮਿਸਰ ਵਿੱਚ ਲੱਭੇ ਗਏ ਹਨ। ਇਹ ਅਸਤਬਲ 304 ਬੀ.ਸੀ.-1237 ਬੀ.ਸੀ. ਵਿਚਕਾਰ ਸਥਾਪਿਤ ਕੀਤੇ ਗਏ ਸਨ। ਇਨ੍ਹਾਂ ਅਸਤਬਲਾਂ ਵਿੱਚ ਲਗਭਗ 480 ਘੋੜੇ ਸ਼ਾਮਲ ਹੋ ਸਕਦੇ ਸਨ।



ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਅਸਤਬਲ ਜਾਂ ਤਬੇਲਾ** ਸ਼ਬਦ ਦਾ ਜ਼ਿਕਰ ਆਉਂਦਾ ਹੈ। ਪੰਜਾਬੀ ਕਵਿਤਾ ਵਿੱਚ ਵੀ ਅਸਤਬਲ ਜਾਂ ਤਬੇਲਾ ਸ਼ਬਦ ਦਾ ਜ਼ਿਕਰ ਆਉਂਦਾ ਹੈ। ਉਦਾਹਰਨ ਵੱਜੋਂ ਸਾਧੂ ਦਇਆ ਸਿੰਘ ਆਰਿਫ਼ ਦੀਆਂ ਇਹ ਤੁਕਾਂ ਦੇਖੀਆਂ ਜਾ ਸਕਦੀਆਂ ਹਨ-

ਖਾ ਲੈ ਖ਼ਰਚ ਲੈ ਪੁੰਨ ਤੇ ਦਾਨ ਕਰ ਲੈ
ਦੌਲਤ ਵਿਚ ਜ਼ਮੀਨ ਦੇ ਪੜੀ ਰਹਿਣੀ।
ਕੋਈ ਰੋਜ਼ ਤੂੰ ਸੜਕ 'ਤੇ ਸੈਰ ਕਰ ਲੈ
ਬੱਘੀ ਵਿਚ **ਤਬੇਲੇ** ਦੇ ਖੜ੍ਹੀ ਰਹਿਣੀ।
ਆਖ਼ਰ ਉਮਰ ਦੀ ਡੋਰ ਨੇ ਟੁੱਟ ਜਾਣਾ
ਗੁੱਡੀ ਸਦਾ ਨਾ ਜੱਗ 'ਤੇ ਚੜ੍ਹੀ ਰਹਿਣੀ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਅਸ਼ੋਕ ਚੱਕਰ

**ਅਸ਼ੋਕ ਚੱਕਰ** ਭਾਰਤ ਦੀ ਸੁਤੰਤਰਤਾ ਤੋਂ ਬਾਅਦ ਭਾਰਤ ਦੇ **ਰਾਸ਼ਟਰੀ ਝੰਡੇ** ਦੇ ਵਿਚਕਾਰ ਬਣਾਇਆ ਗਿਆ ਇੱਕ **ਚੱਕਰ ਦਾ ਚਿੰਨ੍ਹ** ਹੈ। ਇਸ **ਰਾਸ਼ਟਰੀ ਚਿੰਨ੍ਹ** ਦਾ ਅਧਾਰ **ਸਾਰਨਾਥ** ਵਿੱਚ ਸਥਿਤ **ਅਸ਼ੋਕ ਸਤੂਪ** ਦਾ ਸਿਖਰਲਾ ਹਿੱਸਾ ਹੈ। ਇਹ ਰਾਸ਼ਟਰੀ ਚਿੰਨ੍ਹ **ਮਹਾਤਮਾ ਬੁੱਧ** ਦੇ ਵਿਚਾਰ ਦੀ ਉਪਜ ਹੈ। **ਸਾਰਨਾਥ** ਵਿੱਚ ਉਪਦੇਸ਼ ਦਿੰਦੇ ਹੋਏ **ਮਹਾਤਮਾ ਬੁੱਧ** ਨੇ **ਧਰਮ ਚੱਕਰ** ਸ਼ਬਦ ਦੀ ਵਰਤੋਂ ਕੀਤੀ ਸੀ।

**ਮਹਾਰਾਜਾ ਅਸ਼ੋਕ** ਨੇ ਇਹ ਚਿੰਨ੍ਹ **ਰਾਜਨੀਤਕ ਆਦਰਸ਼** ਦੇ ਤੌਰ 'ਤੇ ਲਗਾਇਆ ਸੀ। ਇਸ ਕਰਕੇ ਇਸ ਨੂੰ **ਅਸ਼ੋਕ-ਚੱਕਰ** ਕਿਹਾ ਜਾਂਦਾ ਹੈ। ਭਾਰਤੀ ਸੰਵਿਧਾਨ ਨੇ ਵੀ ਇਸ ਰਾਜਨੀਤਕ ਆਦਰਸ਼ ਨੂੰ ਹੀ ਅਪਣਾਇਆ ਹੈ।



ਉਪਰੋਕਤ ਤਸਵੀਰ ਵਿੱਚ ਅਸ਼ੋਕ ਚੱਕਰ ਦਿਖਾਈ ਦੇ ਰਿਹਾ ਹੈ।

ਇਹ ਚੱਕਰ **ਸੂਰਜ ਦੇ ਪਹੀਏ** ਦਾ ਚਿੰਨ੍ਹ ਹੈ। ਸੂਰਜ ਰੌਸ਼ਨੀ ਦਿੰਦਾ ਹੈ। ਪਹੀਆ ਜ਼ਿੰਦਗੀ ਨੂੰ ਅੱਗੇ ਤੋਰਦਾ ਹੈ। ਚੱਕਰ ਹਰ ਸਮੇਂ ਅੱਗੇ ਵਧਣ ਦੀ ਪ੍ਰੇਰਨਾ ਦਿੰਦਾ ਹੈ। **ਅਸ਼ੋਕ ਚੱਕਰ** ਭਾਰਤ ਦੇ ਵਿਕਾਸ ਦਾ ਚਿੰਨ੍ਹ ਹੈ। ਇਹ ਚੱਕਰ ਧਰਮ ਦੇ ਰਾਹ 'ਤੇ ਚੱਲਣ ਦਾ ਸਾਹਸ ਦਿੰਦਾ ਹੈ। ਸਫੈਦ ਰੰਗ ਦੇ ਅਧਾਰ 'ਤੇ ਨੀਲੇ ਰੰਗ ਦੇ ਬਣੇ ਇਸ ਚੱਕਰ ਦੇ ਵਿਚਕਾਰ ਬਣੇ 24 ਡੰਡੇ ਭਾਰਤੀ ਲੋਕਾਂ ਨੂੰ 24 ਘੰਟੇ ਭਾਰਤ ਦੇਸ ਦੇ ਵਿਕਾਸ ਲਈ ਕੰਮ ਕਰਨ ਦੀ ਪ੍ਰੇਰਨਾ ਦਿੰਦੇ ਹਨ।

**ਛੇਵੀਂ ਜਮਾਤ** ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਸ਼ਿਵ ਕੁਮਾਰ ਬਟਾਲਵੀ** ਦੁਆਰਾ ਲਿਖੀ ਕਵਿਤਾ '**ਤਿਰੰਗਾ**' ਵਿੱਚ '**ਅਸ਼ੋਕ ਚੱਕਰ** ' ਸ਼ਬਦ ਦਾ ਜ਼ਿਕਰ ਕੀਤਾ ਗਿਆ ਹੈ।

ਤਿੰਨੇ ਰੰਗ 'ਕੱਠੇ ਹੋ ਕੇ ਏਕਤਾ ਨੂੰ ਦੱਸਦੇ,
ਤੇਰੀ ਛਾਇਆ ਹੇਠ ਸਾਰੇ ਭਾਈ-ਭਾਈ ਵਸਦੇ,
ਚੱਕਰ ਅਸ਼ੋਕ ਦਾ ਵਿਕਾਸ ਦਾ ਨਿਸ਼ਾਨ ਏ।
ਝੰਡਿਆ ਤਿਰੰਗਿਆ ਨਿਰਾਲੀ ਤੇਰੀ ਸ਼ਾਨ ਏ,
ਸਾਰੇ ਦੇਸ ਵਾਸੀਆਂ ਨੂੰ ਤੇਰੇ ਉੱਤੇ ਮਾਣ ਏ।

**ਸਕੂਲ ਸਿੱਖਿਆ ਵਿਭਾਗ , ਪੰਜਾਬ**


Scanned by CamScanner

# ਅੱਜ ਦਾ ਸ਼ਬਦ

## ਅਹਿਦਨਾਮਾ

**ਅਹਿਦਨਾਮਾ** ਸ਼ਬਦ ਦੋ ਸ਼ਬਦਾਂ **ਅਹਿਦ** ਅਤੇ **ਨਾਮਾ** ਨੂੰ ਮਿਲਾ ਕੇ ਬਣਿਆ ਹੈ। **ਅਹਿਦ** ਸ਼ਬਦ **ਅਰਬੀ** ਭਾਸ਼ਾ ਦਾ ਹੈ ਅਤੇ **ਨਾਮਾ** ਸ਼ਬਦ **ਫ਼ਾਰਸੀ** ਭਾਸ਼ਾ ਦਾ ਹੈ। **ਅਹਿਦ ਜਾਂ ਅਹਦ** ਦਾ ਅਰਥ ਹੈ- **ਪ੍ਰਤਿੱਗਿਆ, ਨੇਮ, ਸੰਧੀ ਜਾਂ ਵਾਅਦਾ**। **ਨਾਮਾ** ਦਾ ਅਰਥ ਹੈ- **ਲਿਖਤ, ਖ਼ਤ, ਪੱਤਰ ਜਾਂ ਚਿੱਠੀ।** ਇਸ ਤਰ੍ਹਾਂ **ਅਹਿਦਨਾਮਾ** ਦਾ ਅਰਥ ਹੈ- **ਪ੍ਰਤਿੱਗਿਆ ਪੱਤਰ ਜਾਂ ਸੰਧੀ ਪੱਤਰ**।

ਸਧਾਰਨ ਸ਼ਬਦਾਂ ਵਿੱਚ ਅਹਿਦਨਾਮਾ ਉਹ ਪ੍ਰਮਾਣਿਤ ਦਸਤਾਵੇਜ਼ ਜਾਂ ਪ੍ਰਤਿੱਗਿਆ ਪੱਤਰ ਹੈ, ਜਿਸ ਵਿੱਚ ਕੀਤੇ ਗਏ ਵਾਅਦੇ , ਕੌਲ-ਕਰਾਰ ਜਾਂ ਸੰਧੀ, ਸਬੂਤ ਵੱਜੋਂ ਲਿਖਤ ਵਿੱਚ ਲਿਆਂਦੇ ਜਾਂਦੇ ਹਨ। ਇਹ ਇੱਕ ਤਰ੍ਹਾਂ ਦਾ ਸੰਧੀ ਨਾਮਾ, ਲਿਖਤੀ ਵਾਅਦਾ ਜਾਂ ਲਿਖਤੀ ਨੇਮ ਹੁੰਦਾ ਹੈ।




ਨਾਮਾ ਸ਼ਬਦ ਨੂੰ ਪਿਛੇਤਰ ਵੱਜੋਂ ਵਰਤ ਕੇ ਹੋਰ ਵੀ ਬਹੁਤ ਸਾਰੇ ਸ਼ਬਦ ਬਣਾਏ ਜਾਂਦੇ ਹਨ। ਉਦਾਹਰਨ ਵੱਜੋਂ **'ਸਫ਼ਰਨਾਮਾ'** ਸ਼ਬਦ ਵੇਖਿਆ ਜਾ ਸਕਦਾ ਹੈ। ਸਫ਼ਰਨਾਮਾ ਸ਼ਬਦ ਦਾ ਅਰਥ ਹੈ- ਸਫ਼ਰ ਦੀ ਲਿਖਤ ਜਾਂ ਕੀਤੀ ਗਈ ਯਾਤਰਾ ਨੂੰ ਲਿਖਤੀ ਰੂਪ ਦੇਣਾ।

ਅਹਿਦ ਜਾਂ ਅਹਿਦਨਾਮਾ ਸ਼ਬਦ ਪੰਜਾਬੀ ਜਨ-ਜੀਵਨ ਵਿੱਚ ਬਹੁਤ ਥਾਵਾਂ 'ਤੇ ਵਰਤਿਆ ਜਾਂਦਾ ਹੈ। **ਨੌਵੀਂ** ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ **ਅੰਮ੍ਰਿਤਾ ਪ੍ਰੀਤਮ** ਦੀ '**ਅਹਿਦਨਾਮਾ**' ਨਾਮ ਦੀ ਕਵਿਤਾ ਸ਼ਾਮਲ ਹੈ -

ਅਮਨ ਦਾ ਇਹ **ਅਹਿਦਨਾਮਾ,** ਆਓ ਦੁਨੀਆ ਵਾਲਿਓ ਦਸਖ਼ਤ ਕਰੋ
ਕਾਗਜ਼ ਹੈ ਇਹ ਤਕਦੀਰ ਦਾ, ਤੇ ਕਲਮ ਹੈ ਤਦਬੀਰ ਦੀ
ਅੱਜ ਕਲਮ ਦੇ ਵਿੱਚ ਅਮਨ ਦੀ ਸਿਆਹੀ ਭਰੋ! ਦਸਖ਼ਤ ਕਰੋ!

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਅਹਿਲਕਾਰ

**ਅਹਿਲਕਾਰ ਜਾਂ ਅਹਲਕਾਰ** ਅਰਬੀ ਅਤੇ ਫ਼ਾਰਸੀ ਭਾਸ਼ਾ ਦੇ ਦੋ ਸ਼ਬਦਾਂ ਦਾ ਸੁਮੇਲ ਹੈ। **ਅਹਿਲਕਾਰ** ਸ਼ਬਦ ਵਿੱਚ **ਅਹਿਲ ਜਾਂ ਅਹਲ** ਸ਼ਬਦ **ਅਰਬੀ** ਭਾਸ਼ਾ ਦਾ ਹੈ ਅਤੇ **ਕਾਰ** ਸ਼ਬਦ **ਫ਼ਾਰਸੀ** ਭਾਸ਼ਾ ਦਾ ਹੈ। ਅਰਬੀ ਵਿੱਚ **ਅਹਲ** ਦਾ ਅਰਥ ਹੈ- **ਮਾਲਕ, ਯੋਗ ਜਾਂ ਕਿਸੇ ਸ਼੍ਰੇਣੀ ਜਾਂ ਕਿੱਤੇ ਦਾ ਆਦਮੀ**। ਫ਼ਾਰਸੀ ਦੇ ਸ਼ਬਦ **ਕਾਰ** ਦਾ ਅਰਥ ਹੈ- **ਕੰਮ, ਧੰਦਾ, ਕਿਰਤ ਜਾਂ ਹੁਨਰ**। **ਅਹਿਲਕਾਰ** ਦਾ ਸ਼ਬਦੀ ਅਰਥ ਹੈ- **ਕੰਮ ਕਰਨ ਵਾਲ਼ਾ ਯੋਗ ਵਿਅਕਤੀ।**



ਉਕਤ ਤਸਵੀਰ ਵਿੱਚ ਮਹਾਰਾਜਾ ਰਣਜੀਤ ਸਿੰਘ ਅਤੇ ਉਹਨਾਂ ਦੇ ਕੁਝ ਅਹਿਲਕਾਰ ਨਜ਼ਰ ਆ ਰਹੇ ਹਨ।

ਅਹਿਲਕਾਰ ਸ਼ਬਦ ਆਮ ਤੌਰ 'ਤੇ ਪੁਰਾਣੇ ਸਮਿਆਂ ਵਿੱਚ ਰਾਜਿਆਂ-ਮਹਾਰਜਿਆਂ ਦੇ ਦਰਬਾਰ ਵਿੱਚ ਵੱਖ-ਵੱਖ ਅਹੁਦਿਆਂ ਉੱਪਰ ਕੰਮ ਕਰਨ ਵਾਲ਼ੇ ਯੋਗ ਵਿਅਕਤੀਆਂ ਲਈ ਵਰਤਿਆ ਜਾਂਦਾ ਰਿਹਾ ਹੈ। ਰਾਜੇ ਜਾਂ ਮਹਾਰਾਜੇ ਦੇ ਦਰਬਾਰ ਵਿੱਚ ਬਹੁਤ ਸਾਰੇ ਅਹਿਲਕਾਰ ਹੁੰਦੇ ਸਨ, ਜਿੰਨ੍ਹਾਂ ਦੀ ਸਹਾਇਤਾ ਨਾਲ ਰਾਜਾ ਆਪਣਾ ਪ੍ਰਸ਼ਾਸਨ ਚਲਾਉਂਦਾ ਸੀ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਅਹਿਲਕਾਰ** ਸ਼ਬਦ ਦਾ ਜ਼ਿਕਰ ਆਉਂਦਾ ਹੈ। ਉਦਾਹਰਨ ਵੱਜੋਂ **ਦਸਵੀਂ** ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਡਾ. ਹਰਚਰਨ ਸਿੰਘ** ਦੁਆਰਾ ਲਿਖੀ ਇਕਾਂਗੀ '**ਜ਼ਫ਼ਰਨਾਮਾ**' ਵਿੱਚ ਅਹਿਲਕਾਰ ਸ਼ਬਦ ਦਾ ਜ਼ਿਕਰ ਦੇਖਿਆ ਜਾ ਸਕਦਾ ਹੈ। ਇਕਾਂਗੀ ਵਿੱਚ ਔਰੰਗਜ਼ੇਬ ਆਖਦਾ ਹੈ,

"ਅਸਦ ਖ਼ਾਨ, ਤੂੰ ਮੇਰਾ ਆਹਲਾ **ਅਹਿਲਕਾਰ** ਹੀ ਨਹੀਂ, ਦਿਲੀ ਦੋਸਤ ਵੀ ਹੈਂ। ਬੇਸ਼ੱਕ ਕਈ ਰਾਜ਼ ਮੈਂ ਤੇਰੇ ਪਾਸੋਂ ਵੀ ਲੁਕਾ ਕੇ ਰੱਖਦਾ ਹਾਂ ਪਰ ਅੱਜ ਆਪਣੇ ਦਿਲ ਦਾ ਭੇਤ ਤੇਰੇ ਸਾਹਮਣੇ ਜ਼ਾਹਰ ਕਰਦਾ ਹਾਂ।"

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਅਖ਼ਬਾਰ

**ਅਖ਼ਬਾਰ** ਮੂਲ ਰੂਪ ਵਿੱਚ ਅਰਬੀ ਭਾਸ਼ਾ ਦਾ ਸ਼ਬਦ ਹੈ। ਅਖ਼ਬਾਰ ਸ਼ਬਦ ਅਰਬੀ ਦੇ ਸ਼ਬਦ ਖ਼ਬਰ ਦਾ ਬਹੁਵਚਨ ਹੈ। ਅਰਬੀ ਵਿੱਚ ਖ਼ਬਰ ਦਾ ਅਰਥ ਹੈ – ਸੂਚਨਾ। ਮੂਲ਼ ਸ਼ਬਦ 'ਖ਼ਬਰ' ਤੋਂ 'ਅਖ਼ਬਾਰ' ਸ਼ਬਦ ਦੀ ਉਤਪਤੀ ਹੋਈ ਹੈ ਜਿਸ ਦਾ ਅਰਥ ਹੈ- **ਖ਼ਬਰ ਦੇਣ ਵਾਲ਼ਾ ਪਰਚਾ**।

**'ਅਖ਼ਬਾਰ'** ਸ਼ਬਦ ਨੂੰ ਪੰਜਾਬੀ ਵਿੱਚ ਤਦਭਵ ਰੂਪ ਵਿੱਚ ਹੀ ਵਰਤਿਆ ਜਾਂਦਾ ਹੈ। ਹਿੰਦੀ ਵਿੱਚ 'ਅਖ਼ਬਾਰ' ਨੂੰ **'ਸਮਾਚਾਰ-ਪੱਤਰ'** ਕਿਹਾ ਜਾਂਦਾ ਹੈ ਅਤੇ ਅੰਗਰੇਜ਼ੀ ਵਿੱਚ ਇਸਨੂੰ **'News Paper'** ਕਿਹਾ ਜਾਂਦਾ ਹੈ। ਅਰਬੀ ਵਿੱਚ ਖ਼ਬਰ ਰੱਖਣ ਵਾਲ਼ੇ ਵਿਅਕਤੀ ਨੂੰ 'ਖ਼ਬੀਰ' ਕਿਹਾ ਜਾਂਦਾ ਹੈ। ਪੰਜਾਬੀ ਵਿੱਚ ਇਸਨੂੰ **'ਪੱਤਰਕਾਰ'** ਕਹਿ ਲਿਆ ਜਾਂਦਾ ਹੈ। ਪੰਜਾਬੀ ਵਿੱਚ ਗੁਪਤ ਰੂਪ ਵਿੱਚ ਜ਼ੁਬਾਨੀ ਸੂਚਨਾ ਦੇਣ ਵਾਲ਼ੇ ਵਿਅਕਤੀ ਨੂੰ 'ਖ਼ਬਰੀ' ਵੀ ਕਿਹਾ ਜਾਂਦਾ ਹੈ। 'ਖ਼ਬਰੀ' ਸ਼ਬਦ 'ਖ਼ਬੀਰ' ਦਾ ਹੀ ਤਦਭਵ ਰੂਪ ਹੈ।



ਅਖ਼ਬਾਰ ਸ਼ਬਦ ਸਾਡੀ ਨਿੱਤ-ਵਰਤੋਂ ਦਾ ਸ਼ਬਦ ਹੈ। ਹਰ-ਰੋਜ਼ ਅਨੇਕਾਂ ਵਾਰ ਇਹ ਸ਼ਬਦ ਸਾਨੂੰ ਸੁਣਨ ਜਾਂ ਪੜ੍ਹਨ ਨੂੰ ਮਿਲ਼ਦਾ ਹੈ। ਪੰਜਾਬੀ ਸਾਹਿਤ ਅਤੇ ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **'ਅਖ਼ਬਾਰ'** ਸ਼ਬਦ ਦਾ ਜ਼ਿਕਰ ਆਉਂਦਾ ਹੈ। ਉਦਾਹਰਨ ਵਜੋਂ ਪੰਜਾਬੀ ਦੇ ਗ਼ਜ਼ਲਗੋ **ਮਨਜੀਤ ਪੁਰੀ** ਦੀ 'ਗ਼ਜ਼ਲ' ਦਾ ਇਹ ਮਤਲਾ ਦੇਖਿਆ ਜਾ ਸਕਦਾ ਹੈ-

ਭਾਸ਼ਾ ਕਿੱਥੋਂ ਸਮਝਦੇ ਉਹ ਅੱਖਰਾਂ ਤੋਂ ਪਾਰ ਦੀ।
ਸੌ-ਸੌ ਹੀਲੇ ਵਰਤ ਜੋ ਸੁਰਖ਼ੀ ਬਣਨ **ਅਖ਼ਬਾਰ** ਦੀ।

# ਅੱਜ ਦਾ ਸ਼ਬਦ

## ਅਖਾੜਾ

**ਅਖਾੜਾ** ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ। **ਸੰਸਕ੍ਰਿਤ ਭਾਸ਼ਾ** ਵਿੱਚ ਅਖਾੜੇ ਦਾ ਅਰਥ ਹੈ- **ਰੰਗਭੂਮੀ** । ਉਹ ਥਾਂ ਜਿਸ ਥਾਂ 'ਤੇ **ਨਾਟਕ ਅਤੇ ਤਮਾਸ਼ੇ** ਕੀਤੇ ਜਾਣ। **ਸਿੰਘਾਂ ਦੇ ਗੱਤਕਾ ਖੇਡਣ ਜਾਂ ਸਿੱਖਣ** ਦੀ ਥਾਂ ਅਤੇ **ਪਹਿਲਵਾਨਾਂ ਦੇ ਘੋਲ, ਦੰਗਲ ਜਾਂ ਕੁਸ਼ਤੀ** ਕਰਨ ਲਈ ਬਣਾਈ ਗਈ ਥਾਂ ਨੂੰ ਵੀ **ਅਖਾੜਾ** ਕਿਹਾ ਜਾਂਦਾ ਹੈ। **ਸਾਧੂਆਂ ਦੀ ਮੰਡਲੀ** ਅਤੇ **ਨੱਚਣ-ਗਾਉਣ** ਲਈ ਲਗਾਈ ਗਈ ਮਹਿਫ਼ਲ ਨੂੰ ਵੀ **ਅਖਾੜਾ** ਕਿਹਾ ਜਾਂਦਾ ਹੈ। ਪਿੰਡਾਂ ਵਿੱਚ ਵਿਆਹ ਸ਼ਾਦੀਆਂ ਦੇ ਸਮੇਂ ਨੱਚਣ-ਗਾਉਣ ਲਈ ਅੱਜ-ਕੱਲ੍ਹ ਵੀ ਕਲਾਕਾਰਾਂ ਦੇ ਅਖਾੜੇ ਲਗਵਾਏ ਜਾਂਦੇ ਹਨ।



ਉਪਰੋਕਤ ਤਸਵੀਰ ਵਿੱਚ ਪਹਿਲਵਾਨ ਅਖਾੜੇ ਵਿੱਚ ਘੋਲ ਕਰਦੇ ਦਿਖਾਈ ਦੇ ਰਹੇ ਹਨ।

ਪੁਰਾਣੇ ਸਮਿਆਂ ਵਿੱਚ ਲੋਕਾਂ ਨੂੰ ਅਖਾੜੇ ਦੇਖਣ ਦਾ ਬਹੁਤ ਸ਼ੌਂਕ ਹੁੰਦਾ ਸੀ। ਜਦੋਂ ਕਦੇ ਕਿਸੇ ਪਿੰਡ ਵਿੱਚ ਪਹਿਲਵਾਨਾਂ ਜਾਂ ਕਲਾਕਾਰਾਂ ਦਾ ਅਖਾੜਾ ਲੱਗਣਾ ਹੁੰਦਾ ਸੀ ਤਾਂ ਲੋਕ ਕਈ-ਕਈ ਦਿਨ ਪਹਿਲਾਂ ਆਪਣੇ ਕੰਮ-ਧੰਦੇ ਨਿਬੇੜ ਕੇ ਵਿਹਲੇ ਹੋ ਜਾਂਦੇ ਸਨ ਅਤੇ ਬੜੇ ਚਾਅ ਨਾਲ ਅਖਾੜਾ ਦੇਖਣ ਜਾਂਦੇ ਸਨ।

**ਪੰਜਵੀਂ ਜਮਾਤ** ਦੀ ਪੰਜਾਬੀ ਵਿਸ਼ੇ ਦੀ ਪਾਠ ਪੁਸਤਕ ਵਿੱਚ ਸ਼ਾਮਲ **ਪ੍ਰਿ: ਸਰਵਨ ਸਿੰਘ** ਦੁਆਰਾ ਲਿਖੇ ਲੇਖ **'ਗਤਕਾ'** ਵਿੱਚ, **ਅੱਠਵੀਂ ਜਮਾਤ** ਦੀ ਪੰਜਾਬੀ ਵਿਸ਼ੇ ਦੀ ਪਾਠ ਪੁਸਤਕ ਵਿੱਚ ਸ਼ਾਮਲ **ਅਮਰੀਕ ਸਿੰਘ ਦਿਆਲ** ਦੁਆਰਾ ਲਿਖੇ ਲੇਖ **'ਛਿੰਝ ਫ਼ਰਾਹਾਂ ਦੀ'** ਵਿੱਚ ਅਤੇ **ਦਸਵੀਂ ਜਮਾਤ** ਦੇ ਪੰਜਾਬੀ ਵਿਸ਼ੇ ਵਿੱਚ ਸ਼ਾਮਲ ਪੁਸਤਕ **'ਸਾਹਿਤ-ਮਾਲਾ-10'** ਵਿੱਚ ਦਰਜ **ਗਿਆਨੀ ਗੁਰਦਿੱਤ ਸਿੰਘ** ਦੁਆਰਾ ਲਿਖੇ ਨਿਬੰਧ **'ਮੇਰੇ ਵੱਡੇ ਵਡੇਰੇ'** ਵਿੱਚ **ਅਖਾੜਾ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਅੱਟੀ

**ਅੱਟੀ** ਸ਼ਬਦ **ਸੰਸਕ੍ਰਿਤ** ਭਾਸ਼ਾ ਦੇ ਸ਼ਬਦ **ਅਸ਼ਟਾ** ਦਾ ਪੰਜਾਬੀ ਵਿੱਚ ਤਦਭਵ ਰੂਪ ਹੈ। ਸੰਸਕ੍ਰਿਤ ਦੇ ਸ਼ਬਦ ਅਸ਼ਟਾ ਦਾ ਅਰਥ ਹੈ - **ਅੱਠ**। ਪੰਜਾਬੀ ਭਾਸ਼ਾ ਵਿੱਚ ਅਟੇਰਨ 'ਤੇ ਅਟੇਰੀ ਹੋਈ ਸੂਤ ਦੀ ਗੁੱਛੀ ਜਾਂ ਲੱਛੇ ਨੂੰ ਅੱਟੀ ਕਿਹਾ ਜਾਂਦਾ ਹੈ।

ਚਰਖੇ ਉੱਪਰ ਸੂਤ ਕੱਤ ਕੇ ਪਹਿਲਾਂ ਰੂੰ ਦੇ ਗਲੋਟੇ ਬਣਾਏ ਜਾਂਦੇ ਹਨ। ਫਿਰ ਇਹਨਾਂ ਗਲੋਟਿਆਂ ਤੋਂ ਅਟੇਰਨ ਨੂੰ ਹੱਥ ਨਾਲ ਇੱਕ ਖ਼ਾਸ ਤਰੀਕੇ ਨਾਲ਼ ਘੁੰਮਾਉਂਦਿਆਂ ਹੋਇਆਂ ਅੱਠ ਦੇ ਹਿੰਦਸੇ ਵਰਗੀ ਸੂਤ ਦੀ ਇਕ ਗੁੱਛੀ ਬਣਾ ਲਈ ਜਾਂਦੀ ਹੈ, ਜਿਸ ਨੂੰ ਅੱਟੀ ਕਿਹਾ ਜਾਂਦਾ ਹੈ।



ਇਸ ਦੀ ਸ਼ਕਲ ਅੱਠ ਦੇ ਹਿੰਦਸੇ ਵਰਗੀ ਹੋਣ ਕਰਕੇ ਹੀ ਇਸ ਦਾ ਸੰਸਕ੍ਰਿਤ ਭਾਸ਼ਾ ਦੇ ਸ਼ਬਦ ਅਸ਼ਟ ਤੋਂ ਪੰਜਾਬੀ ਵਿੱਚ ਤਦਭਵ ਰੂਪ ਅੱਟੀ ਬਣਾ ਲਿਆ ਗਿਆ।

ਇਨ੍ਹਾਂ ਅੱਟੀਆਂ ਨੂੰ ਅੱਗੇ ਊਰੀ ਉੱਪਰ ਚੜ੍ਹਾ ਕੇ ਦੂਹਰਾ, ਤੀਹਰਾ ਜਾਂ ਚਾਰ-ਲੜਾ ਕਰਕੇ ਸੂਤ ਨੂੰ ਰੰਗਿਆ ਜਾਂਦਾ ਹੈ। ਫਿਰ ਇਸ ਰੰਗੇ ਹੋਏ ਸੂਤ ਤੋਂ ਖੇਸ ਬਣਾਏ ਜਾਂਦੇ ਹਨ। ਪੰਜਾਬੀ ਸੱਭਿਆਚਾਰ ਵਿੱਚ ਇਹ ਕੰਮ ਜ਼ਿਆਦਾਤਰ ਤ੍ਰਿੰਞਣ ਵਿੱਚ ਬੈਠ ਕੇ ਕੀਤਾ ਜਾਂਦਾ ਸੀ।

ਉਪਰੋਕਤ ਸ਼ਬਦ ਅਤੇ ਹੋਰ ਅਜਿਹੇ ਕਿੰਨੇ ਹੀ ਸ਼ਬਦ ਪੰਜਾਬੀ ਭਾਸ਼ਾ ਦੇ ਸ਼ਬਦਾਂ ਦੇ ਜ਼ਖ਼ੀਰੇ ਵਿਚੋਂ ਹੌਲੀ-ਹੌਲੀ ਕਿਰਦੇ ਜਾ ਰਹੇ ਹਨ। ਪੰਜਾਬੀ ਸੱਭਿਆਚਾਰ ਅਤੇ ਪੁਰਾਣੀਆਂ ਰਵਾਇਤਾਂ ਨੂੰ ਸਮਝਣ ਲਈ ਇਨ੍ਹਾਂ ਸ਼ਬਦਾਂ ਦੀ ਸਾਂਭ-ਸੰਭਾਲ਼ ਜ਼ਰੂਰੀ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਅਟੇਰਨ

ਅਟੇਰਨ ਗਲੋਟਿਆਂ ਤੋਂ ਅੱਟੀਆਂ ਬਣਾਉਣ ਲਈ ਵਰਤਿਆ ਜਾਣ ਵਾਲ਼ਾ ਇੱਕ ਸੰਦ ਹੁੰਦਾ ਹੈ।ਅਟੇਰਨ ਦਾ ਭਾਵ-ਅਰਥ ਹੈ ਅਟਨ ਕਰਨ ਵਾਲ਼ਾ ਯੰਤਰ ਭਾਵ ਘੁੰਮਣ ਵਾਲ਼ਾ ਯੰਤਰ।ਹੱਥ ਦੀ ਅਰਧ ਘੁਮਾਓ ਜੁਗਤ ਨਾਲ਼ ਅਟੇਰਨ ਉੱਪਰ ਵਲ਼ ਕੇ ਚਰਖੇ 'ਤੇ ਕੱਤੇ ਸੂਤ ਦੇ ਗਲੋਟਿਆਂ ਦੀਆਂ ਅੱਟੀਆਂ ਬਣਾਈਆਂ ਜਾਂਦੀਆਂ ਸਨ।



ਇਹਨਾਂ ਅੱਟੀਆਂ ਨੂੰ ਊਰੀ ਉੱਪਰ ਚੜ੍ਹਾ ਕੇ ਸੂਤ ਨੂੰ ਦੂਹਰਾ-ਤੀਹਰਾ ਜਾਂ ਚਾਰ-ਲੜਾ ਕਰਕੇ ਖੇਸ / ਦਰੀਆਂ ਬਣਾਉਣ ਲਈ ਤਿਆਰ ਕੀਤਾ ਜਾਂਦਾ ਸੀ।

ਅਟੇਰਨ ਬੱਚਿਆਂ ਦੀ ਇੱਕ ਖੇਡ ਵੀ ਹੈ।ਇਹ ਖੇਡ ਧਰਤੀ ਉੱਪਰ ਅਟੇਰਨ ਵਰਗੀ ਸ਼ਕਲ ਦਾ ਖਾਕਾ ਵਾਹ ਕੇ ਗੋਟੀਆਂ ਨਾਲ਼ ਖੇਡੀ ਜਾਂਦੀ ਹੈ।

ਉਪਰੋਕਤ ਸ਼ਬਦ ਅਤੇ ਅਜਿਹੇ ਹੋਰ ਕਿੰਨੇ ਹੀ ਸ਼ਬਦ ਸਾਡੇ ਚੇਤਿਆਂ ਦੇ ਜ਼ਖੀਰੇ ਵਿੱਚੋਂ ਕਿਰਦੇ ਜਾ ਰਹੇ ਹਨ।ਪੰਜਾਬੀ ਸੱਭਿਆਚਾਰ ਅਤੇ ਪੰਜਾਬੀ ਵਿਰਸੇ ਨੂੰ ਜਿਉਂਦਾ ਰੱਖਣ ਲਈ ਇਹਨਾਂ ਦੀ ਸਾਂਭ-ਸੰਭਾਲ ਜ਼ਰੂਰੀ ਹੈ ।

**ਸਕੂਲ ਸਿੱਖਿਆ ਵਿਭਾਗ , ਪੰਜਾਬ**


Scanned by CamScanner

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਮਿਤੀ : 04.10.2019 ਲੜੀ ਨੰ : 45

# ਅੱਜ ਦਾ ਸ਼ਬਦ

## ਅਤਰ

**ਅਤਰ ਜਾਂ ਇਤਰ** ਸ਼ਿੰਗਾਰ ਵਿੱਚ ਵਰਤਿਆ ਜਾਣ ਵਾਲਾ ਇੱਕ ਖ਼ੁਸ਼ਬੂਦਾਰ ਪਦਾਰਥ ਹੁੰਦਾ ਹੈ। ਇਹ ਚੰਦਨ, ਗੁਲਾਬ ਜਾਂ ਹੋਰ ਖ਼ੁਸ਼ਬੂਦਾਰ ਜੜੀ-ਬੂਟੀਆਂ ਦੀ ਸੁਗੰਧ ਦਾ ਨਿਚੋੜ ਹੁੰਦਾ ਹੈ। ਇਹ ਆਮ ਤੌਰ 'ਤੇ ਤਰਲ ਰੂਪ ਵਿੱਚ ਹੁੰਦਾ ਹੈ। ਅਤਰ ਕਿਸੇ ਵਿਅਕਤੀ ਦੇ ਸਰੀਰ ਨੂੰ ਚੰਗੀ ਲੱਗਣ ਵਾਲੀ **ਸੁਗੰਧ ਦੇਣ** ਲਈ ਜਾਂ **ਸਰੀਰ ਦੀ ਗੰਧ** ਛੁਪਾਉਣ ਲਈ ਵਰਤਿਆ ਜਾਂਦਾ ਹੈ। ਇਸਨੂੰ ਅੰਗਰੇਜ਼ੀ ਵਿੱਚ **ਪਰਫਿਊਮ (Parfume)** ਕਿਹਾ ਜਾਂਦਾ ਹੈ। ( The word **Parfume** drives from the Latin word **Perfumare** )



ਉਪਰੋਕਤ ਤਸਵੀਰ ਵਿੱਚ ਦਿਖਾਈ ਦੇ ਰਹੀ ਸ਼ੀਸ਼ੀ **ਅਤਰ** ਦੀ ਹੈ।

**ਪ੍ਰਾਚੀਨ ਗ੍ਰੰਥ** ਅਤੇ **ਪੁਰਾਤੱਤਵ ਖੁਦਾਈਆਂ**, ਪੁਰਾਣੀਆਂ ਮਨੁੱਖੀ ਸੱਭਿਆਤਾਵਾਂ ਵਿੱਚ **ਅਤਰ** ਦੀ ਵਰਤੋਂ ਬਾਰੇ ਦੱਸਦੀਆਂ ਹਨ।

ਭਾਰਤ ਵਿੱਚ **ਇੰਦੂਸ ਸਭਿਅਤਾ** (3300 ਬੀ.ਸੀ.-1300 ਬੀ.ਸੀ. ਤੱਕ) ਸਮੇਂ ਵੀ ਅਤਰ ਅਤੇ ਸੁਗੰਧਤ ਪਦਾਰਥ ਮੌਜੂਦ ਸਨ। ਅਧੁਨਿਕ **ਸੁਗੰਧ ਵਾਲੇ ਮਿਸ਼ਰਣਾਂ** ਦੀ ਸ਼ੁਰੂਆਤ **19ਵੀਂ ਸਦੀ** ਦੇ ਅਖੀਰ ਵਿੱਚ ਹੋਈ ਦੱਸੀ ਜਾਂਦੀ ਹੈ।

**ਦਸਵੀਂ ਜਮਾਤ** ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਪੰਜਾਬੀ ਪੁਸਤਕ **'ਸਾਹਿਤ ਮਾਲਾ'** ਵਿੱਚ ਦਰਜ **ਪੀਲੂ** ਦੁਆਰਾ ਲਿਖੇ ਕਿੱਸੇ **ਮਿਰਜਾ-ਸਾਹਿਬਾਂ** ਵਿੱਚ **ਅਤਰ** ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਪੀਲੂ ਜੀ ਲਿਖਦੇ ਹਨ:

ਬੂਹੇ ਟੰਮਕ ਵੱਜਿਆ ਸਾਹਿਬਾਂ ਘੱਤੇ ਤੇਲ, ਅੰਦਰ ਬੈਠੇ ਨਾਨਕੇ ਬੂਹੇ ਬੈਠਾ ਮੇਲ
ਥਾਲੀ ਵਟਨਾ ਰਹਿ ਗਿਆ ਕੁੱਪੇ **ਅਤਰ** ਫਲੇਲ, ਗਹਿਣੇ ਸਣੇ ਪਟਾਰੀਆਂ, ਝਾਂਜਰ ਸਣੇ ਹਮੇਲ

**ਸਕੂਲ ਸਿੱਖਿਆ ਵਿਭਾਗ , ਪੰਜਾਬ**


Scanned by CamScanner

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ : 287

# ਅੱਜ ਦਾ ਸ਼ਬਦ

## ਅਤਰਦਾਨੀ

ਅਤਰਦਾਨੀ ਜਾਂ ਇਤਰਦਾਨੀ ਦੋ ਸ਼ਬਦਾਂ ਦੇ ਮੇਲ ਤੋਂ ਬਣਿਆ ਹੋਇਆ ਇੱਕ ਸਮਾਸੀ ਸ਼ਬਦ ਹੈ। ਇਹ ਅਰਬੀ ਭਾਸ਼ਾ ਦੇ ਸ਼ਬਦ ਇਤਰ ਅਤੇ ਫ਼ਾਰਸੀ ਭਾਸ਼ਾ ਦੇ ਸ਼ਬਦ ਦਾਨ ਦੇ ਮੇਲ ਤੋਂ ਬਣਿਆ ਹੈ। ਪੰਜਾਬੀ ਵਿੱਚ ਦਾਨ ਦੀ ਥਾਂ ਇਸਤਰੀ ਲਿੰਗ ਵਜੋਂ ਜਾਂ ਛੋਟਾ ਭਾਂਡਾ ਹੋਣ ਕਰਕੇ ਦਾਨੀ ਸ਼ਬਦ ਬਣਾ ਲਿਆ ਗਿਆ। ਅਰਬੀ ਭਾਸ਼ਾ ਦੇ ਸਬਦ ਇਤਰ ਤੋਂ ਭਾਵ ਹੈ- ਅਤਰ ਫੁਲੇਲ ਅਤੇ ਦਾਨ ਜਾਂ ਦਾਨੀ ਦਾ ਅਰਥ ਹੈ- ਪਾਤਰ ਜਾਂ ਭਾਂਡਾ। ਇਸ ਤਰ੍ਹਾਂ ਅਤਰਦਾਨੀ ਤੋਂ ਭਾਵ ਹੈ ਅਤਰ ਫੁਲੇਲ ਪਾਉਣ ਵਾਲ਼ੀ ਸ਼ੀਸ਼ੀ ਜਾਂ ਭਾਂਡਾ। ਫੁਲੇਲ ਤੋਂ ਭਾਵ ਹੈ- ਫੁੱਲਾਂ ਦਾ ਖੁਸ਼ਬੂਦਾਰ ਅਰਕ। ਫੁੱਲਾਂ ਦਾ ਖੁਸ਼ਬੂਦਾਰ ਅਰਕ ਕੱਢ ਕੇ ਇੱਕ ਸ਼ੀਸ਼ੀ ਵਿੱਚ ਪਾ ਲਿਆ ਜਾਂਦਾ ਸੀ। ਅਤਰਦਾਨੀ 'ਤੇ ਬਹੁਤ ਹੀ ਬਰੀਕ ਅਤੇ ਖ਼ੂਬਸੂਰਤ ਮੀਨਾਕਾਰੀ ਕੀਤੀ ਹੋਈ ਮਿਲਦੀ ਸੀ।




ਪੁਰਾਣੇ ਜ਼ਮਾਨੇ ਵਿੱਚ ਅਤਰਦਾਨੀ ਮਰਦ ਅਤੇ ਔਰਤਾਂ ਦੇ ਸ਼ਿੰਗਾਰ ਦੀ ਮੁੱਖ ਵਸਤੂ ਹੁੰਦੀ ਸੀ। ਔਰਤ ਨੂੰ ਵਿਆਹ ਸਮੇਂ ਸੁਹਾਗ ਪਿਟਾਰੀ ਦਿੱਤੀ ਜਾਂਦੀ ਸੀ। ਉਸ ਵਿੱਚ ਅਤਰਦਾਨੀ ਵਿਸ਼ੇਸ਼ ਤੌਰ 'ਤੇ ਸ਼ਾਮਲ ਕੀਤੀ ਜਾਂਦੀ ਸੀ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਅਤਰਦਾਨੀ** ਸ਼ਬਦ ਦਾ ਜ਼ਿਕਰ ਮਿਲਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਅਧਿਆਪਕ ਦਿਵਸ

**5 ਸਤੰਬਰ** ਨੂੰ ਭਾਰਤ ਦੇ ਪੂਰਵ ਰਾਸ਼ਟਰਪਤੀ ਡਾ.ਰਾਧਾਕ੍ਰਿਸ਼ਨਨ ਜੀ ਦੇ ਜਨਮ ਦਿਨ ਨੂੰ ਪੂਰੇ ਭਾਰਤ ਵਿੱਚ **ਅਧਿਆਪਕ ਦਿਵਸ** ਵਜੋਂ ਮਨਾਇਆ ਜਾਂਦਾ ਹੈ। ਡਾ.ਰਾਧਾਕ੍ਰਿਸ਼ਨਨ ਜੀ ਦਾ ਪੂਰਾ ਨਾਮ ਡਾ. ਸਰਵਪੱਲੀ ਰਾਧਾਕ੍ਰਿਸ਼ਨਨ ਸੀ। ਉਹਨਾਂ ਦਾ ਜਨਮ 5 ਸਤੰਬਰ 1888 ਈ: ਨੂੰ ਤਰੁੱਟਨੀ (ਤਾਮਿਲਨਾਡੂ) ਵਿਖੇ ਹੋਇਆ ਸੀ। ਉਹਨਾਂ ਨੇ ਆਪਣੀ ਜ਼ਿੰਦਗੀ ਦੇ ਲਗਭਗ 40 ਵਰ੍ਹੇ ਅਧਿਆਪਨ ਕਾਰਜ ਕੀਤਾ।

1952 ਈ: ਵਿੱਚ ਉਹ ਭਾਰਤ ਦੇ ਪਹਿਲੇ ਉਪ-ਰਾਸ਼ਟਰਪਤੀ ਬਣੇ ਅਤੇ ਫਿਰ 1962 ਈ: ਵਿੱਚ ਉਹ ਭਾਰਤ ਦੇ ਰਾਸ਼ਟਰਪਤੀ ਬਣੇ।



ਡਾ.ਸਰਵਪੱਲੀ ਰਾਧਾਕ੍ਰਿਸ਼ਨਨ ਜੀ

1962 ਈ: ਵਿੱਚ ਜਦੋਂ ਉਹ ਭਾਰਤ ਦੇ ਰਾਸ਼ਟਰਪਤੀ ਬਣੇ ਤਾਂ ਉਹਨਾਂ ਦੇ ਕੁੱਝ ਵਿਦਿਆਰਥੀਆਂ ਅਤੇ ਦੋਸਤਾਂ ਨੇ ਉਹਨਾਂ ਦਾ ਜਨਮ ਦਿਨ ਮਨਾਉਣ ਦੀ ਇੱਛਾ ਜ਼ਾਹਰ ਕੀਤੀ। ਉਹਨਾਂ ਨੇ ਸੁਝਾਅ ਦਿੱਤਾ ਕਿ ਕਿਉਂ ਨਾ ਅਸੀਂ ਇਸ ਦਿਨ ਨੂੰ ਅਧਿਆਪਕਾਂ ਨੂੰ ਸਮਰਪਿਤ ਕਰੀਏ, ਜੋ ਕਿ ਉਹਨਾਂ ਦੇ ਅਧਿਆਪਨ ਕਿੱਤੇ ਲਈ ਪਿਆਰ ਦਾ ਸਬੂਤ ਹੈ। ਡਾ. ਰਾਧਾਕ੍ਰਿਸ਼ਨਨ ਜੀ ਦੀ ਦੇ ਸੁਝਅ ਅਨੁਸਾਰ 1967 ਈ: ਤੋਂ ਇਹ ਦਿਨ (5 ਸਤੰਬਰ) ਅਧਿਆਪਕ ਦਿਵਸ ਦੇ ਰੂਪ 'ਚ ਮਨਾਇਆ ਜਾਣ ਲੱਗਿਆ।

ਅਧਿਆਪਕ ਦਿਵਸ ਮੌਕੇ ਸਕੂਲਾਂ ਕਾਲਜਾਂ ਵਿੱਚ ਵਿਦਿਆਰਥੀਆਂ ਵਲੋਂ ਆਪਣੇ ਅਧਿਆਪਕਾਂ ਦੇ ਸਤਿਕਾਰ ਵਿੱਚ ਸਮਾਗਮਾਂ ਦਾ ਆਯੋਜਨ ਕੀਤਾ ਜਾਂਦਾ ਹੈ। ਡਾ. ਰਾਧਾਕ੍ਰਿਸ਼ਨਨ ਅਨੁਸਾਰ ਅਧਿਆਪਕ ਸਮਾਜ ਦੇ ਸਭ ਤੋਂ ਵੱਧ ਰੌਸ਼ਨ ਦਿਮਾਗ ਹੁੰਦੇ ਹਨ। ਅਨਪੜ੍ਹਤਾ ਕਾਰਨ ਬਹੁਤ ਸਾਰੀ ਸਮਾਜਿਕ ਸ਼ਕਤੀ ਦਿਸ਼ਾਹੀਣ ਹੁੰਦੀ ਹੈ ਅਤੇ ਉਸ ਸ਼ਕਤੀ ਨੂੰ ਗਿਆਨ ਪ੍ਰਦਾਨ ਕਰਕੇ ਦਿਸ਼ਾਬੱਧ ਬਨਾਉਣਾ ਅਧਿਆਪਕ ਦਾ ਪ੍ਰਮੁੱਖ ਕਾਰਜ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਅਰਘ

**ਅਰਘ** ਤੋਂ ਭਾਵ ਹੈ **ਭੇਟਾ, ਪੂਜਾ, ਮੁੱਲ ਜਾਂ ਕੀਮਤ**। ਕਿਸੇ ਦੇਵਤੇ ਨੂੰ ਪਾਣੀ ਅਰਪਿਤ ਕਰਨ ਦੀ ਕਿਰਿਆ ਨੂੰ ਵੀ **ਅਰਘ** ਕਿਹਾ ਜਾਂਦਾ ਹੈ। ਜਲ, ਦੁੱਧ, ਦਹੀਂ, ਸਰੋਂ, ਚਾਵਲ, ਮੋਤੀ ਅਤੇ ਜੌਂ, ਜੋ ਵੀ ਵਸਤੂਆਂ ਦੇਵਤੇ ਨੂੰ ਭੇਟ ਕੀਤੀਆਂ ਜਾਂਦੀਆਂ ਹਨ ਉਹਨਾਂ ਨੂੰ **ਅਰਘ** ਕਿਹਾ ਜਾਂਦਾ ਹੈ। ਕਿਸੇ ਦੇਵਤੇ ਨੂੰ ਜਲ ਭੇਟ ਕਰਨ ਲਈ ਵਰਤੇ ਜਾਂਦੇ ਕੁੱਪੇ ਨੂੰ, ਜਿਸ ਦੀ ਸ਼ਕਲ ਗਾਂ ਦੇ ਕੰਨ ਵਰਗੀ ਹੁੰਦੀ ਹੈ ਉਸ ਨੂੰ ਵੀ ਅਰਘ ਕਿਹਾ ਜਾਂਦਾ ਹੈ।



ਉਪਰੋਕਤ ਤਸਵੀਰ ਵਿੱਚ ਕਰਵੇ ਦੇ ਦਿਨ ਔਰਤਾਂ ਚੰਦਰਮਾ ਨੂੰ ਅਰਘ ਦੇ ਰਹੀਆਂ ਹਨ ।

**ਕਰਵੇ ਦੇ ਵਰਤ** ਵਾਲੇ ਦਿਨ ਔਰਤਾਂ ਆਪਣੇ ਵਰਤ ਨੂੰ ਖੋਲ੍ਹਣ ਲਈ **ਚੰਦਰਮਾ ਨੂੰ ਅਰਘ** ਦਿੰਦੀਆਂ ਹਨ। ਉਹ ਚੰਦਰਮਾ ਨੂੰ ਪਾਣੀ, ਮਠਿਆਈ, ਚਾਵਲ ਅਤੇ ਫ਼ਲ ਆਦਿ ਭੇਟ ਕਰਦੀਆਂ ਹਨ। ਚੰਦ ਦੀ ਪੂਜਾ ਕਰਨ ਅਤੇ ਉਸ ਨੂੰ ਭੇਟ ਕਰਨ ਤੋਂ ਬਾਅਦ ਔਰਤਾਂ ਆਪ ਅੰਨ-ਜਲ ਗ੍ਰਹਿਣ ਕਰਦੀਆਂ ਹਨ।

ਨੌਵੀਂ ਸ਼੍ਰੇਣੀ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਪੁਸਤਕ 'ਸਾਹਿਤ-ਮਾਲ਼ਾ' ਵਿੱਚ **ਲਾਲਾ ਬਿਹਾਰੀ ਲਾਲ ਪੁਰੀ** ਦੁਆਰਾ ਲਿਖਿਆ ਨਿਬੰਧ '**ਸਮਯ ਦਾ ਅਰਘ**' ਸ਼ਾਮਲ ਕੀਤਾ ਗਿਆ ਹੈ। ਇੱਥੇ ਅਰਘ ਤੋਂ ਭਾਵ ਹੈ ਸਮੇਂ ਦਾ ਮੁੱਲ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਅੱਲ

**ਅੱਲ** ਪੰਜਾਬ ਦੇ ਪਿੰਡਾਂ ਵਿੱਚ ਪਰਿਵਾਰਾਂ ਦੀ ਪਹਿਚਾਣ ਦੱਸਣ ਵਾਲੇ **ਸੰਕਲਪ ਜਾਂ ਸ਼ਬਦ** ਨੂੰ ਕਿਹਾ ਜਾਂਦਾ ਹੈ। ਇਹ ਬੰਦਿਆਂ ਦੇ ਨਾਂਵਾਂ ਦੀ ਤਰ੍ਹਾਂ ਪਰਿਵਾਰਾਂ ਦੇ ਰੱਖੇ ਗਏ ਨਾਂ ਹੁੰਦੇ ਹਨ। ਬੰਦੇ ਦਾ ਨਾਂ ਪਰਿਵਾਰ ਰੱਖਦਾ ਹੈ ਅਤੇ ਪੰਜਾਬ ਦੇ ਪਿੰਡਾਂ ਵਿੱਚ ਪਰਿਵਾਰ ਦਾ ਨਾਂ (ਅੱਲ) ਪਿੰਡ ਦੇ ਲੋਕ ਰੱਖਦੇ ਹਨ। ਅੱਲ ਪਰਿਵਾਰ ਦਾ ਉਹ ਨਾਂ ਹੈ ਜੋ ਆਮ ਤੌਰ 'ਤੇ ਲੋਕਾਂ ਵੱਲੋਂ ਉਸ ਪਰਿਵਾਰ ਦੀਆਂ **ਖ਼ੂਬੀਆਂ, ਖ਼ਾਮੀਆਂ, ਵਿਸ਼ੇਸ਼ਤਾਵਾਂ ਅਤੇ ਵਿਲੱਖਣਤਾ** ਦੇ ਅਧਾਰ 'ਤੇ ਰੱਖਿਆ ਜਾਂਦਾ ਹੈ। **ਅੱਲਾਂ** ਨੂੰ ਪਰਿਵਾਰਾਂ ਦਾ **ਤਖ਼ੱਲਸ** ਵੀ ਕਿਹਾ ਜਾ ਸਕਦਾ ਹੈ।

**ਅੱਲਾਂ** ਵੀ ਲੋਕ ਗੀਤਾਂ ਵਾਂਗ ਆਮ ਲੋਕਾਂ ਵੱਲੋਂ ਪਾਈਆਂ ਜਾਂਦੀਆਂ ਹਨ ਪਰ ਇਹਨਾਂ ਨੂੰ ਪਾਉਣ ਵਾਲੇ ਦਾ ਨਾਂ ਪਤਾ ਨਹੀਂ ਹੁੰਦਾ। ਪਿੰਡਾਂ ਵਿੱਚ ਪਰਿਵਾਰਾਂ ਨੂੰ ਅੱਲ ਪੈਣਾ ਪੇਂਡੂ ਜੀਵਨ ਦਾ ਅਨਿੱਖੜਵਾਂ ਅੰਗ ਹੈ। ਜੇ ਕਿਸੇ ਪਰਿਵਾਰ ਨੂੰ ਇੱਕ ਵਾਰ ਅੱਲ ਪੈ ਜਾਵੇ, ਫਿਰ ਪੀੜ੍ਹੀ ਦਰ ਪੀੜ੍ਹੀ ਚਲਦੀ ਰਹਿੰਦੀ ਹੈ, ਬਦਲਦੀ ਨਹੀਂ। ਇਸ ਦੀ ਵਿਸ਼ੇਸ਼ਤਾ ਹੈ ਕਿ ਇਸ ਦੇ ਅੰਤ ਵਿੱਚ **ਕਿਆਂ ਦੇ, ਦੇ,** ਜਾਂ **ਕੇ** ਲਗਾਇਆ ਜਾਂਦਾ ਹੈ; ਜਿਵੇਂ:- **ਬਾਬਿਆਂ ਕੇ, ਹਕੀਮਾਂ ਦੇ, ਚੁਪਕਿਆਂ ਕੇ** ਆਦਿ।

**ਨੌਵੀਂ ਜਮਾਤ** ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਡਾ. ਸਤੀਸ਼ ਕੁਮਾਰ ਵਰਮਾ** ਦੁਆਰਾ ਲਿਖੀ ਇਕਾਂਗੀ **'ਪਰਤ ਆਉਣ ਤੱਕ'** ਵਿੱਚ **'ਅੱਲ'** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਇਸ ਇਕਾਂਗੀ ਵਿੱਚ ਇਸਦਾ ਇੱਕ ਪਾਤਰ **ਸੁੰਦਰ** ਕਹਿੰਦਾ ਹੈ, "ਲੋਕਾਂ ਨੇ ਸਾਡੀ ਅੱਲ **'ਚੁਪਕਿਆਂ ਕੇ'** ਪਾਈ ਹੋਈ ਸੀ। ਹੁਣ ਮੈਨੂੰ ਲਗਦੇ **'ਬੋਲ-ਬੁਲਾਰਿਆਂ ਕੇ'** ਪਾਉਣਗੇ।"




Scanned by CamScanner

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਮਿਤੀ : 11.09.2019 ਲੜੀ ਨੰ : 32

# ਅੱਜ ਦਾ ਸ਼ਬਦ

## ਅਲਗੋਜ਼ੇ

**ਅਲਗੋਜ਼ੇ** (Algoze) ਇੱਕ ਲੋਕ-ਸਾਜ਼ ਦਾ ਨਾਮ ਹੈ। ਇਸ ਸਾਜ਼ ਦੀ ਵਰਤੋਂ ਪੰਜਾਬੀ, ਸਿੰਧੀ, ਰਾਜਸਥਾਨੀ ਅਤੇ ਬਲੋਚ ਲੋਕ-ਗਵੱਈਆਂ ਨੇ ਵੀ ਭਰਪੂਰ ਰੂਪ ਵਿੱਚ ਕੀਤੀ ਹੈ। ਇਹ ਬੰਸਰੀਆਂ ਦੀ ਇੱਕ ਜੋੜੀ ਵਰਗੇ ਲੱਗਦੇ ਹਨ। ਇਹ ਸਾਜ਼ ਹਲਕੇ ਬਾਂਸ ਦੀ ਪੋਰੀ ਤੋਂ ਤਿਆਰ ਕੀਤਾ ਜਾਂਦਾ ਹੈ। ਪੋਰੀ ਦੇ ਇੱਕ ਸਿਰੇ ਤੋਂ ਬਾਂਸ ਨੂੰ ਤਿਰਸ਼ਾ ਤਰਾਸ਼ਿਆ ਜਾਂਦਾ ਹੈ ਅਤੇ ਉਸ 'ਤੇ ਫੂਕ ਮਾਰਨ ਲਈ ਸਥਾਨ ਬਣਾਇਆ ਜਾਂਦਾ ਹੈ। ਇਸ ਜਗ੍ਹਾ ਰੀਡ (ਲੱਕੜ ਦਾ ਛੋਟਾ ਜਿਹਾ ਗਟਕਾ) ਲਗਾਇਆ ਜਾਂਦਾ ਹੈ ਜਿਸ ਵਿੱਚ ਫੂਕ ਮਾਰਨ ਨਾਲ ਅਵਾਜ਼ ਉਤਪੰਨ ਹੁੰਦੀ ਹੈ। ਬਾਕੀ ਪੋਰੀ ਦੇ ਉਪਰਲੇ ਹਿੱਸੇ 'ਤੇ ਸੁਰਾਖ ਕੀਤੇ ਜਾਂਦੇ ਹਨ ਜਿਨ੍ਹਾਂ ਉੱਪਰ ਉਂਗਲੀਆਂ ਰੱਖ ਕੇ ਸੁਰ ਅਲਾਪੇ ਜਾਂਦੇ ਹਨ। ਇਸ ਸਾਜ਼ ਦੀ ਲੰਬਾਈ ਘੱਟੋ ਘੱਟ 30 ਸੈ.ਮੀ. ਹੁੰਦੀ ਹੈ। ਅਲਗੋਜ਼ੇ ਦੀਆਂ ਦੋਹਾਂ ਬੰਸਰੀਆਂ ਨੂੰ ਮੂੰਹ ਵਿੱਚ ਪਾ ਕੇ ਫੂਕ ਮਾਰੀ ਜਾਂਦੀ ਹੈ ਅਤੇ ਦੋਹਾਂ ਹੱਥਾਂ ਦੀਆਂ ਉਂਗਲੀਆਂ ਸੁਰਾਖਾਂ ਉੱਪਰ ਰੱਖ ਕੇ ਸੁਰ ਅਲਾਪੇ ਜਾਂਦੇ ਹਨ।



ਆਮ ਤੌਰ 'ਤੇ ਲੰਮੀ ਹੇਕ ਲਾ ਕੇ ਗਾਉਣ ਵਾਲੇ ਲੋਕ-ਗਾਇਕ ਅਲਗੋਜ਼ਿਆਂ ਦੀ ਵਰਤੋਂ ਕਰਦੇ ਹਨ।ਪੰਜਾਬੀ ਦੇ ਬਹੁਤ ਸਾਰੇ ਲੋਕ-ਗੀਤਾਂ ਵਿੱਚ ਵੀ ਅਲਗੋਜ਼ਿਆਂ ਦਾ ਜ਼ਿਕਰ ਆਉਂਦਾ ਹੈ-

ਅਲਗੋਜ਼ਾ ਵੱਜਦਾ ਪੱਤਣੇ ਨੀ
ਮੇਰਾ ਮਨ ਨਾ ਲੱਗਦਾ ਕੱਤਣੇ ਨੀ।

ਬਾਰ੍ਹਵੀਂ ਜਮਾਤ ਦੇ ਪੰਜਾਬੀ ਲਾਜ਼ਮੀ ਦੇ ਪਾਠਕ੍ਰਮ ਵਿੱਚ ਸ਼ਾਮਲ **ਡਾ. ਜਗੀਰ ਸਿੰਘ ਨੂਰ** ਦੁਆਰਾ ਲਿਖੇ ਲੇਖ '**ਪੰਜਾਬ ਦੇ ਲੋਕ-ਨਾਚ**' ਵਿੱਚ **ਅਲਗੋਜ਼ੇ** ਦਾ ਜ਼ਿਕਰ ਕੀਤਾ ਗਿਆ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਆਰਸੀ

**ਆਰਸੀ** ਦਾ ਅਰਥ ਹੈ-ਸ਼ੀਸ਼ਾ, ਦਰਪਣ। **ਆਰਸੀ** ਔਰਤਾਂ ਦਾ ਇੱਕ ਗਹਿਣਾ ਵੀ ਹੈ ਜੋ ਔਰਤਾਂ ਹੱਥ ਦੇ ਅੰਗੂਠੇ ਵਿੱਚ ਪਹਿਨਦੀਆਂ ਹਨ। ਇਹ ਇੱਕ ਮੁੰਦਰੀ ਹੁੰਦੀ ਹੈ ਜਿਸ ਵਿੱਚ ਇੱਕ ਸ਼ੀਸ਼ਾ ਜੜਿਆ ਹੁੰਦਾ ਹੈ ਜੋ ਚਿਹਰਾ ਦੇਖਣ ਲਈ ਵਰਤਿਆ ਜਾਂਦਾ ਹੈ।ਇਸ ਸ਼ੀਸ਼ੇ ਨੂੰ ਵੀ ਆਰਸੀ ਕਿਹਾ ਜਾਂਦਾ ਹੈ। **ਆਰਸੀ** ਦੀ ਸਹਾਇਤਾ ਨਾਲ ਮੁਟਿਆਰਾਂ ਪਰਦੇ ਵਿੱਚ ਹੀ ਜਦ ਜੀਅ ਚਾਹੇ ਆਪਣਾ ਚਿਹਰਾ ਦੇਖ ਸਕਦੀਆਂ ਹਨ।




ਇਹ ਗਹਿਣਾ ਵਿਆਹ ਵੇਲੇ ਪਾਇਆ ਜਾਂਦਾ ਹੈ। **ਆਰਸੀ** ਵਿਆਂਦੜ ਕੁੜੀ ਦਾ ਸਹੁਰਾ ਪਰਿਵਾਰ ਭੇਜਦਾ ਹੈ ਪਰ ਕਈ ਵਾਰੀ ਪੇਕਾ ਪਰਿਵਾਰ ਵੀ ਪਾ ਦਿੰਦਾ ਹੈ। ਗੁਰਬਾਣੀ ਵਿੱਚ ਵੀ **ਆਰਸੀ** ਸ਼ਬਦ ਦਾ ਜਿਕਰ ਹੈ।

ਨੌਵੀਂ ਜਮਾਤ ਦੇ ਪਾਠਕ੍ਰਮ ਵਿੱਚ ਸ਼ਾਮਲ **ਨੰਦ ਲਾਲ ਨੂਰਪਰੀ** ਦੀ ਲਿਖੀ ਕਵਿਤਾ **'ਰਾਵੀ ਤੇ ਝਨਾਂ'** ਵਿੱਚ ਆਰਸੀ ਦਾ ਜ਼ਿਕਰ ਆਉਂਦਾ ਹੈ:

ਮੇਰੇ ਨੂਰਪੁਰੀ ਭਾਗਾਂ ਦੇ ਹਿਸਾਬ ਦੱਸਦਾ,
ਮੇਰੇ **ਆਰਸੀ** ਦੇ ਸ਼ੀਸ਼ੇ 'ਚ ਪੰਜਾਬ ਵੱਸਦਾ।
ਉਹਨੇ ਨਵੇਂ ਗੀਤ ਦੇਣ ਦਾ ਹਿਆਂ ਰੱਖਿਆ,
ਮੇਰੇ ਸਹੁਰਿਆਂ ਨੇ ਜਿਦ-ਜਿਦ ਨਾਂ ਰੱਖਿਆ,
ਕਿਨੇ ਰਾਵੀ ਰੱਖਿਆ ਤੇ ਝਨਾਂ ਰੱਖਿਆ।

**ਸਕੂਲ ਸਿੱਖਿਆ ਵਿਭਾਗ , ਪੰਜਾਬ**


Scanned by CamScanner

# ਅੱਜ ਦਾ ਸ਼ਬਦ

## ਔਸੀਆਂ

**ਔਸੀ** ਤੋਂ ਭਾਵ ਹੈ – ਜ਼ਮੀਨ ਉੱਪਰ ਖਿੱਚੀ ਹੋਈ **ਲੀਕ ਜਾਂ ਲਕੀਰ**। ਔਸੀਆਂ ਇੱਕ ਕਿਸਮ ਦਾ ਪੁਰਾਣਾ ਸ਼ਗਨ ਵਿਹਾਰ ਹੈ। ਜ਼ਮੀਨ ਉੱਪਰ ਬਿਨਾਂ ਗਿਣਤੀ ਕੀਤਿਆਂ ਲਕੀਰਾਂ ਵਾਹ ਕੇ ਉਹਨਾਂ ਦੀ ਗਿਣਤੀ ਕੀਤੀ ਜਾਂਦੀ ਹੈ। ਜੇਕਰ ਲਕੀਰਾਂ ਜੋਟੇ (ਜਿਸਤ) ਵਿੱਚ ਹੋਣ ਤਾਂ ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਪਰਦੇਸ ਗਿਆ ਕੋਈ ਪਿਆਰਾ ਛੇਤੀ ਹੀ ਮਿਲੇਗਾ ਪਰ ਜੇਕਰ ਇਹ ਲਕੀਰਾਂ ਕਲੀ (ਟਾਂਕ) ਵਿੱਚ ਰਹਿ ਜਾਣ ਤਾਂ ਇਹ ਮੰਨਿਆ ਜਾਂਦਾ ਹੈ ਕਿ ਹਾਲੇ ਮਿਲਾਪ ਵਿੱਚ ਦੇਰ ਲੱਗੇਗੀ।



ਜ਼ਮੀਨ ਉੱਪਰ ਬਿਨਾਂ ਗਿਣਤੀ ਕੀਤਿਆਂ ਵਾਹੀਆਂ ਗਈਆਂ ਲਕੀਰਾਂ ਨੂੰ ਜੋਟਾ-ਜੋਟਾ ਕਰਕੇ ਕੱਟਿਆ ਜਾਂਦਾ ਹੈ। ਜੇਕਰ ਸਾਰੀਆਂ ਲਕੀਰਾਂ ਕੱਟੀਆਂ ਜਾਣ ਤਾਂ ਸ਼ੁੱਭ ਸ਼ਗਨ ਮੰਨਿਆ ਜਾਂਦਾ ਹੈ ਪਰ ਜੇ ਅਖ਼ੀਰ ਵਿੱਚ ਇੱਕ ਲਕੀਰ ਬਾਕੀ ਰਹਿ ਜਾਵੇ ਤਾਂ ਇਸਨੂੰ ਅਸ਼ੁੱਭ ਮੰਨਿਆ ਜਾਂਦਾ ਹੈ।

ਗਿਆਰ੍ਹਵੀਂ ਜਮਾਤ ਦੇ ਪੰਜਾਬੀ ਲਾਜ਼ਮੀ ਦੇ ਪਾਠਕ੍ਰਮ ਵਿੱਚ ਪੰਜਾਬੀ ਲੋਕ-ਗੀਤਾਂ ਦੀ ਵੰਨਗੀ '**ਮਾਹੀਏ**" ਵਿੱਚ ਔਸੀਆਂ ਸ਼ਬਦ ਦਾ ਜ਼ਿਕਰ ਆਉਂਦਾ ਹੈ।

ਮੈਂ **ਔਸੀਆਂ** ਪਾਨੀ ਆਂ।
ਉਹ ਕਦੋਂ ਘਰ ਆਵੇ
ਬੈਠੀ ਕਾਗ ਉਡਾਨੀ ਆਂ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਇਸ਼ਤਿਹਾਰ

**ਇਸ਼ਤਿਹਾਰ** ਸ਼ਬਦ **ਅਰਬੀ** ਭਾਸ਼ਾ ਦਾ ਸ਼ਬਦ ਹੈ। ਇਸ ਦਾ ਅਰਥ ਹੈ- **ਲੋਕਾਂ ਦੇ ਗਿਆਨ ਲਈ ਛਾਪੀ ਗਈ ਲਿਖਤ**। ਇਸ ਨੂੰ **ਵਿਗਿਆਪਨ ਜਾਂ ਮਸ਼ਹੂਰੀ** ਵੀ ਕਿਹਾ ਜਾਂਦਾ ਹੈ। ਵਿਗਿਆਪਨ ਸ਼ਬਦ **ਸੰਸਕ੍ਰਿਤ** ਭਾਸ਼ਾ ਦਾ ਸ਼ਬਦ ਹੈ। ਇਸ ਦਾ ਅਰਥ ਹੈ- **ਸੂਚਨਾ ਦੇਣਾ**। ਇਸ਼ਤਿਹਾਰ ਦਾ ਮੂਲ ਅਰਥ ਪ੍ਰਗਟਾਓ ਕਰਨਾ ਹੈ। ਇਸ਼ਤਿਹਾਰ ਵਿੱਚ ਕਿਸੇ ਚੀਜ਼ ਬਾਰੇ ਸੰਪੂਰਨ ਜਾਣਕਾਰੀ ਹੁੰਦੀ ਹੈ ਤਾਂ ਜੋ ਲੋਕ ਉਸ ਬਾਰੇ ਪੂਰਨ ਤੌਰ 'ਤੇ ਜਾਣੂ ਹੋ ਸਕਣ।

ਅੱਜ ਦਾ ਯੁੱਗ ਇਸ਼ਤਿਹਾਰਬਾਜ਼ੀ ਦਾ ਯੁੱਗ ਹੈ। ਕਿਸੇ ਵੀ ਅਖ਼ਬਾਰ ਜਾਂ ਮੈਗਜ਼ੀਨ ਦੇ ਪੰਨੇ ਫਰੋਲੋ ਤਾਂ ਸਾਨੂੰ ਤਰ੍ਹਾਂ-ਤਰ੍ਹਾਂ ਦੇ ਅਨੇਕਾਂ ਇਸ਼ਤਿਹਾਰ ਛਪੇ ਹੋਏ ਮਿਲਣਗੇ। ਸ਼ਨਿੱਚਰਵਾਰ ਜਾਂ ਐਤਵਾਰ ਦੇ ਦਿਨਾਂ ਦੇ ਅਖ਼ਬਾਰ ਤਾਂ ਇਸ਼ਤਿਹਾਰਾਂ ਨਾਲ਼ ਭਰੇ ਹੁੰਦੇ ਹਨ।




ਉਕਤ ਤਸਵੀਰ ਵਿੱਚ ਇਸ਼ਤਿਹਾਰ ਦਾ ਇੱਕ ਨਮੂਨਾ ਦਿੱਤਾ ਗਿਆ ਹੈ।

**ਗਿਆਰ੍ਹਵੀਂ** ਜਮਾਤ ਦੇ **ਪੰਜਾਬੀ ਲਾਜ਼ਮੀ** ਦੇ ਪਾਠਕ੍ਰਮ ਵਿੱਚ ਇਸ਼ਤਿਹਾਰ ਲਿਖਣ ਦਾ ਢੰਗ-ਤਰੀਕਾ ਅਤੇ ਕੁਝ ਨਮੂਨੇ ਦੇ ਇਸ਼ਤਿਹਾਰ ਪੜ੍ਹਾਏ ਜਾ ਰਹੇ ਹਨ।

ਹੋਰ ਵੀ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਇਸ਼ਤਿਹਾਰ ਸ਼ਬਦ ਦਾ ਜ਼ਿਕਰ ਮਿਲਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

## ਅੱਜ ਦਾ ਸ਼ਬਦ

### ਇਕਤਾਰਾ

ਇਕਤਾਰਾ ਭਾਰਤ ਦਾ ਇਕ ਬਹੁਤ ਪੁਰਾਣਾ ਸਾਜ਼ ਹੈ।ਇਕਤਾਰਾ ਤੋਂ ਭਾਵ ਹੈ-ਇਕ ਤਾਰ ਵਾਲਾ।ਇਹ ਸਾਜ਼ ਦੀ ਵਰਤੋਂ ਲਗਭਗ ਸਾਰੇਬਾਰਤ ਵਿੱਚ ਹੀ ਹੁੰਦੀ ਰਹੀ ਹੈ।ਕਿਸੇ ਵੇਲੇ ਇਸ ਸਾਜ਼ ਨੂੰ ਜੰਗਮ ਜੋਗੀ ਵਜਾਇਆ ਕਰਦੇ ਸਨ।ਲੋਕ-ਗੀਤ ਗਾਉਣ ਵਾਲੇ ਬਹੁਤ ਸਾਰੇ ਗਾਇਕ ਵੀ ਇਸ ਸਾਜ਼ ਦੀ ਵਰਤੋਂ ਕਰਦੇ ਰਹੇ ਹਨ ਤੇ ਕਰ ਵੀ ਰਹੇ ਹਨ।



ਇਕਤਾਰੇ ਦੀ ਲਗਭਗ 120 ਸੈ.ਮੀ. ਲੰਬੀ ਅਤੇ 5 ਸੈ.ਮੀ. ਮੋਟੀ ਗੁਲਾਈ ਵਾਲੀ ਬਾਂਸ ਦੀ ਡੰਡੀ ਹੁੰਦੀ ਹੈ।ਇਸ ਡੰਡੀ ਦੇ ਇਕ ਸਿਰੇ 'ਤੇ ਤਾਰ ਨੂੰ ਸੁਰ ਕਰਨ ਲਈ ਖੂੰਟੀ ਲੱਗੀ ਹੁੰਦੀ ਹੈ ਅਤੇ ਡੰਡੀ ਦਾ ਦੂਸਰਾ ਸਿਰਾ ਸੁਕਾ ਕੇ ਖੋਖਲੇ ਕੀਤੇ ਕੱਦੂ ਦੇ ਤੂੰਬੇ ਵਿੱਚੋਂ ਦੀ ਲੰਘਾਇਆ ਜਾਂਦਾ ਹੈ।ਲੋਹੇ ਦੀ ਤਾਰ ਦਾ ਇੱਕ ਸਿਰਾ ਤੂੰਬੇ ਵਿੱਚੋਂ ਨਿੱਕਲੇ ਹੋਏ ਬਾਂਸ 'ਤੇ ਲੱਗੀ ਹੋਈ ਕਿੱਲੀ ਨਾਲ ਅਤੇ ਦੂਸਰਾ ਸਿਰਾ ਡੰਡੀ ਦੇ ਦੂਜੇ ਪਾਸੇ ਬੰਨ੍ਹਿਆ ਜਾਂਦਾ ਹੈ।

ਸੱਤਵੀਂ ਜਮਾਤ ਦੇ ਪਾਠਕ੍ਰਮ ਵਿੱਚ ਸ਼ਾਮਿਲ ਕਵਿਤਾ 'ਵਣਜਾਰਾ" ਵਿੱਚ ਇਕਤਾਰਾ ਦਾ ਜ਼ਿਕਰ ਆਉਂਦਾ ਹੈ:

ਨਗਰ-ਨਗਰ ਵਿੱਚ, ਗਲ਼ੀ-ਗਲ਼ੀ ਵਿੱਚ; ਗੂੰਜ ਰਿਹਾ ਇਕਤਾਰਾ
ਬਸਤੀ-ਬਸਤੀ , ਜੰਗਲ਼.ਜੰਗਲ਼; ਗਾਉਂਦਾ ਹੈ ਵਣਜਾਰਾ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਇੰਤਕਾਲ

**ਇੰਤਕਾਲ** ਮੂਲ ਰੂਪ ਵਿੱਚ ਅਰਬੀ ਭਾਸ਼ਾ ਦਾ ਸ਼ਬਦ ਹੈ। ਇੰਤਕਾਲ ਦਾ ਸਧਾਰਨ ਅਰਥ ਹੈ- **ਇੱਕ ਥਾਂ ਤੋਂ ਦੂਜੀ ਥਾਂ 'ਤੇ ਚਲੇ ਜਾਣਾ**। ਇੰਤਕਾਲ ਸ਼ਬਦ ਨੂੰ ਦੋ ਅਰਥਾਂ ਵਿੱਚ ਲਿਆ ਜਾਂਦਾ ਹੈ। ਇੰਤਕਾਲ ਦਾ ਪਹਿਲਾ ਅਰਥ ਜ਼ਮੀਨ ਨਾਲ ਜੋੜਿਆ ਜਾਂਦਾ ਹੈ। ਕਿਸੇ ਜ਼ਮੀਨ ਦੇ ਕਿਸੇ ਇੱਕ ਦੇ ਅਧਿਕਾਰ ਤੋਂ ਕਿਸੇ ਦੂਜੇ ਦੇ ਅਧਿਕਾਰ ਵਿੱਚ ਆ ਜਾਣ ਦੀ ਕਿਰਿਆ ਨੂੰ ਇੰਤਕਾਲ ਕਿਹਾ ਜਾਂਦਾ ਹੈ।

ਇੰਤਕਾਲ ਦਾ ਦੂਸਰਾ ਅਰਥ ਹੈ- **ਮੌਤ ਹੋ ਜਾਣਾ**। ਇਸਦਾ ਭਾਵ ਵੀ ਇੱਕ ਥਾਂ ਤੋਂ ਦੂਜੇ ਥਾਂ 'ਤੇ ਚਲੇ ਜਾਣਾ ਹੀ ਹੈ, ਭਾਵ ਮਨੁੱਖ ਇਸ ਲੋਕ ਤੋਂ ਬਦਲ ਕੇ ਪਰਲੋਕ ਵਿੱਚ ਚਲਿਆ ਗਿਆ ਹੈ।

ਉਕਤ ਤਸਵੀਰ ਵਿੱਚ ਇੰਤਕਾਲ ਦਰਜ ਕਰਨ ਵਾਲਾ ਰਜਿਸਟਰ ਦਿਖਾਈ ਦੇ ਰਿਹਾ ਹੈ।

ਪੰਜਾਬ ਸਮੇਤ ਭਾਰਤ ਵਿੱਚ ਇੰਤਕਾਲ ਨੂੰ ਜ਼ਿਆਦਾਤਰ ਜ਼ਮੀਨ ਦੀ ਅਦਲਾ-ਬਦਲੀ ਨਾਲ਼ ਜੋੜਿਆ ਜਾਂਦਾ ਹੈ। 'ਸੰਪਤੀ ਦਾ ਇੰਤਕਾਲ ਐਕਟ 1882' ਭਾਰਤ ਦਾ ਇੱਕ ਕਾਨੂੰਨ ਹੈ, ਜਿਸ ਤਹਿਤ ਜਾਇਦਾਦ ਦਾ ਇੰਤਕਾਲ ਜਾਂ ਜਾਇਦਾਦ ਨੂੰ ਕਿਸੇ ਇੱਕ ਵਿਅਕਤੀ ਦੇ ਨਾਂ ਤੋਂ ਕਿਸੇ ਹੋਰ ਵਿਅਕਤੀ ਦੇ ਨਾਂ ਤਬਦੀਲ ਕੀਤਾ ਜਾਂਦਾ ਹੈ। ਇਹ ਕੰਮ ਉਸ ਵਿਅਕਤੀ ਦੇ ਜਿਉਂਦੇ ਜੀ ਹੀ ਕੀਤਾ ਜਾਂਦਾ ਹੈ। ਇਸ ਵਿੱਚ ਸੰਪਤੀ ਦੇ ਬਦਲਾਵ ਨੂੰ ਲੈ ਕੇ ਖ਼ਾਸ ਪ੍ਰਬੰਧ ਅਤੇ ਹਾਲਾਤ ਦਿੱਤੇ ਗਏ ਹਨ, ਜਿਹਨਾਂ ਤਹਿਤ ਸੰਪਤੀ ਨੂੰ ਇੱਕ ਵਿਅਕਤੀ ਦੇ ਨਾਂ ਤੋਂ ਦੂਜੇ ਦੇ ਨਾਂ ਤਬਦੀਲ ਕੀਤਾ ਜਾ ਸਕਦਾ ਹੈ। ਇਹ ਐਕਟ 1 ਜੁਲਾਈ 1882 ਨੂੰ ਲਾਗੂ ਹੋਇਆ ਸੀ।

ਪੰਜਾਬ ਖੇਤੀਬਾੜੀ ਪ੍ਰਧਾਨ ਸੂਬਾ ਹੋਣ ਕਰਕੇ ਇੰਤਕਾਲ ਸ਼ਬਦ ਪੰਜਾਬੀ ਜਨ-ਜੀਵਨ ਦੀ ਨਿੱਤ ਵਰਤੋਂ ਦਾ ਸ਼ਬਦ ਹੈ। ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਂਵਾਂ 'ਤੇ ਇੰਤਕਾਲ ਸ਼ਬਦ ਦਾ ਜ਼ਿਕਰ ਆਉਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਇਨਕਲਾਬ

**ਇਨਕਲਾਬ** ਮੂਲ ਰੂਪ ਵਿੱਚ ਅਰਬੀ ਭਾਸ਼ਾ ਦਾ ਸ਼ਬਦ ਹੈ । ਇਨਕਲਾਬ ਸ਼ਬਦ ਦੀ ਉਤਪਤੀ ਅਰਬੀ ਭਾਸ਼ਾ ਦੇ ਦੋ ਸ਼ਬਦਾਂ **ਇਨ** ਅਤੇ **ਕਲਾਬ** ਨੂੰ ਮਿਲਾ ਕੇ ਹੋਈ ਹੈ । **ਇਨ** ਦਾ ਭਾਵ ਹੈ- **ਤਬਦੀਲੀ** ਅਤੇ **ਕਲਾਬ** ਸ਼ਬਦ ਅੱਗੋਂ **ਕਲਬ** ਸ਼ਬਦ ਤੋਂ ਬਣਿਆ ਹੈ ਜਿਸ ਦਾ ਭਾਵ ਹੈ -**ਉਲਟਾ** । ਸੋ ਇਨਕਲਾਬ ਤੋਂ ਭਾਵ ਹੈ- **ਹਾਲਾਤ ਦਾ ਬਦਲ ਜਾਣਾ ਜਾਂ ਤਬਦੀਲੀ ਹੋਣਾ** । ਇਨਕਲਾਬ ਦਾ ਸ਼ਬਦੀ ਅਰਥ ਹੈ- **ਸਮੇਂ ਦਾ ਉਲਟ ਜਾਣਾ** ।

ਇਨਕਲਾਬ ਸ਼ਬਦ ਦੀ ਵਰਤੋਂ ਆਮ ਤੌਰ 'ਤੇ ਵਿਸ਼ੇਸ਼ਣ ਨਾਲ਼ ਹੁੰਦੀ ਰਹੀ ਹੈ ਜਿਵੇਂ ਆਰਥਿਕ ਇਨਕਲਾਬ, ਸਮਾਜਿਕ ਇਨਕਲਾਬ, ਸੱਭਿਆਚਾਰਕ ਇਨਕਲਾਬ ਆਦਿ । ਪਰ ਉੱਨੀਵੀਂ ਸਦੀ ਵਿੱਚ ਵਿਸ਼ੇਸ਼ਣ ਤੋਂ ਬਿਨ੍ਹਾਂ ਇਕੱਲਾ 'ਇਨਕਲਾਬ' ਸ਼ਬਦ ਵਰਤਿਆ ਗਿਆ ਤਾਂ ਇਸ ਦਾ ਭਾਵ ਰਾਜਨੀਤਕ ਇਨਕਲਾਬ ਤੋਂ ਹੀ ਲਿਆ ਗਿਆ । ਸੋ ਉੱਨੀਵੀਂ ਸਦੀ ਤੋਂ ਲੈ ਕੇ ਇਨਕਲਾਬ ਸੱਤਾ ਦੇ ਬੁਨਿਆਦੀ ਢਾਂਚੇ ਵਿੱਚ ਹੋਣ ਵਾਲੀ ਇੱਕ ਬੁਨਿਆਦੀ ਤਬਦੀਲੀ ਨੂੰ ਕਿਹਾ ਜਾਣ ਲੱਗਾ।




ਭਾਰਤ ਵਿਚ ਬਰਤਾਨਵੀ ਰਾਜ ਸਮੇਂ ਇਨਕਲਾਬ ਨੂੰ ਸਾਕਾਰਾਤਮਕ ਰਾਜਸੀ ਤਬਦੀਲੀ ਵਜੋਂ ਲੈਂਦਿਆਂ 'ਇਨਕਲਾਬ ਜ਼ਿੰਦਾਬਾਦ' ਦਾ ਨਾਅਰਾ ਬੁਲੰਦ ਕੀਤਾ ਗਿਆ । ਭਾਰਤ 'ਤੇ ਬਰਤਾਨਵੀ ਰਾਜ ਦੇ ਸਮੇਂ ਇਹ ਕ੍ਰਾਂਤੀਕਾਰੀ ਹੋਕਾ ਬੇਹੱਦ ਹਰਮਨ-ਪਿਆਰਾ ਸੀ। 'ਇਨਕਲਾਬ ਜ਼ਿੰਦਾਬਾਦ' ਤੋਂ ਭਾਵ ਹੈ- ਇਨਕਲਾਬ ਸਦਾ ਜ਼ਿੰਦਾ ਰਹੇ ਭਾਵ ਸਾਕਾਰਾਤਮਕ ਤਬਦੀਲੀ ਸਦਾ ਜ਼ਿੰਦਾ ਰਹੇ । ਇਸਦਾ ਸਿਰਜਨਹਾਰ ਉਰਦੂ ਸ਼ਾਇਰ ਅਤੇ ਅਜ਼ਾਦੀ ਸੰਗਰਾਮੀਆ ਮੌਲਾਨਾ ਹਸਰਤ ਮੋਹਾਨੀ ਸੀ ਅਤੇ ਹਿੰਦੁਸਤਾਨ ਸੋਸ਼ਲਿਸਟ ਰਿਪਬਲਿਕਨ ਐਸੋਸੀਏਸ਼ਨ ਦੇ ਇਨਕਲਾਬੀ ਆਗੂਆਂ ਅਸ਼ਫ਼ਾਕ-ਉਲਾ ਖ਼ਾਨ, ਭਗਤ ਸਿੰਘ, ਚੰਦਰ ਸ਼ੇਖ਼ਰ ਅਜ਼ਾਦ ਅਤੇ ਹੋਰਨਾਂ ਨੇ ਆਪਣੇ ਲਹੂ ਨਾਲ ਰੰਗ ਕੇ ਇਸਨੂੰ ਗ਼ਲੀਆਂ-ਬਾਜ਼ਾਰਾਂ ਵਿੱਚ ਗੂੰਜਣ ਲਾ ਦਿੱਤਾ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ 'ਇਨਕਲਾਬ' ਸ਼ਬਦ ਜਾਂ 'ਇਨਕਲਾਬ ਜ਼ਿੰਦਾਬਾਦ' ਦੇ ਨਾਅਰੇ ਦਾ ਜ਼ਿਕਰ ਆਉਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਈਸਬਗੋਲ

**ਈਸਬਗੋਲ,** ਫਾਰਸੀ ਭਾਸ਼ਾ ਦੇ ਦੋ ਸ਼ਬਦਾਂ 'ਅਸਪ' ਅਤੇ 'ਗੋਲ' (ਈਸਬਗੋਲ = ਅਸਪ + ਗੋਲ) ਤੋਂ ਬਣਿਆ ਹੈ । 'ਅਸਪ' ਦਾ ਅਰਥ ਹੈ 'ਘੋੜਾ' ਅਤੇ 'ਗੋਲ' ਦਾ ਅਰਥ ਹੈ 'ਕੰਨ' । ਈਸਬਗੋਲ ਇੱਕ ਝਾੜੀਨੁਮਾ ਪੌਦਾ ਹੁੰਦਾ ਹੈ ਜਿਸਦੇ ਪੱਤੇ ਘੋੜੇ ਦੇ ਕੰਨ ਵਰਗੇ ਹੋਣ ਕਰਕੇ ਇਸਨੂੰ ਈਸਬਗੋਲ (ਅਸਪ + ਗੋਲ) ਕਿਹਾ ਜਾਂਦਾ ਹੈ । ਇਸ ਬੂਟੇ ਦੇ ਚਿੱਟੇ ਰੰਗ ਦੇ ਫੁੱਲ ਹੁੰਦੇ ਹਨ ਅਤੇ ਇਸਦੇ ਬੀਜ ਕਿਸ਼ਤੀਨੁਮਾ ਆਕਾਰ ਦੇ ਹੁੰਦੇ ਹਨ । ਇਸਦੇ ਬੀਜਾਂ ਦੇ ਛਿਲਕੇ ਅਤੇ ਫੱਕ ਤੋਂ ਕਈ ਪ੍ਰਕਾਰ ਦੀ ਬੀਮਾਰੀਆਂ (ਕਬਜ਼, ਬਵਾਸੀਰ, ਅਤਿਸਾਰ, ਪੇਚਿਸ਼, ਗੁਰਦਾ ਰੋਗ, ਦਮਾ, ਮੁਟਾਪਾ ਕੋਲਸਟਰੋਲ) ਦਾ ਇਲਾਜ ਕੀਤਾ ਜਾਂਦਾ ਹੈ । ਇਸਦੀ ਫੱਕ ਪਾਣੀ ਵਿੱਚ ਘੋਲਿਆਂ ਫੁੱਲ ਕੇ ਲੇਸਦਾਰ ਹੋ ਜਾਂਦੀ ਹੈ ਜਿਸਦੀ ਵਰਤੋਂ ਕਰਨ ਨਾਲ ਸਰੀਰ ਦੀਆਂ ਅੰਤੜੀਆਂ ਦੀ ਸਫਾਈ ਹੋ ਜਾਂਦੀ ਹੈ । ਇਸ ਪ੍ਰਕਾਰ ਇਹ ਇੱਕ ਗੁਣਕਾਰੀ ਪਦਾਰਥ ਹੈ ਜਿਸਨੂੰ ਹਰ ਸਥਾਨ ਤੇ ਮਾਨਤਾ ਪ੍ਰਾਪਤ ਹੈ ।





ਪਹਿਲੀ ਤਸਵੀਰ ਈਸਬਗੋਲ ਦੇ ਪੌਦੇ ਦੀ ਹੈ ਅਤੇ ਦੂਜੀ ਈਸਬਗੋਲ ਭਾਵ ਇਸ ਪੌਦੇ ਦੇ ਬੀਜਾਂ ਦੀ ਹੈ

ਇਸਦਾ ਵਿਗਿਆਨਕ ਨਾਮ ***PLANTAGO OVATA*** ਹੈ ਅਤੇ ਸੰਸਕ੍ਰਿਤ ਵਿੱਚ ਇਸ ਨੂੰ 'ਸਨਿਗਧਬੀਜਮ' ਕਿਹਾ ਜਾਂਦਾ ਹੈ । ਇਸ ਤੋਂ ਇਲਾਵਾ ਉਚਾਰਨ ਦੇ ਵਖਰੇਵੇਂ ਕਰਕੇ ਇਸਦੇ ਹੋਰ ਅਨੇਕਾਂ ਨਾਮ ਪ੍ਰਚੱਲਿਤ ਹਨ ।

ਪੰਜਾਬੀ ਭਾਸ਼ਾ ਦੇ ਇੱਕ ਅਖਾਣ **'ਈਸਬਗੋਲ ਕੁਝ ਨਾ ਫੋਲ'** ਵਿੱਚ ਇਸ ਸ਼ਬਦ ਦੀ ਵਰਤੋਂ ਕੀਤੀ ਗਈ ਹੈ ਜਿਸਦਾ ਭਾਵ ਹੈ ਕਿ ਗੁਣਵਾਨ ਜਾਂ ਗੁਣਕਾਰੀ ਬਾਰੇ ਕੁਝ ਵੀ ਪੁੱਛ-ਪੜਤਾਲ ਕਰਨ ਦੀ ਲੋੜ ਨਹੀਂ ਹੁੰਦੀ ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਸ਼ਹੀਦ-ਏ-ਆਜ਼ਮ

**'ਸ਼ਹੀਦ-ਏ-ਆਜ਼ਮ'** ਸ਼ਬਦ ਮੂਲ ਰੂਪ ਵਿੱਚ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ । 'ਸ਼ਹੀਦ-ਏ-ਆਜ਼ਮ' ਸ਼ਬਦ ਦੀ ਉਤਪੱਤੀ ਦੋ ਮੁੱਖ ਸ਼ਬਦਾਂ **ਸ਼ਹੀਦ** ਅਤੇ **ਆਜ਼ਮ** ਨੂੰ ਮਿਲਾ ਕੇ ਹੋਈ ਹੈ । ਫ਼ਾਰਸੀ ਭਾਸ਼ਾ ਵਿੱਚ **ਸ਼ਹੀਦ** ਦਾ ਅਰਥ ਹੈ - **ਧਰਮ/ਦੇਸ਼/ਕੌਮ ਦੀ ਰੱਖਿਆ ਲਈ ਵੈਰੀ ਨਾਲ਼ ਲੜਦਿਆਂ ਮਾਰਿਆ ਜਾਣ ਵਾਲ਼ਾ ਯੋਧਾ**। ਆਜ਼ਮ ਵੀ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ । **ਆਜ਼ਮ** ਤੋਂ ਭਾਵ ਹੈ- **ਬਹੁਤ ਵੱਡਾ, ਵਡੇਰਾ ਜਾਂ ਮਹਾਨ** ।

**'ਸ਼ਹੀਦ-ਏ-ਆਜ਼ਮ'** ਤੋਂ ਭਾਵ ਹੈ - ਦੇਸ਼/ਕੌਮ/ਧਰਮ ਲਈ ਵੈਰੀ ਨਾਲ ਲੜਦਿਆਂ ਮਾਰਿਆ ਜਾਣ ਵਾਲਾ ਇੱਕ ਮਹਾਨ ਯੋਧਾ । ਸੋ ਮਹਾਨ ਸ਼ਹੀਦ ਨੂੰ 'ਸ਼ਹੀਦ-ਏ-ਆਜ਼ਮ' ਕਿਹਾ ਜਾਂਦਾ ਹੈ ।



'ਸ਼ਹੀਦ-ਏ-ਆਜ਼ਮ' ਸ. ਭਗਤ ਸਿੰਘ

ਇਸ ਤਰ੍ਹਾਂ ਦੇ ਹੋਰ ਸ਼ਬਦ ਹੀ ਹਨ ਜੋ **ਆਜ਼ਮ** ਸ਼ਬਦ ਪਿਛੇਤਰ ਵਜੋਂ ਲਗਾ ਕੇ ਬਣਾਏ ਗਏ ਹਨ ਜਿਵੇਂ; **'ਮੁਗ਼ਲ-ਏ-ਆਜ਼ਮ'**, **'ਸਰਦਾਰ-ਏ-ਆਜ਼ਮ'** ਆਦਿ। ਮੁਗ਼ਲ-ਏ-ਆਜ਼ਮ ਤੋਂ ਭਾਵ ਹੈ - ਇੱਕ ਮਹਾਨ ਮੁਗ਼ਲ ਬਾਦਸ਼ਾਹ ਅਤੇ 'ਸਰਦਾਰ-ਏ-ਆਜ਼ਮ' ਤੋਂ ਭਾਵ ਹੈ - ਇਕ ਮਹਾਨ ਸਰਦਾਰ । ਪੰਜਾਬ ਦੇ ਇਤਿਹਾਸ ਵਿੱਚ ਮਹਾਨ ਕ੍ਰਾਂਤੀਕਾਰੀ, ਸਮਾਜਵਾਦੀ ਅਤੇ ਨਿਡਰ ਯੋਧੇ ਸ. ਭਗਤ ਸਿੰਘ ਨੂੰ **'ਸ਼ਹੀਦ-ਏ-ਆਜ਼ਮ'** ਦੇ ਨਾਮ ਨਾਲ ਜਾਣਿਆ ਜਾਂਦਾ ਹੈ

ਵੱਖ-ਵੱਖ ਜਮਾਤਾਂ ਦੇ ਪਾਠ-ਕ੍ਰਮ ਵਿੱਚ ਬਹੁਤ ਥਾਵਾਂ 'ਤੇ 'ਸ਼ਹੀਦ-ਏ-ਆਜ਼ਮ' ਸ਼ਬਦ ਦਾ ਜ਼ਿਕਰ ਆਉਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਸ਼ੱਕਰਪਾਰਾ

**ਸ਼ੱਕਰਪਾਰਾ** ਮੂਲ ਰੂਪ ਵਿੱਚ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। ਸ਼ੱਕਰਪਾਰਾ ਸ਼ਬਦ ਦੀ ਉਤਪਤੀ ਦੋ ਸ਼ਬਦਾਂ ਸ਼ੱਕਰ ਅਤੇ ਪਾਰਾ ਨੂੰ ਮਿਲਾ ਕੇ ਹੋਈ ਹੈ। ਸ਼ੱਕਰ ਦਾ ਅਰਥ ਹੈ- ਖੰਡ ਅਤੇ ਪਾਰਾ ਦਾ ਅਰਥ ਹੈ- ਟੁਕੜਾ। ਸ਼ੱਕਰਪਾਰਾ ਦਾ ਮੂਲ ਅਰਥ ਹੈ- ਮਿੱਠਾ ਟੁਕੜਾ।

ਸ਼ੱਕਰਪਾਰਾ ਇਕ ਤਰ੍ਹਾਂ ਦੀ ਮਠਿਆਈ ਹੁੰਦੀ ਹੈ। ਇਹ ਮਠਿਆਈ ਮੈਦੇ ਦੀਆਂ ਚੌਰਸ ਡਲੀਆਂ ਨੂੰ ਘਿਓ ਵਿੱਚ ਤਲ ਕੇ ਖੰਡ ਦੀ ਚਾਸ਼ਣੀ ਵਿੱਚ ਡੁਬੋਇਆ ਜਾਂਦਾ ਹੈ। ਅਜਿਹਾ ਕਰਨ ਨਾਲ ਮੈਦੇ ਦੀਆਂ ਚੌਰਸ ਡਲੀਆਂ ਉੱਪਰ ਖੰਡ ਦਾ ਲੇਪ ਹੋ ਜਾਂਦਾ ਹੈ।



ਉਕਤ ਤਸਵੀਰ ਵਿੱਚ ਸ਼ੱਕਰਪਾਰੇ ਨਜ਼ਰ ਆ ਰਹੇ ਹਨ।

ਸ਼ੱਕਰਪਾਰੇ ਆਮ ਤੌਰ 'ਤੇ ਪੰਜਾਬ ਵਿੱਚ ਵਿਆਹਾਂ ਸਮੇਂ ਬਣਾਏ ਜਾਂਦੇ ਹਨ। ਸ਼ੱਕਰਪਾਰਿਆਂ ਨੂੰ ਭਾਜੀ ਵਿੱਚ ਵੰਡਿਆ ਜਾਂਦਾ ਹੈ। ਸ਼ੱਕਰਪਾਰਾ ਪੰਜਾਬ ਸਮੇਤ ਲਗਭਗ ਸਾਰੇ ਭਾਰਤ ਵਿੱਚ ਹੀ ਬਣਾਇਆ ਜਾਂਦਾ ਹੈ। ਮਹਾਰਾਸ਼ਟਰ ਦੀ ਭਾਸ਼ਾ ਮਰਾਠੀ ਵਿੱਚ ਇਸਨੂੰ ਸ਼ੰਕਰਪਾਲੀ ਕਿਹਾ ਜਾਂਦਾ ਹੈ। ਹਿੰਦੀ ਵਿੱਚ ਇਸਨੂੰ ਸ਼ੁਕਰਪਾਰੇ ਕਿਹਾ ਜਾਂਦਾ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਸ਼ੱਕਰਪਾਰਾ** ਸ਼ਬਦ ਦਾ ਜ਼ਿਕਰ ਮਿਲਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਸ਼ਗਨ

**'ਸ਼ਗਨ'** ਸ਼ਬਦ **ਸੰਸਕ੍ਰਿਤ ਭਾਸ਼ਾ** ਦੇ ਸ਼ਬਦ '**ਸਕੁਨ**' ਤੋਂ ਬਣਿਆ ਹੈ ਜਿਸਦਾ ਭਾਵ ਹੈ- **ਪੰਛੀ** । ਪੁਰਾਤਨ ਸਮਿਆਂ ਵਿੱਚ ਪੰਛੀਆਂ ਦੀਆਂ ਹਰਕਤਾਂ/ਕਿਰਿਆਵਾਂ ਜਿਵੇਂ ਕਿ ਉਹਨਾਂ ਦੀ ਬੋਲੀ ਜਾਂ ਉਡਾਰੀ ਦੀ ਦਿਸ਼ਾ ਆਦਿ ਤੋਂ ਭਵਿੱਖ ਦੀਆਂ ਚੰਗੀਆਂ ਜਾਂ ਮਾੜੀਆਂ ਘਟਨਾਵਾਂ ਬਾਰੇ ਅੰਦਾਜ਼ਾ ਲਗਾਇਆ ਜਾਂਦਾ ਸੀ। ਪੰਛੀਆਂ ਦੀਆਂ ਇਹਨਾਂ ਕਿਰਿਆਵਾਂ ਜਾਂ ਹਰਕਤਾਂ ਨੂੰ ਸ਼ਗਨ ਕਿਹਾ ਜਾਣ ਲੱਗਾ। ਇਸ ਪ੍ਰਕਾਰ ਹੌਲ਼ੀ-ਹੌਲ਼ੀ ਇਸ ਸ਼ਬਦ ਦੇ ਅਰਥ ਚੰਗੀਆਂ ਜਾਂ ਮਾੜੀਆਂ ਘਟਨਾਵਾਂ ਦਾ ਅੰਦਾਜ਼ਾ ਲਗਾਉਣ ਵਜੋਂ ਪ੍ਰਚੱਲਿਤ ਹੋ ਗਏ। ਕਿਸੇ ਚੰਗੀ ਘਟਨਾ ਨੂੰ ਸ਼ੁੱਭ-ਸ਼ਗਨ ਅਤੇ ਮਾੜੀ ਘਟਨਾ ਨੂੰ ਅਸ਼ੁੱਭ-ਸ਼ਗਨ ਜਾਂ ਅਪਸ਼ਗਨ ਕਿਹਾ ਜਾਣ ਲੱਗਿਆ।



ਇਸ ਤਸਵੀਰ ਵਿੱਚ ਵਿਆਹ ਦੀ ਰਸਮ ਤੋਂ ਪਹਿਲਾਂ ਲੜਕੀ ਨੂੰ ਸ਼ਗਨ ਪਾਉਣ ਦੀ ਰਸਮ ਅਦਾ ਕੀਤੀ ਜਾ ਰਹੀ ਹੈ।

ਜਨਮ, ਵਿਆਹ ਜਾਂ ਕਿਸੇ ਹੋਰ ਚੰਗੇ/ਸ਼ੁੱਭ ਕਾਰਜ ਦੇ ਮੌਕੇ 'ਤੇ ਕੁਝ ਰਸਮਾਂ ਅਦਾ ਕੀਤੀਆਂ ਜਾਣ ਲੱਗੀਆਂ ਤਾਂ ਕਿ ਕੀਤਾ ਜਾਣ ਵਾਲਾ ਕਾਰਜ ਸ਼ੁੱਭ ਅਤੇ ਮੰਗਲਮਈ ਰਹੇ । ਇਸ ਪ੍ਰਕਾਰ ਹੌਲ਼ੀ-ਹੌਲ਼ੀ ਇਹਨਾਂ ਸ਼ੁੱਭ-ਰਸਮਾਂ ਨੂੰ ਹੀ ਸ਼ਗਨ ਕਿਹਾ ਜਾਣ ਲੱਗਿਆ। ਵਿਆਹ ਤੋਂ ਪਹਿਲਾਂ 'ਸ਼ਗਨ' ਇੱਕ ਮਹੱਤਵਪੂਰਨ ਰਸਮ ਬਣ ਗਈ ਹੈ। ਇਸ ਰਸਮ ਅਨੁਸਾਰ ਲੜਕੀ ਦੇ ਪਰਿਵਾਰ ਵਾਲੇ ਲੜਕੇ ਨੂੰ ਅਤੇ ਲੜਕੇ ਦੇ ਪਰਿਵਾਰ ਵਾਲੇ ਲੜਕੀ ਨੂੰ ਸ਼ਗਨ ਪਾ ਕੇ ਰਿਸ਼ਤਾ ਪੱਕਾ ਕਰ ਦਿੰਦੇ ਹਨ। ਸ਼ਗਨ ਵਿੱਚ ਲੜਕੇ/ਲੜਕੀ ਦਾ ਮੂੰਹ ਮਿੱਠਾ ਕਰਵਾ ਕੇ ਕੁਝ ਨਕਦੀ ਅਤੇ ਤੋਹਫ਼ੇ ਆਦਿ ਦਿੱਤੇ ਜਾਂਦੇ ਹਨ । ਸਮੇਂ ਦੇ ਬਦਲਾਅ ਨਾਲ ਇਸ ਸ਼ਬਦ ਦੇ ਅਰਥਾਂ ਵਿੱਚ ਵਿਸਥਾਰ ਜਾਂ ਫੈਲਾਅ ਹੁੰਦਾ ਰਿਹਾ ਹੈ ।

ਬਾਰ੍ਹਵੀਂ ਜਮਾਤ ਦੇ 'ਲਾਜ਼ਮੀ ਪੰਜਾਬੀ' ਵਿਸ਼ੇ ਦੀ ਪਾਠ-ਪੁਸਤਕ ਵਿੱਚ ਸ਼ਾਮਲ ਗੁਲਜ਼ਾਰ ਸਿੰਘ ਸੰਧੂ ਦੇ ਪਾਠ '**ਪੰਜਾਬ ਦੇ ਰਸਮ-ਰਿਵਾਜ**' ਵਿੱਚ **ਸ਼ਗਨ** ਸ਼ਬਦ ਦੀ ਵਰਤੋਂ ਹੋਈ ਹੈ ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਮਿਤੀ : 18.09.2019 ਲੜੀ ਨੰ : 37

## ਅੱਜ ਦਾ ਸ਼ਬਦ

### ਸੱਗੀ ਫੁੱਲ

ਸੱਗੀ ਫੁੱਲ ਪੰਜਾਬੀ ਔਰਤਾਂ ਇੱਕ ਦਾ ਗਹਿਣਾ ਹੈ ਜਿਸ ਨੂੰ ਔਰਤਾਂ ਸਿਰ 'ਤੇ ਪਹਿਨਦੀਆਂ ਹਨ। ਦੋ ਠੂਠੀਆਂ (ਫੁੱਲਾਂ) ਦੇ ਵਿਚਕਾਰ ਸੋਨੇ ਦਾ ਵੱਡ-ਅਕਾਰੀ ਅਰਧ ਗੋਲਾ ਹੁੰਦਾ ਹੈ ਜਿਸਨੂੰ ਸੱਗੀ ਕਹਿੰਦੇ ਹਨ। ਸੱਗੀ ਦੇ ਦੁਆਲੇ ਦੋ ਨਿੱਕੀਆਂ ਚਾਂਦੀ ਦੇ ਪੱਤਰੇ ਦੀਆਂ ਠੂਠੀਆਂ ਹੁੰਦੀਆਂ ਹਨ ਜਿੰਨ੍ਹਾਂ 'ਤੇ ਸੋਨੇ ਦੀ ਪਰਤ ਚੜ੍ਹੀ ਹੁੰਦੀ ਹੈ। ਇਹਨਾਂ ਨੂੰ ਫੁੱਲ ਕਿਹਾ ਜਾਂਦਾ ਹੈ। ਇਹਨਾਂ ਉੱਤੇ ਨਗ ਜੜੇ ਹੁੰਦੇ ਹਨ। ਇਸ ਦੇ ਆਲੇ ਦੁਆਲੇ ਫੁੱਲਾਂ ਦੇ ਨਮੂਨੇ ਉੱਕਰੇ ਹੁੰਦੇ ਹਨ ।



ਪਰੰਪਰਾਗਤ ਗਹਿਣਿਆਂ ਵਿੱਚ ਸੱਗੀ ਫੁੱਲ ਚਾਂਦੀ ਦੇ ਪੱਤਰੇ 'ਤੇ ਸੋਨੇ ਦੀ ਪਰਤ ਚੜ੍ਹਾ ਕੇ ਬਣਾਇਆ ਜਾਂਦਾ ਸੀ। ਜੋ ਅੰਦਰੋਂ ਖੋਖਲਾ ਹੁੰਦਾ ਸੀ। ਇਸ ਗਹਿਣੇ ਦੀ ਸ਼ਕਲ ਖੋਪੇ ਦੀ ਮੂਧੀ ਮਾਰੀ ਠੂਠੀ ਵਰਗੀ ਹੁੰਦੀ ਸੀ। ਸੱਗੀ ਫੁੱਲਾਂ ਨੂੰ ਸਿਰ 'ਤੇ ਗੁੰਦਣ ਲਈ ਛੋਟੇ-ਛੋਟੇ ਕੁੰਡੇ ਬਣਾਏ ਜਾਂਦੇ ਸਨ ਜਿੰਨ੍ਹਾਂ ਵਿੱਚ ਡੋਰ ਜਾਂ ਕਾਲਾ ਫੀਤਾ ਪਾ ਕੇ ਸਿਰ 'ਤੇ ਗੁੰਦਿਆਂ ਜਾਂਦਾ ਸੀ । ਅੱਜਕੱਲ੍ਹ ਵੀ ਪੰਜਾਬੀ ਮੁਟਿਆਰਾਂ ਗਿੱਧੇ ਜਾਂ ਪਰੰਪਰਾਗਤ ਪੁਸ਼ਾਕ ਪ੍ਰਦਰਸ਼ਨੀ ਸਮੇਂ ਸਿਰ 'ਤੇ ਸੱਗੀ ਫੁੱਲ ਗੁੰਦਦੀਆਂ ਹਨ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਸੱਤੂ

ਪੱਕੇ ਹੋਏ ਜੌਂਆਂ ਨੂੰ ਭੁੰਨਾ ਕੇ ਪੀਸ ਕੇ ਆਟਾ ਤਿਆਰ ਕਰ ਲਿਆ ਜਾਂਦਾ ਹੈ। ਫਿਰ ਇਸ ਆਟੇ ਵਿੱਚ ਪਾਣੀ ਘੋਲ਼ ਕੇ ਵਿਚ ਸ਼ੱਕਰ ਜਾਂ ਲੂਣ ਮਿਲਾ ਕੇ ਪੀਣ ਯੋਗ ਤਰਲ ਪਦਾਰਥ ਤਿਆਰ ਕੀਤਾ ਜਾਂਦਾ ਹੈ। ਇਸਨੂੰ ਸੱਤੂ ਆਖਦੇ ਹਨ।

ਸੱਤੂ ਪੰਜਾਬ ਦੇ ਲੋਕਾਂ ਦੀ ਗਰਮੀਆਂ ਦੀ ਖ਼ੁਰਾਕ ਰਹੀ ਹੈ। ਜੌਆਂ ਦੀ ਤਾਸੀਰ ਠੰਡੀ ਮੰਨੀ ਜਾਂਦੀ ਹੈ ਇਸ ਲਈ ਗਰਮੀ ਤੋਂ ਬਚਣ ਲਈ ਲੋਕ ਸੱਤੂ ਵਿੱਚ ਸ਼ੱਕਰ ਘੋਲ਼ ਕੇ ਇਕ ਕਿਸਮ ਦਾ ਸ਼ਰਬਤ ਬਣਾ ਕੇ ਪੀਂਦੇ ਸਨ। ਸੱਤੂ ਜਿੱਥੇ ਗਰਮੀ ਤੋਂ ਬਚਣ ਦੀ ਇਕ ਖ਼ੁਰਾਕ ਸੀ ਉੱਥੇ ਇਹ ਬਹੁਤ ਸਾਰੀਆਂ ਸਾਰੀਆਂ ਬਿਮਾਰੀਆਂ ਤੋਂ ਵੀ ਬਚਾਉਂਦਾ ਸੀ ਜਿਵੇਂ ਲੂ ਲੱਗਣਾ, ਜੋੜਾਂ ਦਾ ਦਰਦ, ਮੋਟਾਪਾ, ਕਬਜ਼ ਆਦਿ।



ਨੌਂਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਿਲ **ਅੰਮ੍ਰਿਤਾ ਪ੍ਰੀਤਮ** ਦੀ ਕਵਿਤਾ **'ਤ੍ਰਿੰਞਣ'** ਵਿੱਚ **ਸੱਤੂ** ਸ਼ਬਦ ਦਾ ਜ਼ਿਕਰ ਆਉਂਦਾ ਹੈ-

ਕੋਈ ਲਿਆਈ ਘੁੰਗਣੀਆਂ
ਕੋਈ ਖਿੱਲਾਂ ਝੋਲੀ ਪਾ
ਕੋਈ ਲਿਆਈ ਖੀਲਾਂ ਛੋਲੇ
**ਸੱਤੂ** ਕੋਈ ਬਣਵਾ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ: 78

# ਅੱਜ ਦਾ ਸ਼ਬਦ

## ਸੱਥ

**ਸੱਥ** ਪਿੰਡ ਦੀ ਉਹ ਥਾਂ ਹੁੰਦੀ ਹੈ ਜਿੱਥੇ ਲੋਕ ਆਪਣੇ ਵਿਹਲੇ ਸਮੇਂ ਵਿੱਚ ਮਿਲ ਕੇ ਬੈਠਦੇ ਹਨ। ਸੱਥ ਪਿੰਡ ਦੀ ਪੰਚਾਇਤ ਦੇ ਬੈਠਣ ਅਤੇ ਫ਼ੈਸਲੇ ਕਰਨ ਦੀ ਥਾਂ ਵੀ ਹੁੰਦੀ ਹੈ। ਆਮ ਤੌਰ 'ਤੇ ਇਹ ਪਿੰਡ ਦੀ ਸਾਂਝੀ ਥਾਂ ਹੁੰਦੀ ਹੈ। ਇਸਨੂੰ ਪਰ੍ਹੇ ਜਾਂ ਸਭਾ ਵੀ ਕਿਹਾ ਜਾਂਦਾ ਹੈ। ਅੰਗਰੇਜ਼ੀ ਵਿੱਚ ਸੱਥ ਲਈ **Community Centre** ਸ਼ਬਦ ਵਰਤਿਆ ਜਾ ਸਕਦਾ ਹੈ।



ਪੰਜਾਬੀ ਸੱਭਿਆਚਾਰ ਵਿੱਚ ਸੱਥ ਨੂੰ ਪੰਜਾਬ ਦੇ ਪਿੰਡਾਂ ਦਾ ਰੰਗਮੰਚ ਮੰਨਿਆ ਜਾਂਦਾ ਹੈ। ਪਿੰਡ ਦੀ ਪੰਚਾਇਤ ਕੋਈ ਨਿਰਨਾ ਕਰਨ ਸਮੇਂ ਸੱਥ ਵਿੱਚ ਹੀ ਜੁੜਦੀ ਹੈ। ਪਿੰਡਾਂ ਵਿੱਚ ਵਿਆਹ-ਸ਼ਾਦੀਆਂ ਸਮੇਂ ਬਰਾਤ ਦਾ ਉਤਾਰਾ ਵੀ ਸੱਥ ਵਿੱਚ ਹੀ ਹੁੰਦਾ ਹੈ। ਬਾਹਰ ਤੋਂ ਆਏ ਕਵੀਸ਼ਰਾਂ, ਨਕਲੀਆਂ, ਭੰਡਾਂ, ਬਾਜ਼ੀਗਰਾਂ ਆਦਿ ਸਭ ਦਾ ਮੰਚ ਪਿੰਡ ਦੀ ਸੱਥ ਹੀ ਹੁੰਦਾ ਹੈ। ਸੱਥ ਵਿੱਚ ਹੀ ਅਖਾਣ ਜਨਮ ਲੈਂਦੇ ਹਨ, ਗੀਤ ਨਿੱਸਰਦੇ ਹਨ ਅਤੇ ਨਵੇਂ ਕਿੱਸੇ ਆਪਣਾ ਰੂਪ ਧਾਰਦੇ ਹਨ।

ਵੱਖ-ਵੱਖ ਜਮਾਤਾਂ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਸੱਥ, ਪਰ੍ਹੇ ਜਾਂ ਸਭਾ** ਸ਼ਬਦ ਦਾ ਜ਼ਿਕਰ ਆਉਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਸਨਦ

**ਸਨਦ** ਮੂਲ ਰੂਪ ਵਿੱਚ ਅਰਬੀ ਭਾਸ਼ਾ ਦਾ ਸ਼ਬਦ ਹੈ। ਅਰਬੀ ਵਿੱਚ ਸਨਦ ਉਸ ਚੀਜ਼ ਨੂੰ ਕਿਹਾ ਜਾਂਦਾ ਹੈ ਜਿਸ ਨਾਲ ਢੋ ਲਾ ਕੇ ਜਾਂ ਜਿਸ ਦਾ ਸਹਾਰਾ ਲੈ ਕੇ ਬੈਠਿਆ ਜਾ ਸਕੇ। ਇਸ ਅਧਾਰ 'ਤੇ ਸਨਦ ਦਾ ਅਰਥ ਢਾਸਣਾ ਲਾਉਣਾ ਜਾਂ ਸਹਾਰਾ ਲੈਣਾ ਕੀਤਾ ਜਾਂਦਾ ਹੈ।

ਦੂਜੇ ਅਰਥਾਂ ਵਿੱਚ ਸਰਟੀਫਿਕੇਟ ਜਾਂ ਕਿਸੇ ਦਸਤਾਵੇਜ਼ ਨੂੰ ਸਨਦ ਕਿਹਾ ਜਾਂਦਾ ਹੈ। ਸਨਦ ਭਰੋਸੇਯੋਗ ਗੱਲ ਜਾਂ ਪ੍ਰਮਾਣਿਕ ਲਿਖਤ ਹੁੰਦੀ ਹੈ। ਸਬੂਤ ਵਜੋਂ ਪੇਸ਼ ਕੀਤੇ ਜਾ ਸਕਣ ਵਾਲੇ ਲਿਖਤੀ ਦਸਤਾਵੇਜ਼ ਜਾਂ ਸਰਟੀਫਿਕੇਟ ਨੂੰ ਸਨਦ ਕਿਹਾ ਜਾਂਦਾ ਹੈ।



ਉਕਤ ਤਸਵੀਰ ਵਿੱਚ ਸਨਦ (ਸਰਟੀਫਿਕੇਟ) ਨਜ਼ਰ ਆ ਰਿਹਾ ਹੈ।

ਸਨਦ ਸ਼ਬਦ ਦੀ ਵਰਤੋਂ ਵਸੀਕਾ ਨਵੀਸ ਵੱਖ-ਵੱਖ ਦਸਤਾਵੇਜ਼ ਤਿਆਰ ਕਰਦੇ ਸਮੇਂ ਆਮ ਹੀ ਕਰਦੇ ਹਨ। ਹਰ ਤਰ੍ਹਾਂ ਦੀ ਰਸੀਦ, ਜ਼ਮੀਨੀ ਰਜਿਸਟਰੀ, ਇਕਰਾਰਨਾਮਾ, ਹਲਫ਼ੀਆ ਬਿਆਨ ਤਿਆਰ ਕਰਦੇ ਸਮੇਂ **'...ਤਾਂ ਕਿ ਸਨਦ ਰਹੇ'** ਵਾਕਾਂਸ਼ ਆਮ ਹੀ ਵਰਤਿਆ ਜਾਂਦਾ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਸਨਦ** ਸ਼ਬਦ ਦਾ ਜ਼ਿਕਰ ਮਿਲਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਲੜੀ ਨੰ : 219

# ਅੱਜ ਦਾ ਸ਼ਬਦ

## ਸਫਾ

**ਸਫਾ** ਮੂਲ ਰੂਪ ਵਿੱਚ **ਅਰਬੀ** ਭਾਸ਼ਾ ਦਾ ਸ਼ਬਦ ਹੈ। ਇਹ ਸ਼ਬਦ ਅਰਬੀ ਭਾਸ਼ਾ ਦੇ ਮੂਲ ਸ਼ਬਦ **ਸਫ** ਤੋਂ ਬਣਿਆ ਹੈ। ਸਫ ਸ਼ਬਦ ਦੇ ਕਈ ਅਰਥ ਹਨ। ਸਫ ਸ਼ਬਦ ਦਾ ਪਹਿਲਾ ਅਰਥ ਹੈ- **ਫ਼ੌਜੀਆਂ ਦੀ ਕਤਾਰ ਜਾਂ ਲਾਈਨ**। ਇੱਕ ਪ੍ਰਕਾਰ ਦੀ ਲੰਬੀ ਚਟਾਈ ਨੂੰ ਵੀ **ਸਫ** ਕਿਹਾ ਜਾਂਦਾ ਹੈ। ਸ਼ਤਰੰਜ ਜਾਂ ਚੌਪੜ ਖੇਡਣ ਲਈ ਵਿਛਾਈ ਜਾਂਦੀ **ਬਸਾਤ** ਨੂੰ ਵੀ ਸਫ ਕਿਹਾ ਜਾਂਦਾ ਹੈ। ਸ਼ਤਰੰਜ ਜਾਂ ਚੌਪੜ ਦੀ ਬਾਜ਼ੀ ਖ਼ਤਮ ਕਰਨ ਨੂੰ **ਸਫਾ ਉਠਾਉਣਾ** ਕਿਹਾ ਜਾਂਦਾ ਹੈ, ਜਿਸਦਾ ਭਾਵ ਹੈ- ਜਿਸ ਬਸਾਤ ਉੱਪਰ ਸ਼ਤਰੰਜ ਜਾਂ ਚੌਪੜ ਖੇਡੀ ਜਾਂਦੀ ਹੈ, ਉਸ ਨੂੰ ਚੁੱਕ ਦੇਣਾ ਜਾਂ ਇਕੱਠਾ ਕਰ ਦੇਣਾ।



ਅਰਬੀ ਭਾਸ਼ਾ ਦੇ ਮੂਲ ਸ਼ਬਦ **ਸਫ** ਨਾਲ **ਈ** ਪਿਛੇਤਰ ਲਗਾ ਹੀ **ਸਫਾ** ਸ਼ਬਦ ਬਣਾਇਆ ਗਿਆ ਹੈ। ਸਫਾ ਦਾ ਅਰਥ ਹੈ-**ਪੰਨਾ**। ਇਸਨੂੰ ਅੰਗਰੇਜ਼ੀ ਭਾਸ਼ਾ ਵਿੱਚ **ਪੇਜ (Page)** ਕਿਹਾ ਜਾਂਦਾ ਹੈ।

ਸਫਾ ਦਾ ਇੱਕ ਅਰਥ **ਸਾਫ ਜਾਂ ਸਵੱਛ** ਵੀ ਹੈ। ਸਫਾ ਸਬਦ ਤੋਂ ਹੀ **ਸਫ਼ਾਈ** ਸ਼ਬਦ ਬਣਦਾ ਹੈ।

ਵੱਖ-ਵੱਖ ਜਮਾਤਾਂ ਦੇ ਵੱਖ-ਵੱਖ ਵਿਸ਼ਿਆ ਦੇ ਪਾਠਕ੍ਰਮ ਵਿੱਚ **ਸਫ, ਸਫਾ ਅਤੇ ਸਫ਼ਾਈ** ਸ਼ਬਦਾਂ ਦਾ ਜ਼ਿਕਰ ਆਉਂਦਾ ਹੈ।

ਪੰਜਾਬੀ ਦੇ ਪ੍ਰਸਿੱਧ ਕਵੀ ਸ਼ਾਹ ਮੁਹੰਮਦ **'ਜੰਗਨਾਮਾ ਸਿੰਘਾਂ ਅਤੇ ਫ਼ਿਰੰਗੀਆਂ'** ਵਿੱਚ **ਸਫ** ਸ਼ਬਦ ਦਾ ਜ਼ਿਕਰ ਕਰਦੇ ਹਨ-

**ਸਫਾਂ** ਪਿਛਲੀਆਂ ਸਭ ਸਮੇਟ ਲੈਂਦਾ, ਅੱਗੇ ਹੋਰ ਹੀ ਹੋਰ ਵਿਛਾਂਵਦਾ ਈ।
ਸ਼ਾਹ ਮੁਹੰਮਦਾ ਓਸ ਤੋਂ ਸਦਾ ਡਰੀਏ, ਬਾਦਸ਼ਾਹਾਂ ਤੋਂ ਭੀਖ ਮੰਗਾਂਵਦਾ ਈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਸਬਕ

**ਸਬਕ ਮੂਲ** ਰੂਪ ਵਿੱਚ **ਅਰਬੀ** ਭਾਸ਼ਾ ਦਾ ਸ਼ਬਦ ਹੈ। ਸਬਕ ਦਾ ਇੱਕ ਅਰਥ ਹੈ- ਮੁਕਾਬਲੇ ਵਿੱਚ ਅੱਗੇ ਵਧਣਾ। ਸਬਕ ਦਾ ਦੂਸਰਾ ਅਰਥ ਹੈ- **ਕਿਤਾਬ ਦਾ ਉਹ ਭਾਗ ਜਿਸ ਨੂੰ ਸ਼ਗਿਰਦ ਉਸਤਾਦ ਤੋਂ ਪੜ੍ਹਨ।**

ਸਬਕ ਦਾ ਮੂਲ ਅਰਥ ਅੱਗੇ ਜਾਂ ਪਹਿਲਾਂ ਹੋਣਾ ਹੈ । ਇਸ ਦਾ ਭਾਵ ਹੈ- ਉਸਤਾਦ ਦਾ ਅੱਗੇ ਹੋਣਾ ਅਤੇ ਸ਼ਗਿਰਦਾਂ ਦਾ ਉਸ ਦੇ ਪਿੱਛੇ ਪੜ੍ਹਨਾ। ਸਬਕ ਨੂੰ ਰੋਜ਼ ਦਾ ਪਾਠ, ਉਪਦੇਸ਼, ਨਸੀਹਤ, ਮੱਤ ਆਦਿ ਵੀ ਕਿਹਾ ਜਾ ਸਕਦਾ ਹੈ।



ਸਬਕ ਸ਼ਬਦ ਆਮ ਵਰਤੋਂ ਦਾ ਸ਼ਬਦ ਹੈ। ਸਕੂਲ ਦੀ ਮੁੱਢਲੀ ਪੜ੍ਹਾਈ ਵਿੱਚ ਵਿਦਿਆਰਥੀਆਂ ਨੂੰ ਅਕਸਰ ਰੋਜ਼ ਦਾ ਸਬਕ ਯਾਦ ਕਰਨ ਨੂੰ ਦਿੱਤਾ ਜਾਂਦਾ ਹੈ। ਪੰਜਾਬੀ ਵਿੱਚ '**ਸਬਕ ਸਿੱਖਣਾ**' ਜਾਂ '**ਸਬਕ ਲੈਣਾ**' ਵਰਗੇ ਮੁਹਾਵਰੇ ਵੀ ਪ੍ਰਚੱਲਿਤ ਹਨ। ਇਹਨਾਂ ਮੁਹਵਰਿਆਂ ਦਾ ਅਰਥ ਵੀ ਜ਼ਿੰਦਗੀ ਵਿੱਚ ਕੰਮ ਆਉਣ ਵਾਲੀ ਕੋਈ ਸਿੱਖਿਆ ਜਾਂ ਉਪਦੇਸ਼ ਹਾਸਲ ਕਰਨਾ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਸਬਕ ਸ਼ਬਦ ਦਾ ਜ਼ਿਕਰ ਮਿਲਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਸਬਜ਼

**ਸਬਜ਼** ਮੂਲ ਰੂਪ ਵਿਚ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। ਸਬਜ਼ ਸ਼ਬਦ ਦਾ ਅਰਥ ਹੈ- ਕੱਚਾ, ਹਰਾ ਤੇ ਤਾਜ਼ਾ। ਜੋ ਹਾਲੇ ਪੱਕਿਆ ਨਹੀਂ ਅਤੇ ਨਾ ਹੀ ਸੁੱਕਿਆ ਹੈ ਸਗੋਂ ਲਹਿਰਾਉਂਦਾ ਹੈ, ਉਸਨੂੰ ਸਬਜ਼ ਕਿਹਾ ਜਾਂਦਾ ਹੈ।

ਸਬਜ਼ ਅਜਿਹੇ ਰੰਗ ਨੂੰ ਕਿਹਾ ਜਾਂਦਾ ਹੈ ਜੋ ਨੀਲੇ ਅਤੇ ਪੀਲ਼ੇ ਰੰਗ ਨੂੰ ਮਿਲ਼ਾ ਕੇ ਬਣਦਾ ਹੈ। ਨੀਲੇ ਅਤੇ ਪੀਲ਼ੇ ਰੰਗ ਦਾ ਸੁਮੇਲ ਹਰਾ ਬਣ ਜਾਂਦਾ ਹੈ। ਸਬਜ਼ ਦਾ ਸਬੰਧ ਹਰਿਆਲੀ ਅਤੇ ਤਾਜ਼ਗੀ ਨਾਲ਼ ਹੈ।

**ਸਬਜ਼** ਸ਼ਬਦ ਨਾਲ਼ ਹੀ 'ਈ' ਪਿਛੇਤਰ ਲਗਾ ਕੇ **ਸਬਜ਼ੀ** ਸ਼ਬਦ ਬਣਾਇਆ ਜਾਂਦਾ ਹੈ। ਜੋ ਕੱਚੀ, ਹਰੀ ਅਤੇ ਤਾਜ਼ੀ ਹੁੰਦੀ ਹੈ, ਉਸ ਨੂੰ ਸਬਜ਼ੀ ਕਿਹਾ ਜਾਂਦਾ ਹੈ।



ਸਬਜ਼ ਅਤੇ ਸਬਜ਼ੀ ਦੋਨੋਂ ਸ਼ਬਦ ਹੀ ਪੰਜਾਬੀ ਜਨ-ਜੀਵਨ ਦੀ ਨਿੱਤ ਵਰਤੋਂ ਦੇ ਸ਼ਬਦ ਹਨ। ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਸਬਜ਼ ਅਤੇ ਸਬਜ਼ੀ ਸ਼ਬਦ ਦਾ ਜ਼ਿਕਰ ਆਉਂਦਾ ਹੈ। ਉਦਾਹਰਨ ਵਜੋਂ **ਗਿਆਰ੍ਹਵੀਂ** ਜਮਾਤ ਦੇ **ਪੰਜਾਬੀ ਲਾਜ਼ਮੀ** ਦੇ ਪਾਠਕ੍ਰਮ ਵਿੱਚ ਸ਼ਾਮਲ ਪੰਜਾਬੀ ਲੋਕ-ਗੀਤਾਂ ਦੀ ਵੰਨਗੀ '**ਘੋੜੀਆਂ**' ਵਿੱਚ 'ਸਬਜ਼' ਸ਼ਬਦ ਦਾ ਜ਼ਿਕਰ ਦੇਖਿਆ ਜਾ ਸਕਦਾ ਹੈ-

ਪੁੱਛਦੀ-ਪੁਛਾਂਦੀ ਮਾਲਣ ਗਲ਼ੀ 'ਚ ਆਈ
ਸ਼ਾਦੀ ਵਾਲ਼ਾ ਘਰ ਕਿਹੜਾ ?
ਉੱਚੜੇ ਤੰਬੂ ਮਾਲਣ **ਸਬਜ਼** ਕਨਾਤਾਂ
ਸ਼ਾਦੀ ਵਾਲ਼ਾ ਘਰ ਇਹੋ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਸਰਘੀ

**ਸਰਘੀ** ਸ਼ਬਦ **ਫ਼ਾਰਸੀ** ਭਾਸ਼ਾ ਦੇ ਸ਼ਬਦ **ਸਹਰੀ** ਦਾ ਤਦਭਵ ਰੂਪ ਹੈ। ਸਰਘੀ ਦਾ ਅਰਥ ਹੈ- **ਤੜਕਾ, ਪ੍ਰਭਾਤ, ਅੰਮ੍ਰਿਤ ਵੇਲ਼ਾ ਜਾਂ ਤੜਕਸਾਰ**। ਸਵੇਰ ਵੇਲ਼ੇ ਸੂਰਜ ਚੜ੍ਹਨ ਤੋਂ ਪਹਿਲਾਂ ਦੀ ਰੌਸ਼ਨੀ ਦੇ ਸਮੇਂ ਨੂੰ **ਸਰਘੀ ਵੇਲ਼ਾ** ਕਿਹਾ ਜਾਂਦਾ ਹੈ। **ਅਰਬੀ** ਬੋਲੀ ਵਿੱਚ ਇਸ ਲਈ **ਸਹਰ** ਸ਼ਬਦ ਵਰਤਿਆ ਜਾਂਦਾ ਹੈ।

ਪੰਜਾਬੀ ਸਭਿਆਚਾਰ ਵਿੱਚ ਸਰਘੀ ਨੂੰ ਇਕ ਹੋਰ ਵੱਖਰੇ ਅਤੇ ਵਿਸ਼ੇਸ਼ ਅਰਥਾਂ ਵਿੱਚ ਵੀ ਵਰਤਿਆ ਜਾਂਦਾ ਹੈ। ਪੰਜਾਬੀ ਸਭਿਆਚਾਰ ਵਿੱਚ ਸਰਘੀ ਤੋਂ ਭਾਵ ਹੈ - ਉਹ ਰੋਟੀ ਜਾਂ ਖਾਣਾ ਜੋ ਵਰਤ ਰੱਖਣ ਵੇਲ਼ੇ ਮੂੰਹ-ਹਨ੍ਹੇਰੇ ਖਾਧਾ ਜਾਂਦਾ ਹੈ। ਰਮਜ਼ਾਨ ਦੇ ਮਹੀਨੇ ਰੋਜ਼ਿਆਂ ਦੇ ਦਿਨਾਂ ਵਿੱਚ, ਵਰਤ ਰੱਖਣ ਲਈ ਜੋ ਕੁਝ ਤੜਕੇ ਖਾਧਾ ਜਾਂਦਾ ਹੈ, ਉਸਨੂੰ ਸਰਘੀ ਕਿਹਾ ਜਾਂਦਾ ਹੈ। ਇਹ ਖਾਣਾ ਪਹੁ ਫੁੱਟਣ ਤੋਂ ਪਹਿਲਾਂ ਖਾਧਾ ਜਾਂਦਾ ਹੈ।



ਉਕਤ ਤਸਵੀਰ ਵਿੱਚ ਸਰਘੀ ਵੇਲੇ ਦਾ ਦ੍ਰਿਸ਼ ਨਜ਼ਰ ਆ ਰਿਹਾ ਹੈ।

ਭਾਰਤੀ ਸੱਭਿਆਚਾਰ ਦੇ ਪ੍ਰਸੰਗ ਵਿੱਚ ਕਰਵਾ ਚੌਥ ਦੇ ਵਰਤ ਵਾਲ਼ੇ ਦਿਨ ਪਹੁ ਫੁੱਟਣ ਤੋਂ ਪਹਿਲਾਂ ਖਾਧੇ ਭੋਜਨ ਨੂੰ ਸਰਘੀ ਕਿਹਾ ਜਾਂਦਾ ਹੈ। ਕਰਵਾ ਚੌਥ ਤੋਂ ਪਹਿਲੀ ਰਾਤ ਨੂੰ ਸੱਸਾਂ ਆਪਣੀਆਂ ਪੇਕੇ ਗਈਆਂ ਨੂੰਹਾਂ ਨੂੰ ਵਰਤ ਲਈ ਸਰਘੀ ਘੱਲਦੀਆਂ ਹਨ। ਸਰਘੀ ਵਿੱਚ ਫ਼ਲ,ਮਠਿਆਈਆਂ ਤੇ ਫੇਵੀਆਂ ਆਦਿ ਚੀਜ਼ਾਂ ਭੇਜੀਆਂ ਜਾਂਦੀਆਂ ਹਨ। ਨੂੰਹਾਂ ਸਵੇਰੇ ਉੱਠ ਕੇ ਇਸ਼ਨਾਨ ਕਰਕੇ, ਪੂਜਾ-ਪਾਠ ਕਰਨ ਉਪਰੰਤ ਸਰਘੀ ਖਾ ਕੇ ਵਰਤ ਰੱਖਦੀਆਂ ਹਨ। ਫਿਰ ਨੂੰਹਾਂ ਵਰਤ ਪੂਜਣ ਮਗਰੋਂ ਆਪਣੀਆਂ ਸੱਸਾਂ ਨੂੰ 'ਪੋਹੀਆ' ਭੇਂਟ ਕਰਦੀਆਂ ਹਨ। ਕਰਵੇ ਕੋਲ਼ ਇੱਕ ਥਾਲੀ ਵਿੱਚ ਮਠਿਆਈ, ਫਲ, ਬਾਦਾਮ, ਕੱਪੜੇ ਤੇ ਸੁਹਾਗੀ ਆਦਿ ਚੀਜ਼ਾਂ ਪਾ ਕੇ ਰੱਖੀਆਂ ਜਾਂਦੀ ਹੈ, ਜਿਸ ਨੂੰ ਪੋਹੀਆ ਕਿਹਾ ਜਾਂਦਾ ਹੈ। ਜੇਕਰ ਸੱਸ ਜੀਵਿਤ ਨਾ ਹੋਵੇ ਤਾਂ ਪੋਹੀਆ ਨਣਾਨ ਨੂੰ ਦੇ ਦਿੱਤਾ ਜਾਂਦਾ ਹੈ।

'ਸਰਘੀ' ਸ਼ਬਦ ਪੰਜਾਬੀ ਜਨ-ਜੀਵਨ ਦੀ ਨਿੱਤ-ਵਰਤੋਂ ਦਾ ਸ਼ਬਦ ਹੈ। ਵੱਖ-ਵੱਖ ਜਮਾਤਾਂ ਦੇ ਪਾਠ-ਕ੍ਰਮ ਵਿੱਚ ਵੀ ਬਹੁਤ ਥਾਵਾਂ 'ਤੇ 'ਸਰਘੀ' ਸ਼ਬਦ ਦਾ ਜ਼ਿਕਰ ਆਉਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ :186

# ਅੱਜ ਦਾ ਸ਼ਬਦ

## ਸਰਤਾਜ

**ਸਰਤਾਜ** ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। ਸਰਤਾਜ ਦੋ ਸ਼ਬਦਾਂ **ਸਰ ਅਤੇ ਤਾਜ** ਦੇ ਮੇਲ ਤੋਂ ਬਣਿਆ ਹੈ। **ਫ਼ਾਰਸੀ ਭਾਸ਼ਾ** ਦੇ ਸ਼ਬਦ **ਸਰ** ਦਾ ਅਰਥ ਹੈ- **ਸਿਰ** ਅਤੇ **ਫ਼ਾਰਸੀ ਭਾਸ਼ਾ** ਦੇ ਹੀ ਸ਼ਬਦ **ਤਾਜ** ਦਾ ਅਰਥ ਹੈ- **ਮੁਕਟ ਜਾਂ ਛਤਰ**। ਇਸ ਤਰ੍ਹਾਂ ਸਰਤਾਜ ਦਾ ਅਰਥ ਹੈ- **ਸਿਰ ਦਾ ਮੁਕਟ** ਜਾਂ **ਤਾਜ**। ਅਸਲ ਵਿੱਚ ਇਹ **ਤਾਜ-ਏ-ਸਿਰ** ਹੈ। ਭਾਰਤੀ ਸੱਭਿਆਚਾਰ ਵਿੱਚ ਔਰਤਾਂ ਆਪਣੇ ਪਤੀ ਨੂੰ ਵੀ ਆਪਣੇ ਸਿਰ ਦਾ ਤਾਜ ਮੰਨਦੀਆਂ ਹਨ ਇਸ ਲਈ **ਮਾਲਿਕ ਜਾਂ ਪਤੀ** ਲਈ ਵੀ **ਸਰਤਾਜ** ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ। ਕਿਸੇ ਧਰਮ ਜਾਂ ਸਮੂਹ ਦੀ ਅਗਵਾਈ ਕਰਨ ਵਾਲੇ ਆਗੂ ਨੂੰ ਵੀ ਸਰਤਾਜ ਕਿਹਾ ਜਾਂਦਾ ਹੈ। ਕਿਸੇ ਨਵੀਂ ਪ੍ਰੰਪਰਾ ਜਾਂ ਰੀਤ ਦੀ ਸ਼ੁਰੂਆਤ ਕਰਨ ਵਾਲੇ ਨੂੰ ਵੀ ਸਰਤਾਜ ਕਿਹਾ ਜਾਂਦਾ ਹੈ।



ਉਪਰੋਕਤ ਤਸਵੀਰ ਵਿੱਚ ਸੋਨੇ ਦਾ ਸਰਤਾਜ ਨਜ਼ਰ ਆ ਰਿਹਾ ਹੈ।

ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਧਰਮ ਅਤੇ ਕੌਮ ਦੀ ਖ਼ਾਤਰ ਆਪਣੀ ਸ਼ਹਾਦਤ ਦੇ ਕੇ ਸਿੱਖ ਧਰਮ ਵਿੱਚ ਸ਼ਹੀਦੀਆਂ ਦੇਣ ਦੀ ਪ੍ਰੰਪਰਾ ਸ਼ੁਰੂ ਕੀਤੀ ਜਿਸ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ **ਸ਼ਹੀਦਾਂ ਦੇ ਸਰਤਾਜ** ਹੋਣ ਦਾ ਮਾਣ ਪ੍ਰਾਪਤ ਹੈ।

ਅੱਠਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਡਾ. ਹਰਿੰਦਰ ਕੌਰ** ਦੁਆਰਾ ਲਿਖੀ ਹੋਈ ਜੀਵਨੀ **ਸ੍ਰੀ ਗੁਰੂ ਅਰਜਨ ਦੇਵ ਜੀ** ਵਿੱਚ **ਸਰਤਾਜ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਸਰਦਲ

**ਸਰਦਲ** ਸ਼ਬਦ ਦੀ ਉਤਪਤੀ ਫ਼ਾਰਸੀ ਭਾਸ਼ਾ ਦੇ ਸ਼ਬਦ **ਸਰਦਰ** ਤੋਂ ਹੋਈ ਹੈ। ਸਰਦਲ ਸ਼ਬਦ ਫ਼ਾਰਸੀ ਭਾਸ਼ਾ ਦੇ ਸ਼ਬਦ ਦਰਦਰ ਦਾ ਪੰਜਾਬੀ ਵਿੱਚ ਤਦਭਵ ਰੂਪ ਹੈ। ਸਰਦਰ ਸ਼ਬਦ ਦੋ ਸ਼ਬਦਾਂ **ਸਰ** ਅਤੇ **ਦਰ** ਨੂੰ ਮਿਲਾ ਕੇ ਬਣਿਆ ਹੈ। **ਸਰ** ਦਾ ਅਰਥ ਹੈ- **ਉੱਪਰ** ਅਤੇ **ਦਰ** ਦਾ ਅਰਥ ਹੈ- **ਦਰਵਾਜ਼ਾ**। ਸਰਦਰ ਦਾ ਅਰਥ ਹੈ- **ਦਰਵਾਜ਼ੇ ਦੇ ਉੱਪਰਲੀ ਲੱਕੜ**।

**ਮਹਾਨ ਕੋਸ਼** ਅਨੁਸਾਰ ਦਵਾਰ ਦੇ ਸਿਰ ਪੁਰ ਪਾਈ ਹੋਈ ਲੱਕੜ ਜਾਂ ਚੌਖਟ ਦੇ ਉੱਪਰਲੇ ਬਾਜੂ ਨੂੰ ਸਰਦਲ ਕਿਹਾ ਜਾਂਦਾ ਹੈ। ਪੰਜਾਬੀ ਵਿੱਚ ਬੂਹੇ ਦੀ ਚੌਗਾਠ ਦੇ ਹੇਠਲੇ ਜਾਂ ਉੱਪਰਲੇ ਭਾਗ ਨੂੰ ਸਰਦਲ ਕਿਹਾ ਜਾਂਦਾ ਹੈ। ਇਹ ਚੌਗਾਠ ਦੇ ਹੇਠਲੇ ਪਾਸੇ ਜਾਂ ਉੱਪਰਲੇ ਪਾਸੇ ਦੀ ਲੇਟਵੀਂ ਲੱਕੜ ਹੁੰਦੀ ਹੈ। ਇਸਨੂੰ ਸੇਰੂ, ਬਰੂੰਹ, ਦਹਿਲੀਜ਼ ਜਾਂ ਮੁਹਾਠ ਵੀ ਕਿਹਾ ਜਾਂਦਾ ਹੈ।



ਉਕਤ ਤਸਵੀਰ ਵਿੱਚ ਨਜ਼ਰ ਆ ਰਹੀ ਚੁਗਾਠ ਦੇ ਉੱਪਰਲੀ ਅਤੇ ਹੇਠਲੀ ਲੱਕੜ ਸਰਦਲ ਹੈ।

ਸਰਦਲ ਸ਼ਬਦ ਪੰਜਾਬੀ ਜਨ-ਜੀਵਨ ਦਾ ਆਮ ਵਰਤੋਂ ਦਾ ਸ਼ਬਦ ਹੈ। ਪੰਜਾਬੀ ਸਾਹਿਤ ਵਿੱਚ ਵੀ ਸਰਦਲ ਸ਼ਬਦ ਦਾ ਕਾਫ਼ੀ ਜ਼ਿਕਰ ਮਿਲਦਾ ਹੈ। ਉਦਾਹਰਨ ਵੱਜੋਂ ਪੰਜਾਬੀ ਦੇ ਸ਼੍ਰੋਮਣੀ ਕਵੀ ਡਾ. ਸੁਰਜੀਤ ਪਾਤਰ ਹੁਰਾਂ ਦਾ ਇੱਕ ਸ਼ੇਅਰ ਦੇਖਿਆ ਜਾ ਸਕਦਾ ਹੈ-

ਕੋਈ ਦਸਤਾਰ ਰੱਤ ਲਿੱਬੜੀ ਕੋਈ ਤਲਵਾਰ ਆਈ ਹੈ।<br>
ਲਿਆਓ **ਸਰਦਲਾਂ** ਤੋਂ ਚੁੱਕ ਕੇ ਅਖ਼ਬਾਰ ਆਈ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਵੀ ਬਹੁਤ ਥਾਂਵਾਂ 'ਤੇ ਸਰਦਲ ਸ਼ਬਦ ਦਾ ਜ਼ਿਕਰ ਮਿਲਦਾ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਸਰਵਾਲ੍ਹਾ

**ਸਰਵਾਲ੍ਹਾ ਜਾਂ ਸਰਬਾਲ੍ਹਾ, ਫ਼ਾਰਸੀ ਭਾਸ਼ਾ** ਦੇ ਸ਼ਬਦ **ਸ਼ਾਹਬਾਲਾ ਜਾਂ ਸ਼ਹਬਾਲਾ** ਤੋਂ ਆਇਆ ਹੈ। **ਸ਼ਾਹਬਾਲਾ ਜਾਂ ਸ਼ਹਬਾਲਾ** ਸ਼ਬਦ **ਫ਼ਾਰਸੀ ਭਾਸ਼ਾ** ਦੇ ਦੋ ਸ਼ਬਦਾਂ **ਸ਼ਾਹ ਅਤੇ ਬਾਲਾ** ਦੇ ਮੇਲ ਤੋਂ ਬਣਿਆ ਹੈ। ਸ਼ਾਹ ਦਾ ਅਰਥ ਹੁੰਦਾ ਹੈ-**ਲਾੜਾ**। ਬਾਲਾ ਦਾ ਅਰਥ ਹੁੰਦਾ ਹੈ- **ਕੱਦ ਕਾਠ, ਠੀਕ, ਡੀਲ-ਡੌਲ ਵਾਲਾ**। ਉਹ ਵਿਅਕਤੀ ਜਿਹੜਾ **ਕੱਦ-ਕਾਠ ਅਤੇ ਉਮਰ ਵਿੱਚ ਲਾੜੇ ਵਰਗਾ** ਹੀ ਹੋਵੇ ਅਤੇ ਵਿਆਹ ਸਮੇਂ ਲਾੜੇ ਦੇ ਨਾਲ ਘੋੜੀ ਚੜ੍ਹਾਇਆ ਜਾਵੇ, ਉਸ ਨੂੰ **ਸਰਬਾਲ੍ਹਾ** ਕਿਹਾ ਜਾਂਦਾ ਹੈ।

**ਸਰਵਾਲ੍ਹੇ ਜਾਂ ਸਰਬਾਲ੍ਹੇ** ਨੂੰ ਲਾੜੇ ਵਾਂਗ ਹੀ ਵਟਣਾ ਮਲਿਆ ਜਾਂਦਾ ਹੈ ਅਤੇ ਲਾੜੇ ਵਾਂਗ ਹੀ ਨਹਾਈ-ਧੋਈ ਕਰਵਾ ਕੇ ਮਾਮੇ ਵੱਲੋਂ ਪਟੜੇ ਤੋਂ ਉਤਾਰਿਆ ਜਾਂਦਾ ਹੈ। **ਸਰਵਾਲ੍ਹੇ** ਨੂੰ ਲਾੜੇ ਵਾਂਗ ਹੀ ਤਿਆਰ ਕੀਤਾ ਜਾਂਦਾ ਸੀ। ਬਰਾਤ ਵਿਚ ਸਰਵਾਲ੍ਹੇ ਦੀ ਟੌਹਰ ਲਾੜੇ ਜਿੰਨੀ ਹੀ ਹੁੰਦੀ ਹੈ। ਵਿਆਹ ਸਮੇਂ ਬਹੁਤ ਸਾਰੀਆਂ ਰਸਮਾਂ ਵਿੱਚ ਸਰਵਾਲ੍ਹਾ ਲਾੜੇ ਦੇ ਨਾਲ ਹੀ ਰਹਿੰਦਾ ਹੈ। ਖੇਤਰੀ ਪ੍ਰਭਾਵ ਕਾਰਨ ਪੰਜਾਬ ਵਿਚ ਇਸ ਨੂੰ **ਸਰਬਾਲ੍ਹਾ ਜਾਂ ਸਬਾਲਾ** ਹੀ ਕਿਹਾ ਜਾਂਦਾ ਹੈ।

ਪੁਰਾਤਨ ਸਮੇਂ ਵਿਚ ਵਿਆਹ ਸਮੇਂ ਲਾੜੇ ਨਾਲ ਕੋਈ ਅਣਹੋਣੀ ਵਾਪਰ ਜਾਣ 'ਤੇ ਲੜਕੀ ਨੂੰ ਸਰਵਾਲ੍ਹੇ ਨਾਲ ਹੀ ਵਿਆਹ ਦਿੱਤਾ ਜਾਂਦਾ ਸੀ ਇਸ ਕਾਰਨ ਆਮ ਤੌਰ 'ਤੇ **ਸਰਵਾਲ੍ਹਾ ਜਾਂ ਸਰਬਾਲ੍ਹਾ** ਲਾੜੇ ਦਾ ਕਰੀਬੀ ਰਿਸ਼ਤੇਦਾਰ, ਖ਼ਾਸ ਕਰਕੇ ਛੋਟਾ ਭਰਾ ਹੀ ਬਣਾਇਆ ਜਾਂਦਾ ਹੈ। **ਸਰਵਾਲ੍ਹਾ** ਲਾੜੇ ਨਾਲ ਲੋੜ ਪੈਣ 'ਤੇ ਸਹਾਇਤਾ ਅਤੇ ਸੁਰੱਖਿਆ ਲਈ ਬਣਾਇਆ ਜਾਂਦਾ ਹੈ।

ਸਰਵਾਲ੍ਹਾ ਪੰਜਾਬੀ ਸੱਭਿਆਚਾਰ ਵਿਚ ਬਹੁਤ ਮਹੱਤਵਪੂਰਨ ਸਥਾਨ ਰੱਖਦਾ ਹੈ। ਵੱਖ-ਵੱਖ ਸ਼੍ਰੇਣੀਆਂ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿਚ ਵੱਖ-ਵੱਖ ਥਾਵਾਂ 'ਤੇ **ਸਰਵਾਲ੍ਹਾ ਜਾਂ ਸਰਬਾਲ੍ਹਾ** ਸ਼ਬਦ ਦਾ ਜ਼ਿਕਰ ਕੀਤਾ ਗਿਆ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਸਰਾਂ

**ਸਰਾਂ** ਸ਼ਬਦ ਦੀ ਉਤਪਤੀ ਫ਼ਾਰਸੀ ਭਾਸ਼ਾ ਦੇ ਸ਼ਬਦ **ਸਰਾਯ** (ਸਰਾਏ) ਤੋਂ ਹੋਈ ਹੈ। ਫ਼ਾਰਸੀ ਵਿੱਚ ਸਰਾਯ ਦਾ ਅਰਥ ਘਰ, ਵਤਨ, ਸ਼ਾਹੀ ਦਰਬਾਰ ਆਦਿ ਰਹਿਣ ਦੀਆਂ ਥਾਵਾਂ ਵਜੋਂ ਕੀਤਾ ਜਾਂਦਾ ਹੈ। ਪੰਜਾਬੀ ਵਿੱਚ ਮੁਸਫ਼ਰਾਂ ਦੇ ਠਹਿਰ ਲਈ ਬਣਾਈ ਗਈ ਇਮਾਰਤ ਜਾਂ ਸਥਾਨ ਨੂੰ ਸਰਾਂ ਕਿਹਾ ਜਾਂਦਾ ਹੈ।

ਮੁਗ਼ਲ ਕਾਲ ਦੌਰਾਨ ਭਾਰਤ ਦੇ ਸ਼ਾਹਰਾਹਾਂ ਦੇ ਉੱਪਰ ਇਕ ਨਿਸ਼ਚਿਤ ਦੂਰੀ ਤੋਂ ਬਾਅਦ ਸਰਾਵਾਂ ਦਾ ਨਿਰਮਾਣ ਕੀਤਾ ਗਿਆ ਸੀ। ਲਾਹੌਰ ਤੋਂ ਦਿੱਲੀ ਤੱਕ ਦੇ ਪੁਰਾਣੇ ਸ਼ਾਹੀ ਰਾਹ ਉੱਪਰ ਅਜੇ ਵੀ ਅਨੇਕਾਂ ਸਰਾਵਾਂ ਦੀਆਂ ਸ਼ਾਨਦਾਰ ਇਮਾਰਤਾਂ ਦੇਖੀਆਂ ਜਾ ਸਕਦੀਆਂ ਹਨ, ਜਿੰਨ੍ਹਾਂ ਵਿੱਚੋਂ ਸਰਾਏ ਅਮਾਨਤ ਖਾਂ, ਦੋਰਾਹੇ ਦੀ ਸਰਾਂ, ਨੂਰਮਹਿਲ ਦੀ ਸਰਾਂ ਆਦਿ ਕਾਫ਼ੀ ਪ੍ਰਸਿੱਧ ਹਨ। ਪੰਜਾਬ ਦੇ ਕਈ ਪਿੰਡਾਂ ਦੇ ਨਾਵਾਂ ਵਿੱਚ ਵੀ ਸਰਾਂ ਸ਼ਬਦ ਸ਼ਾਮਲ ਹੈ ਜਿਵੇਂ ਸਰਾਏਨਾਗਾ, ਸਰਾਏ ਜੱਟਾਂ ਆਦਿ।



ਉਕਤ ਤਸਵੀਰ ਵਿਚ ਤਰਨਤਾਰਨ ਜਿਲ੍ਹੇ ਵਿਚ ਸਥਿਤ 'ਸਰਾਏ ਅਮਾਨਤ ਖਾਂ' ਦਾ ਮੁੱਖ ਦਰਵਾਜ਼ਾ ਦਿਸ ਰਿਹਾ ਹੈ।

ਬਾਰ੍ਹਵੀਂ ਜਮਾਤ ਦੇ ਪੰਜਾਬੀ ਚੋਣਵੀਂ ਵਿਸ਼ੇ ਦੇ ਪਾਠਕ੍ਰਮ ਵਿਚ ਸ਼ਾਮਲ ਸ਼ਾਹ ਮੁਹੰਮਦ ਦੁਆਰਾ ਰਚਿਤ 'ਜੰਗਨਾਮਾ ਸਿੰਘਾਂ ਤੇ ਫਰੰਗੀਆਂ' ਵਿੱਚ ਸਰਾਂ ਸ਼ਬਦ ਦਾ ਪ੍ਰਯੋਗ ਦੁਨੀਆਂ ਦੀ ਨਾਸ਼ਮਾਨਤਾ ਦੇ ਸੰਦਰਭ ਵਿੱਚ ਹੋਇਆ ਹੈ-

ਏਹੁ ਜੱਗ **ਸਰਾਇ** ਮੁਸਾਫਿਰਾਂ ਦੀ, ਏਥੇ ਜ਼ੋਰ ਵਾਲੇ ਕਈ ਆਇ ਗਏ ।<br>
ਸ਼ੱਦਾਦ, ਨਮਰੂਦ, ਫਿਰਊਨ ਜੇਹੇ, ਦਾਅਵੇ ਬੰਨ੍ਹ ਖ਼ੁਦਾਇ ਕਹਾਇ ਗਏ ।<br>
ਅਕਬਰ ਸ਼ਾਹ ਜੇਹੇ ਆਏ ਵਿੱਚ ਦਿੱਲੀ, ਫੇਰੀ ਵਾਂਗ ਵਣਜਾਰਿਆਂ ਪਾਇ ਗਏ ।<br>
ਸ਼ਾਹ ਮੁਹੰਮਦਾ ਰਹੇਗਾ ਰੱਬ ਸੱਚਾ, ਵਾਜੇ ਕੂੜ ਦੇ ਕਈ ਵਜਾਇ ਗਏ ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ: 81

# ਅੱਜ ਦਾ ਸ਼ਬਦ

## ਸ਼ਰੀਕ

**ਸ਼ਰੀਕ** ਤੋਂ ਭਾਵ ਹੈ - **ਬਰਾਬਰ ਦਾ ਹੱਕ ਰੱਖਣ ਵਾਲ਼ਾ**। **ਸ਼ਰੀਕ** ਸ਼ਬਦ ਦੀ ਉਤਪਤੀ ਅਰਬੀ ਭਾਸ਼ਾ ਦੇ ਸ਼ਬਦ ਸ਼ਿਰਕ ਤੋਂ ਹੋਈ ਹੈ। **ਸ਼ਿਰਕ** ਤੋਂ ਭਾਵ ਹੈ - **ਹਿੱਸਾ**। **ਸ਼ਿਰਕ** ਸ਼ਬਦ ਅੱਗੇ ਅਰਬੀ ਭਾਸ਼ਾ ਦੇ ਹੀ ਸ਼ਬਦ **ਸ਼ਿਰਾਕਤ** ਤੋਂ ਨਿੱਕਲਿਆ ਹੈ। ਅਰਬੀ ਦੇ ਸ਼ਬਦ **ਸ਼ਿਰਾਕਤ** ਦਾ ਅਰਥ ਹੈ - **ਭਿਆਲੀ ਜਾਂ ਸਾਂਝੀਦਾਰੀ** ।



ਉਕਤ ਤਸਵੀਰ ਵਿੱਚ ਇੱਕ ਪਰਿਵਾਰ ਦੇ ਸ਼ਰੀਕ ਬੈਠੇ ਨਜ਼ਰ ਆ ਰਹੇ ਹਨ।

ਪੰਜਾਬੀ ਸੱਭਿਆਚਾਰ ਵਿੱਚ ਸ਼ਰੀਕ ਆਮ ਤੌਰ 'ਤੇ ਉਸ ਵਿਅਕਤੀ ਨੂੰ ਕਿਹਾ ਜਾਂਦਾ ਹੈ ਜੋ ਜੱਦੀ-ਪੁਸ਼ਤੀ ਜਾਇਦਾਦ ਵਿੱਚ ਬਰਾਬਰ ਦਾ ਹਿੱਸੇਦਾਰ ਹੁੰਦਾ ਹੈ। ਇਸੇ ਕਰਕੇ ਕਈ ਸ਼ਬਦ ਕੋਸ਼ਾਂ ਵਿੱਚ ਸ਼ਰੀਕ ਦਾ ਅਰਥ ਭਰਾ-ਭਰਾ ਵੀ ਕੀਤਾ ਗਿਆ ਹੈ। ਸ਼ਰੀਕ ਸ਼ਬਦ ਦੀ ਵਰਤੋਂ ਹਰ ਉਸ ਪ੍ਰਸੰਗ ਵਿੱਚ ਕਰ ਲਈ ਜਾਂਦੀ ਹੈ ਜਿੱਥੇ ਵਿਅਕਤੀ ਬਰਾਬਰ ਦਾ ਹਿੱਸੇਦਾਰ ਬਣਦਾ ਹੈ ਜਿਵੇਂ **ਦੁੱਖ ਵਿੱਚ ਸ਼ਰੀਕ ਹੋਣਾ, ਸੁੱਖ ਵਿੱਚ ਸ਼ਰੀਕ ਹੋਣਾ** ਆਦਿ।

ਵੱਖ-ਵੱਖ ਜਮਾਤਾਂ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਸ਼ਰੀਕ** ਸ਼ਬਦ ਦਾ ਜ਼ਿਕਰ ਆਉਂਦਾ ਹੈ। ਗਿਆਰ੍ਹਵੀਂ ਜਮਾਤ ਦੇ ਪੰਜਾਬੀ ਲਾਜ਼ਮੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਪੰਜਾਬੀ ਲੋਕ-ਗੀਤਾਂ ਦੀ ਵੰਨਗੀ 'ਬੋਲੀਆਂ' ਵਿੱਚ ਸ਼ਰੀਕ ਸ਼ਬਦ ਦਾ ਜ਼ਿਕਰ ਹੋਇਆ ਹੈ-

ਮਹਿੰਦੀ-ਮਹਿੰਦੀ ਹਰ ਕੋਈ ਕਹਿੰਦਾ , ਮੈਂ ਵੀ ਆਖਾਂ ਮਹਿੰਦੀ।
ਬਾਗਾਂ ਦੇ ਵਿੱਚ ਸਸਤੀ ਮਿਲਦੀ, ਹੱਟੀਆਂ 'ਤੇ ਮਿਲਦੀ ਮਹਿੰਗੀ।
ਹੇਠਾਂ ਕੂੰਡਾ ਉੱਤੇ ਸੋਟਾ, ਚੋਟ ਦੋਹਾਂ ਦੀ ਸਹਿੰਦੀ।
ਘੋਟ-ਘੋਟ ਮੈਂ ਹੱਥਾਂ 'ਤੇ ਲਾਈ, ਬੱਤੀਆਂ ਬਣ-ਬਣ ਲਹਿੰਦੀ।
ਮਹਿੰਦੀ ਸ਼ਗਨਾਂ ਦੀ, ਬਿਨ ਧੋਤਿਆਂ ਨਹੀਂ ਲਹਿੰਦੀ।
ਬੋਲ **ਸ਼ਰੀਕਾਂ** ਦੇ ਮੈਂ ਨਾ ਬਾਬਲਾ ਸਹਿੰਦੀ....।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ: 117

# ਅੱਜ ਦਾ ਸ਼ਬਦ

## ਸਰੰਦਾ

**ਸਰੰਦਾ** ਉੱਤਰੀ ਭਾਰਤ ਦਾ ਇੱਕ ਪੁਰਾਤਨ ਤੰਤੀ-ਸਾਜ਼ ਹੈ। **ਮਹਾਨ ਕੋਸ਼ ਅਨੁਸਾਰ** ਸਰੰਦਾ ਉੱਤਮ ਸਵਰ ਦੇਣ ਵਾਲ਼ਾ ਤਾਰਦਾਰ ਸਾਜ਼ ਹੈ, ਜੋ ਗਜ ਨਾਲ ਵਜਾਇਆ ਜਾਂਦਾ ਹੈ।

ਸਰੰਦਾ ਦੀ ਬਣਤਰ ਸਾਰੰਗੀ ਵਰਗੀ ਹੁੰਦੀ ਹੈ। ਸਰੰਦਾ ਦੀ ਡਾਂਡ ਇੱਕ ਫੁੱਟ ਤੋਂ ਡੇਢ ਫੁੱਟ ਤੱਕ ਹੁੰਦੀ ਹੈ। ਡਾਂਡ ਦੇ ਥੱਲੇ ਲੱਕੜੀ ਦੇ ਖੋਲ ਦਾ ਤੂੰਬਾ ਲੱਗਾ ਹੁੰਦਾ ਹੈ,ਜਿਸ ਦੀ ਲੰਬਾਈ ਡੇਢ ਤੋਂ ਦੋ ਫੁੱਟ ਹੁੰਦੀ ਹੈ। ਇਹ ਅੰਡਾਕਾਰ ਹੁੰਦਾ ਹੈ। ਤੂੰਬੇ ਦੇ ਉੱਪਰ ਜਾਨਵਰ ਦੀ ਖੱਲ ਮੜ੍ਹੀ ਜਾਂਦੀ ਹੈ, ਜਿਸ ਨੂੰ ਤਬਲੀ ਕਿਹਾ ਜਾਂਦਾ ਹੈ। ਤਬਲੀ ਦੇ ਉੱਪਰ ਵਿਚਕਾਰ ਹੱਡੀ ਦਾ ਇੱਕ ਬ੍ਰਿਜ ਲੱਗਾ ਹੁੰਦਾ ਹੈ, ਜਿਸ ਨੂੰ ਘੁੜਚ ਕਿਹਾ ਜਾਂਦਾ ਹੈ। ਪੁਰਾਤਨ ਸਰੰਦੇ ਵਿੱਚ ਤਿੰਨ ਤਾਰਾਂ ਹੁੰਦੀਆਂ ਸਨ। ਸਰੰਦੇ ਨੂੰ ਗਜ ਨਾਲ ਵਜਾਇਆ ਜਾਂਦਾ ਹੈ। ਗਜ ਲੱਕੜ ਦਾ ਬਣਿਆ ਹੋਇਆ ਇੱਕ ਕਮਾਨ ਹੁੰਦਾ ਹੈ, ਜਿਸਦੇ ਦੋਵੇਂ ਕਿਨਾਰਿਆਂ 'ਤੇ ਛੇਕ ਹੁੰਦੇ ਹਨ, ਜਿੱਥੇ ਘੋੜੇ ਦੇ ਵਾਲ਼ ਕੱਸ ਕੇ ਬੰਨ੍ਹੇ ਜਾਂਦੇ ਹਨ। ਕਮਾਨ ਦੇ ਸੱਜੇ ਪਾਸੇ ਘੁੰਗਰੂ ਬੰਨ੍ਹੇ ਜਾਂਦੇ ਹਨ। ਕੀਰਤਨ ਦੀ ਸੰਗਤ ਵਿੱਚ ਪ੍ਰਯੋਗ ਹੋਣ ਵਾਲੇ ਗਜ 'ਤੇ ਘੁੰਗਰੂ ਨਹੀਂ ਹੁੰਦੇ।



ਸਰੰਦਾ ਨੂੰ ਅੱਜ ਵੀ ਪੰਜਾਬ ਅਤੇ ਹਰਿਆਣਾ ਦੇ ਲੋਕ-ਗਾਇਕ ਇੱਕ ਲੋਕ-ਸਾਜ਼ ਦੇ ਤੌਰ 'ਤੇ ਪ੍ਰਯੋਗ ਕਰਦੇ ਹਨ। ਪੰਜਾਬ ਦੀ ਗੁਰਮਤਿ ਸੰਗੀਤ ਪਰੰਪਰਾ ਵਿੱਚ ਸਰੰਦਾ ਸਾਜ਼ ਦੀ ਵਰਤੋਂ ਹੁੰਦੀ ਰਹੀ ਹੈ। ਇਸ ਤੋਂ ਇਲਾਵਾ ਪੰਜਾਬ ਦੇ ਪਰੰਪਰਾਗਤ ਢਾਡੀ ਵੀ ਇਸ ਸਾਜ਼ ਦੀ ਵਰਤੋਂ ਕਰਦੇ ਰਹੇ ਹਨ।

**ਅੱਠਵੀਂ** ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਡਾ. ਹਰਿੰਦਰ ਕੌਰ** ਦੁਆਰਾ ਲਿਖੀ ਜੀਵਨੀ '**ਸ੍ਰੀ ਗੁਰੂ ਅਰਜਨ ਦੇਵ ਜੀ**' ਵਿੱਚ ਸਰੰਦਾ ਸ਼ਬਦ ਦਾ ਜ਼ਿਕਰ ਆਉਂਦਾ ਹੈ। ਲੇਖਕਾ ਨੇ ਲਿਖਿਆ ਹੈ ਕਿ **ਸਰੰਦਾ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਮਨਪਸੰਦ ਸਾਜ਼ ਸੀ।**

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ : 203

# ਅੱਜ ਦਾ ਸ਼ਬਦ

## ਸਲਤਨਤ

**ਸਲਤਨਤ, ਅਰਬੀ ਭਾਸ਼ਾ** ਦਾ ਸ਼ਬਦ ਹੈ। **'ਸਲਤਨਤ'** ਸ਼ਬਦ ਦਾ ਅਰਥ ਹੁੰਦਾ ਹੈ- **ਰਾਜ, ਬਾਦਸ਼ਾਹ, ਹਕੂਮਤ, ਅਮਲਦਾਰੀ ਆਦਿ**। **ਸਲਤਨਤ, ਅੰਗਰੇਜ਼ੀ** ਭਾਸ਼ਾ ਦੇ ਸ਼ਬਦ *EMPIRE* ਦਾ ਸਮਾਨਅਰਥਕ ਸ਼ਬਦ ਹੈ। **ਸਲਤਨਤ,** ਰਾਜਨੀਤਿਕ ਪੱਖ ਤੋਂ ਮੁਲਕਾਂ ਅਤੇ ਲੋਕਾਂ ਦੀ ਵਿਸ਼ਾਲ ਭੂਗੋਲਿਕ ਮੰਡਲੀ ਨੂੰ ਕਿਹਾ ਜਾਂਦਾ ਹੈ। ਇਹ ਲੋਕ ਜਾਂ ਮੁਲਕ ਕਿਸੇ ਬਾਦਸ਼ਾਹ ਜਾਂ ਬੇਗਮ ਦੀ ਹੁਕਮਰਾਨੀ ਹੇਠ ਇਕੱਠੇ ਕੀਤੇ ਜਾਂਦੇ ਹਨ। **ਸਲਤਨ ਜਾਂ ਐਂਮਪਾਇਰ** ਦੀ ਵਰਤੋਂ ਕਿਸੇ ਵੱਡੇ ਪੱਧਰ ਦੇ ਸ਼ਾਹੂਕਾਰੀ ਉਦਯੋਗ, ਉਦਾਹਰਨ ਵਜੋਂ ਕੋਈ ਬਹੁ-ਰਾਸ਼ਟਰੀ, ਰਾਸ਼ਟਰੀ, ਖੇਤਰੀ ਜਾਂ ਸ਼ਹਿਰੀ ਪੱਧਰ ਦੀ ਸੰਸਥਾ ਵਾਸਤੇ ਵੀ ਕੀਤੀ ਜਾਂਦੀ ਹੈ।



ਨਕਸ਼ੇ ਵਿੱਚ ਰੰਗ ਕੀਤੀ ਹੋਈ ਥਾਂ ਬੁਲੰਦੀਆਂ ਸਮੇਂ ਸਿੱਖ ਸਲਤਨਤ ਹੈ।

**1799 ਈ: ਤੋਂ 1849** ਤੱਕ ਪੰਜਾਬ ਵਿੱਚ **ਸਿੱਖ ਸਲਤਨਤ** ਸੀ ਜਿਸਨੂੰ **ਸਿੱਖ ਐਂਪਾਇਰ, ਪੰਜਾਬੀ ਰਾਜ, ਸਿੱਖ ਖ਼ਾਲਸਾ ਰਾਜ ਜਾਂ ਸਰਕਾਰ-ਏ-ਖ਼ਾਲਸਾ** ਕਿਹਾ ਜਾਂਦਾ ਸੀ। ਇਹ ਸਲਤਨਤ ਮਹਾਰਾਜਾ ਰਣਜੀਤ ਸਿੰਘ ਅਤੇ ਉਸ ਦੇ ਪਰਿਵਾਰ ਦੇ ਅਧੀਨ ਸੀ। ਇਸ ਸਮੇਂ ਬਾਕੀ ਸਾਰੇ ਭਾਰਤ ਉੱਪਰ ਅੰਗਰੇਜ਼ੀ ਰਾਜ ਸੀ।

**ਛੇਵੀਂ ਤੋਂ ਬਾਰ੍ਹਵੀਂ** ਸ਼੍ਰੇਣੀਆਂ ਦੇ ਲਗਪਗ ਹਰ ਵਿਸ਼ੇ ਵਿੱਚ **ਸਲਤਨਤ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਸਲਾਰੀ

**ਸਲਾਰੀ** ਇਸਤਰੀਆਂ ਦੇ ਸਿਰ 'ਤੇ ਲੈਣ ਵਾਲ਼ੀ ਲਾਲ ਅਤੇ ਕਾਲੀਆਂ ਧਾਰੀਆਂ ਵਾਲ਼ੀ ਮੋਟੇ ਜਾਂ ਖੱਦਰ ਦੇ **ਕੱਪੜੇ ਦੀ ਚਾਦਰ** ਨੂੰ ਕਿਹਾ ਜਾਂਦਾ ਹੈ। **ਸਲਾਰੀ** ਆਮ ਤੌਰ 'ਤੇ ਬਜ਼ੁਰਗ ਔਰਤਾਂ ਸਰਦੀ ਦੀ ਸ਼ੁਰੂਆਤ ਵਿੱਚ ਲੈਣੀਆਂ ਸ਼ੁਰੂ ਕਰਦੀਆਂ ਹਨ। ਸਲਾਰੀ ਨੂੰ ਕੁੜੀਆਂ ਜਾਂ ਮੁਟਿਆਰਾਂ ਵੀ ਲੈ ਸਕਦੀਆਂ ਹਨ। ਅਸਲ ਵਿੱਚ ਸਲਾਰੀ **ਖੇਸੀ ਵਰਗੀ ਚਾਦਰ** ਹੁੰਦੀ ਹੈ, ਜਿਸ ਨੂੰ ਸਰਦੀਆਂ ਦੇ ਮੌਸਮ ਵਿੱਚ ਇਸਤੇਮਾਲ ਕੀਤਾ ਜਾਂਦਾ ਹੈ।



ਉਪਰੋਕਤ ਤਸਵੀਰ ਵਿੱਚ ਔਰਤ ਦੇ ਸਿਰ 'ਤੇ ਲਈ ਸਲਾਰੀ ਦਿਖਾਈ ਦੇ ਰਹੀ ਹੈ।

ਸਿਰ 'ਤੇ ਲੈਣ ਵਾਲ਼ੀ ਚਾਦਰ ਪਚਾਧ ਦੇ ਵਸਨੀਕਾਂ ਦੀਆਂ ਪਚਾਧਣਾਂ ਲੈਂਦੀਆਂ ਹਨ। **ਪਚਾਧ** ਤੋਂ ਭਾਵ ਹੈ- **ਪੱਛਮ**। ਪੱਛਮੀ ਪੰਜਾਬ ਜਾਂ ਲਹਿੰਦੇ ਪੰਜਾਬ ਨੂੰ ਪਚਾਧ ਦਾ ਇਲਾਕਾ ਮੰਨਿਆ ਜਾਂਦਾ ਹੈ ਅਤੇ ਉੱਥੋਂ ਦੇ ਵਸਨੀਕਾਂ ਨੂੰ ਪਚਾਧੇ ਕਿਹਾ ਜਾਂਦਾ ਹੈ। ਪੱਛਮੀ ਪੰਜਾਬ ਦੀਆਂ ਔਰਤਾਂ **ਸਲਾਰੀ** ਦੀ ਵਰਤੋਂ ਕਰਦੀਆਂ ਹਨ।

ਗਿਆਰ੍ਹਵੀਂ ਸ਼੍ਰੇਣੀ ਦੀ ਪੰਜਾਬੀ ਲਾਜ਼ਮੀ ਦੇ ਪਾਠਕ੍ਰਮ ਵਿੱਚ ਸ਼ਾਮਲ ਪੰਜਾਬੀ ਲੋਕ-ਗੀਤਾਂ ਦੀ ਵੰਨਗੀ **ਢੋਲਾ** ਵਿੱਚ **ਸਲਾਰੀ** ਸ਼ਬਦ ਦਾ ਜ਼ਿਕਰ ਆਇਆ ਹੈ।

ਸੜੀਆਂ ਗਲ਼ੀਆਂ ਤੇ ਛੋਹਰਾ ਕਰ ਨਾ ਇੰਜ ਬਖੇੜੇ,
ਲੜ **ਸਲਾਰੀ** ਦਾ ਛੋੜਦੇ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਸਵੈ-ਘੋਸ਼ਣਾ

**ਸਵੈ-ਘੋਸ਼ਣਾ** ਸ਼ਬਦ ਦੀ ਉਤਪਤੀ ਦੋ ਸ਼ਬਦਾਂ **ਸਵੈ** ਅਤੇ **ਘੋਸ਼ਣਾ** ਨੂੰ ਮਿਲਾ ਕੇ ਹੋਈ ਹੈ। ਸਵੈ ਸ਼ਬਦ ਸੰਸਕ੍ਰਿਤ ਭਾਸ਼ਾ ਤੋਂ ਪੰਜਾਬੀ ਵਿਚ ਆਇਆ ਹੈ ਜਿਸ ਦਾ ਅਰਥ ਹੈ- ਆਪਣਾ ਜਾਂ ਖ਼ੁਦ। ਘੋਸ਼ਣਾ ਸ਼ਬਦ ਵੀ ਸੰਸਕ੍ਰਿਤ ਭਾਸ਼ਾ ਤੋਂ ਪੰਜਾਬੀ ਵਿੱਚ ਆਇਆ ਹੈ। ਘੋਸ਼ਣਾ ਦਾ ਅਰਥ ਹੈ- ਐਲਾਨ ਕਰਨਾ, ਮੁਨਾਦੀ ਜਾਂ ਉੱਚੀ ਆਵਾਜ਼ ਵਿੱਚ ਬੋਲਣਾ।

ਸਵੈ-ਘੋਸ਼ਣਾ ਦਾ ਅਰਥ ਹੈ- ਖ਼ੁਦ ਵੱਲੋਂ ਕੋਈ ਐਲਾਨ ਕਰਨਾ। ਇਹ ਐਲਾਨ ਕਿਸੇ ਵੀ ਵਿਅਕਤੀ ਵੱਲੋਂ ਖੁਦ ਅਤੇ ਲਿਖਤੀ ਤੌਰ 'ਤੇ ਕੀਤਾ ਜਾਂਦਾ ਹੈ। ਇਹ ਐਲਾਨ ਬਿਨਾਂ ਕਿਸੇ ਦਬਾਅ ਦੇ ਵਿਅਕਤੀ ਖੁਦ ਆਪਣੀ ਇੱਛਾ ਅਨੁਸਾਰ ਕਰਦਾ ਹੈ।

ਅੰਗਰੇਜ਼ੀ ਭਾਸ਼ਾ ਵਿੱਚ ਸਵੈ-ਘੋਸ਼ਣਾ ਲਈ '**Self Declaration**' ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ। ਅੱਜਕੱਲ੍ਹ ਬਹੁਤੇ ਦਫ਼ਤਰੀ ਕੰਮਕਾਜਾਂ ਵਿੱਚ ਸਵੈ-ਘੋਸ਼ਣਾ ਦੀ ਵਰਤੋਂ ਹੁੰਦੀ ਹੈ। ਡਰਾਈਵਿੰਗ ਲਾਈਸੈਂਸ ਬਣਾਉਣ ਲਈ, ਰਿਹਾਇਸ਼ੀ ਸਰਟੀਫ਼ਿਕੇਟ ਜਾਂ ਹੋਰ ਕਿਸੇ ਵੀ ਤਰ੍ਹਾਂ ਦਾ ਸਰਟੀਫ਼ਿਕੇਟ ਬਣਾਉਣ ਲਈ ਆਦਿ ਸਭ ਦਸਤਾਵੇਜ਼ਾਂ ਨਾਲ ਅਕਸਰ ਸਵੈ-ਘੋਸ਼ਣਾ ਲਗਾਇਆ ਜਾਂਦਾ ਹੈ। ਸਵੈ ਘੋਸ਼ਣਾ ਸਾਡੇ ਜੀਵਨ ਦੀ ਨਿੱਤ-ਵਰਤੋਂ ਦਾ ਸ਼ਬਦ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਸਾਹਾ ਕਢਾਉਣਾ

**ਸਾਹਾ ਕਢਾਉਣਾ** ਪੰਜਾਬ ਵਿੱਚ ਕੀਤੀਆਂ ਜਾਂਦੀਆਂ ਵਿਆਹ ਦੀਆਂ ਰਸਮਾਂ ਵਿੱਚੋਂ ਇਕ ਮਹੱਤਵਪੂਰਨ ਰਸਮ ਹੈ। **ਮਹਾਨ ਕੋਸ਼** ਅਨੁਸਾਰ ਸਾਹਾ ਸ਼ਬਦ ਸੰਸਕ੍ਰਿਤ ਭਾਸ਼ਾ ਦੇ ਦੋ ਸ਼ਬਦਾਂ **ਸੁ** ਅਤੇ **ਅਹ** ਦੇ ਮੇਲ ਤੋਂ ਬਣਿਆ ਹੈ। **ਸੁ** ਦਾ ਅਰਥ ਹੈ- **ਚੰਗਾ** ਅਤੇ **ਅਹ** ਦਾ ਅਰਥ ਹੈ- **ਦਿਨ**। ਗ੍ਰਹਿਆਂ ਦਾ ਹਿਸਾਬ ਲਗਾ ਕੇ ਵਿਆਹ ਲਈ ਨਿਸ਼ਚਿਤ ਕੀਤੇ ਸ਼ੁੱਭ ਦਿਨ ਨੂੰ ਸਾਹਾ ਕਿਹਾ ਜਾਂਦਾ ਹੈ। ਮੰਗਣੀ ਤੋਂ ਪਿੱਛੋਂ ਕਿਸੇ ਸ਼ੁੱਭ ਮਹੀਨੇ ਦੀ ਤਿੱਥ ਤੇ ਘੜੀ ਵਿਆਹ ਲਈ ਨਿਸ਼ਚਿਤ ਕਰ ਲਈ ਜਾਂਦੀ ਹੈ। ਪੰਜਾਬ ਵਿੱਚ ਇਸ ਰਸਮ ਨੂੰ **'ਸਾਹਾ ਕਢਾਉਣਾ'** ਕਹਿੰਦੇ ਹਨ।




ਉਕਤ ਤਸਵੀਰ ਵਿੱਚ ਸਾਹੇ ਦੀ ਚਿੱਠੀ ਦਾ ਨਮੂਨਾ ਨਜ਼ਰ ਆ ਰਿਹਾ ਹੈ।

ਇਸ ਪਿੱਛੋਂ ਜਦ ਵਿਆਹ ਵਿੱਚ ਕੁਝ ਕੁ ਦਿਨ ਰਹਿ ਜਾਣ ਤਾਂ ਕੁੜੀ ਵਾਲ਼ੇ ਵਿਆਹ ਲਈ ਨਿਸ਼ਚਿਤ ਕੀਤੀ ਤਰੀਕ ਲਿਖਤੀ ਰੂਪ ਵਿੱਚ ਮੁੰਡੇ ਦੇ ਘਰ ਭੇਜਦੇ ਹਨ। ਇਸ ਲਿਖਤ ਨੂੰ **'ਸਾਹੇ ਦੀ ਚਿੱਠੀ' ਜਾਂ 'ਸਾਹਿ ਚਿੱਠੀ'** ਕਿਹਾ ਜਾਂਦਾ ਹੈ। 'ਸਾਹੇ ਦੀ ਚਿੱਠੀ' ਦੱਭ,ਚੌਲ, ਹਲਦੀ, ਖੰਮ੍ਹਣੀ ਆਦਿ ਵਿੱਚ ਲਪੇਟ ਕੇ ਵਿਚੋਲੇ ਦੇ ਹੱਥ ਮੁੰਡੇ ਵਾਲ਼ਿਆਂ ਨੂੰ ਭੇਜੀ ਜਾਂਦੀ ਹੈ। ਪੰਜਾਬ ਵਿੱਚ ਅੱਜ ਵੀ ਇਹ ਰਸਮ ਕਿਸੇ ਨਾ ਕਿਸੇ ਰੂਪ ਵਿੱਚ ਮੌਜੂਦ ਹੈ।

ਵੱਖ-ਵੱਖ ਜਮਾਤਾਂ ਦੇ ਪਾਠ-ਕ੍ਰਮ ਵਿੱਚ 'ਸਾਹਾ ਕਢਾਉਣਾ' ਜਾਂ 'ਸਾਹੇ ਦੀ ਚਿੱਠੀ' ਦਾ ਜ਼ਿਕਰ ਆਉਂਦਾ ਹੈ। **ਬਾਰ੍ਹਵੀਂ** ਜਮਾਤ ਦੇ **ਪੰਜਾਬੀ ਲਾਜ਼ਮੀ** ਵਿਸ਼ੇ ਦੇ ਪਾਠ-ਕ੍ਰਮ ਵਿੱਚ ਸ਼ਾਮਲ **ਗੁਲਜ਼ਾਰ ਸਿੰਘ ਸੰਧੂ** ਜੀ ਦੁਆਰਾ ਲਿਖੇ ਲੇਖ **'ਪੰਜਾਬ ਦੇ ਰਸਮ-ਰਿਵਾਜ'** ਵਿੱਚ **'ਸਾਹਾ ਕਢਾਉਣਾ'** ਅਤੇ **'ਸਾਹੇ ਦੀ ਚਿੱਠੀ'** ਆਦਿ ਰਸਮਾਂ ਦਾ ਜ਼ਿਕਰ ਆਉਂਦਾ ਹੈ।

# ਅੱਜ ਦਾ ਸ਼ਬਦ

## ਸਾਕਾ

**ਸਾਕਾ** ਇਤਿਹਾਸ ਵਿੱਚ ਵਾਪਰੀ ਅਜਿਹੀ **ਵੱਡੀ ਅਤੇ ਅਨੋਖੀ ਘਟਨਾ** ਨੂੰ ਕਹਿੰਦੇ ਹਨ, ਜਿਹੜੀ ਦਿਲ ਦਹਿਲਾ ਦੇਣ ਵਾਲ਼ੀ ਹੋਵੇ ਅਤੇ ਲੰਬੇ ਸਮੇਂ ਤੱਕ ਲੋਕਾਂ ਦੇ ਮਨਾਂ ਵਿੱਚ ਚੇਤੇ ਰਹਿਣ ਵਾਲ਼ੀ ਹੋਵੇ। ਉਹ ਘਟਨਾ ਜਿਹੜੀ ਇਤਿਹਾਸ ਵਿੱਚ ਪ੍ਰਸਿੱਧ ਰਹਿਣ ਯੋਗ ਹੋਵੇ। ਇਹ ਘਟਨਾ ਸਾਧਾਰਨ ਨਾ ਹੋ ਕੇ **ਘੱਲੂਘਾਰੇ ਦੀ ਸ਼ਕਲ ਵਿੱਚ ਵਾਪਰੀ** ਹੁੰਦੀ ਹੈ। **ਘੱਲੂਘਾਰਾ, ਘਮਸਾਨ ਦੇ ਯੁੱਧ** ਨੂੰ ਕਹਿੰਦੇ ਹਨ। ਇਹ ਯੁੱਧ ਬਰਾਬਰ ਦੀਆਂ ਧਿਰਾਂ ਵਿਚਕਾਰ ਨਹੀਂ ਹੁੰਦਾ, ਸਗੋਂ ਇੱਕ ਧਿਰ ਜਾਬਰ ਹੁੰਦੀ ਹੈ ਅਤੇ ਇੱਕ ਧਿਰ ਮਜ਼ਲੂਮ ਹੁੰਦੀ ਹੈ। ਫਿਰ ਵੀ ਮਜ਼ਲੂਮ ਧਿਰ ਬਹਾਦਰੀ ਨਾਲ਼ ਲੜਦੀ ਹੋਈ ਸ਼ਹਾਦਤ ਪ੍ਰਾਪਤ ਕਰ ਲੈਂਦੀ ਹੈ।



ਉਪਰੋਕਤ ਤਸਵੀਰ **ਸਾਕਾ ਸਰਹਿੰਦ** ਦੀ ਹੈ।

ਇਤਿਹਾਸ ਵਿੱਚ ਸਭ ਤੋਂ ਦਰਦਨਾਕ ਅਤੇ ਦਿਲ ਨੂੰ ਦਹਿਲਾ ਦੇਣ ਵਾਲ਼ਾ **ਸਾਕਾ** ਸਰਹਿੰਦ ਵਿੱਚ ਵਾਪਰਿਆ ਸੀ ਜਦੋਂ **ਸ੍ਰੀ ਗੁਰੂ ਗੋਬਿੰਦ ਸਿੰਘ ਜੀ** ਦੇ ਦੋ **ਛੋਟੇ ਸਾਹਿਬਜ਼ਾਦਿਆਂ** ਨੂੰ ਸੂਬਾ ਸਰਹਿੰਦ ਵੱਲੋਂ ਜਿਉਂਦਿਆਂ ਨੀਹਾਂ ਵਿੱਚ ਚਿਣਵਾ ਦਿੱਤਾ ਗਿਆ ਸੀ।

**ਜਲ੍ਹਿਆਂ ਵਾਲ਼ਾ ਬਾਗ਼** ਦੀ ਘਟਨਾ ਨੂੰ ਵੀ **ਸਾਕਾ** ਕਿਹਾ ਜਾਂਦਾ ਹੈ, ਜਿੱਥੇ 13 **ਅਪ੍ਰੈਲ** 1919 ਨੂੰ ਵਿਸਾਖੀ ਵਾਲ਼ੇ ਦਿਨ ਜੁੜੇ ਹੋਏ ਅਨੇਕਾਂ ਲੋਕਾਂ ਨੂੰ ਅੰਗਰੇਜ਼ ਹਕੂਮਤ ਦੇ **ਜਨਰਲ ਡਾਇਰ** ਨੇ ਹੁਕਮ ਦੇ ਕੇ ਗੋਲ਼ੀਆਂ ਨਾਲ਼ ਭੁੰਨ੍ਹ ਦਿੱਤਾ ਸੀ।

ਅੱਠਵੀਂ ਸ਼੍ਰੇਣੀ ਦੀ ਪੰਜਾਬੀ ਪਾਠ ਪੁਸਤਕ ਵਿੱਚ ਦਰਜ **ਸ਼ਿਵ ਕੁਮਾਰ ਬਟਾਲਵੀ** ਦੁਆਰਾ ਲਿਖੀ ਕਵਿਤਾ **'ਜੈ ਭਾਰਤ ਮਾਤਾ'** ਵਿੱਚ **ਸਾਕਾ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਸਾਕਾਦਾਰੀ

**ਸਾਕਾਦਾਰੀ** ਤੋਂ ਭਾਵ ਹੈ- **ਰਿਸ਼ਤੇਦਾਰੀ**। ਸਾਕਾਦਾਰੀ ਸ਼ਬਦ ਮੂਲ ਸ਼ਬਦ **ਸਾਕ** ਨਾਲ਼ **ਦਾਰੀ** ਪਿਛੇਤਰ ਲਗਾ ਕੇ ਬਣਾਇਆ ਗਿਆ ਹੈ। **ਸਾਕ** ਸ਼ਬਦ ਸੰਸਕ੍ਰਿਤ ਭਾਸ਼ਾ ਦੇ ਸ਼ਬਦ **ਸਵਾਕਾ** ਤੋਂ ਬਣਿਆ ਹੈ। **ਸਾਕ** ਦਾ ਅਰਥ ਹੈ- **ਰਿਸ਼ਤਾ, ਸੰਬੰਧ ਜਾਂ ਨਾਤਾ**।

ਸਾਕ ਤੋਂ ਅੱਗੇ **ਸਕਾ** ਸ਼ਬਦ ਬਣਿਆ ਹੈ। **ਸਕਾ** ਦਾ ਅਰਥ ਹੈ- **ਖ਼ੂਨ ਦੇ ਰਿਸ਼ਤੇ ਵਾਲ਼ਾ, ਇੱਕੋ ਟੱਬਰ ਦਾ ਜਾਂ ਆਪਣੇ ਖ਼ਾਨਦਾਨ ਦਾ**। ਆਪਸ ਵਿੱਚ ਸਕੇ ਲੋਕਾਂ ਦੀ ਰਿਸ਼ਤੇਦਾਰੀ ਨੂੰ ਸਾਕਾਦਾਰੀ ਕਿਹਾ ਜਾਂਦਾ ਹੈ। ਸਾਕਾਦਾਰੀ ਲਈ ਸਕੀਰੀ ਸ਼ਬਦ ਵੀ ਵਰਤਿਆ ਜਾਂਦਾ ਹੈ।

ਸਾਕਾਦਾਰੀ ਵਿਆਹ ਸੰਬੰਧਾਂ ਦੇ ਆਧਾਰ 'ਤੇ ਬਣਦੀ ਹੈ, ਜਿਸ ਵਿਚ ਕੁੜੀ ਜਾਂ ਮੁੰਡੇ ਦਾ ਸਾਕ ਕਿਸੇ ਪਰਿਵਾਰ ਵਿਚ ਕਰਕੇ ਉਨ੍ਹਾਂ ਨਾਲ਼ ਸੰਬੰਧ ਸਥਾਪਿਤ ਕੀਤੇ ਜਾਂਦੇ ਹਨ।



**ਸਾਕਾਦਾਰੀ, ਸਾਕ, ਸਕਾ, ਸਕੀਰੀ** ਆਦਿ ਸ਼ਬਦ ਪੰਜਾਬੀ ਜਨ-ਜੀਵਨ ਦੀ ਨਿੱਤ-ਵਰਤੋਂ ਦੇ ਸ਼ਬਦ ਹਨ। ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਸਾਕਾਦਾਰੀ, ਸਾਕ, ਸਕਾ, ਸਕੀਰੀ ਆਦਿ ਸ਼ਬਦਾਂ ਦਾ ਜ਼ਿਕਰ ਆਉਂਦਾ ਹੈ। ਉਦਾਹਰਨ ਵਜੋਂ **ਨੌਵੀਂ** ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਧਨੀ ਰਾਮ ਚਾਤ੍ਰਿਕ** ਦੀ ਕਵਿਤਾ '**ਵਹਿੰਦਾ ਜਾਏ**' ਵਿੱਚ ਸਾਕਾਦਾਰੀ ਸ਼ਬਦ ਦਾ ਜ਼ਿਕਰ ਦੇਖਿਆ ਜਾ ਸਕਦਾ ਹੈ-

ਨਾਲ਼ ਸਮੁੰਦਰ **ਸਾਕਾਦਾਰੀ,**
ਵਿਛੜੇ ਮਿਲੇ ਹਜ਼ਾਰਾਂ ਵਾਰੀ,
ਖਾ ਗਰਮੀ ਅਸਮਾਨੇ ਚੜ੍ਹਿਆ,
ਮੁੜ ਪਹਾੜ 'ਤੇ ਵਹਿੰਦਾ ਜਾਏ।
ਨੀਰ ਨਦੀ ਦਾ ਵਹਿੰਦਾ ਜਾਏ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਸ਼ਾਖ

**ਸ਼ਾਖ** ਸ਼ਬਦ ਮੂਲ ਰੂਪ ਵਿੱਚ **ਫ਼ਾਰਸੀ** ਭਾਸ਼ਾ ਦਾ ਸ਼ਬਦ ਹੈ। ਫ਼ਾਰਸੀ ਵਿੱਚ ਸ਼ਾਖ ਦਾ ਅਰਥ **ਡਾਲ੍ਹੀ ਜਾਂ ਬਾਂਹ** ਹੈ। ਸ਼ਾਖ ਸ਼ਬਦ ਸੰਸਕ੍ਰਿਤ ਭਾਸ਼ਾ ਦੇ ਸ਼ਬਦ ਸਾਖਾ (sakha) ਨਾਲ਼ ਵੀ ਮਿਲਦਾ ਹੈ। ਸੰਸਕ੍ਰਿਤ ਵਿੱਚ ਸ਼ਾਖਾ ਦਾ ਅਰਥ **ਡਾਲ੍ਹੀ, ਸਰੀਰ ਦਾ ਅੰਗ, ਵਿਭਾਗ ਜਾਂ ਸੰਪ੍ਰਦਾਇ** ਹੈ।

ਪੰਜਾਬੀ ਵਿੱਚ ਸ਼ਾਖ ਦਾ ਅਰਥ **ਡਾਲ੍ਹੀ ਜਾਂ ਟਾਹਣੀ** ਹੈ। ਕਿਸੇ ਛੋਟੀ ਨਹਿਰ ਨੂੰ, ਜੋ ਕਿਸੇ ਵੱਡੀ ਨਹਿਰ ਵਿੱਚੋਂ ਨਿੱਕਲਦੀ ਹੋਵੇ, ਨੂੰ ਵੀ ਸ਼ਾਖ ਕਿਹਾ ਜਾਂਦਾ ਹੈ।



ਉਕਤ ਤਸਵੀਰ ਵਿੱਚ ਇੱਕ ਬਿਰਖ਼ ਦੀ ਸ਼ਾਖ ਨਜ਼ਰ ਆ ਰਹੀ ਹੈ।

ਪੰਜਾਬੀ ਵਿੱਚ ਸ਼ਾਖ ਦੇ ਵਿਕਸਿਤ ਰੂਪ ਨੂੰ **ਸ਼ਾਖਾ ਜਾਂ ਸ਼ਾਖ਼ਾ** ਵੀ ਕਿਹਾ ਜਾਂਦਾ ਹੈ। ਅੰਗਰੇਜ਼ੀ ਭਾਸ਼ਾ ਵਿੱਚ ਸ਼ਾਖ ਜਾਂ ਸ਼ਾਖ਼ਾ ਲਈ **Branch** ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ। ਇਸ ਤਰ੍ਹਾਂ ਸ਼ਾਖ ਬਹੁਅਰਥੀ ਸ਼ਬਦ ਹੈ। ਕਿਸੇ ਬਿਰਖ਼ ਦੀ ਟਾਹਣੀ ਨੂੰ ਸ਼ਾਖ ਕਿਹਾ ਜਾਂਦਾ ਹੈ। ਕਿਸੇ ਮੁੱਖ ਨਹਿਰ ਵਿੱਚੋਂ ਨਿੱਕਲੀ ਛੋਟੀ ਨਹਿਰ ਨੂੰ ਵੀ ਸ਼ਾਖ ਕਿਹਾ ਜਾਂਦਾ ਹੈ। ਕਿਸੇ ਵੱਡੀ ਸੰਸਥਾ ਦਾ ਹਿੱਸਾ ਕਿਸੇ ਉਪ ਸੰਸਥਾ ਨੂੰ ਵੀ ਸ਼ਾਖ ਕਿਹਾ ਜਾਂਦਾ ਹੈ।

ਸ਼ਾਖ, ਸ਼ਾਖ਼ ਜਾਂ ਸ਼ਾਖ਼ਾ ਪੰਜਾਬੀ ਜਨ-ਜੀਵਨ ਦਾ ਆਮ ਵਰਤੋਂ ਦੇ ਸ਼ਬਦ ਹਨ। ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਵੀ ਬਹੁਤ ਥਾਂਵਾਂ 'ਤੇ ਇਹਨਾਂ ਸ਼ਬਦਾਂ ਦਾ ਜ਼ਿਕਰ ਮਿਲਦਾ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਸਾਰ

**ਸਾਰ** ਤੋਂ ਭਾਵ-ਸੰਖੇਪ ਕਰਨਾ, ਮੁੱਲ ਜਾਂ ਨਿਚੋੜ ਕੱਢਣਾ ਹੈ। **ਸਾਰ** ਲੋਹੇ ਦੇ **ਸ਼ੁੱਧ ਰੂਪ** ਨੂੰ ਵੀ ਕਿਹਾ ਜਾਂਦਾ ਹੈ। ਇਸ ਨੂੰ **ਫ਼ੌਲਾਦ** ਵੀ ਕਿਹਾ ਜਾ ਸਕਦਾ ਹੈ। **ਪੰਜ ਮਣ** ਲੋਹੇ ਨੂੰ ਗਰਮ ਕਰ ਕੇ ਕੁੱਟਿਆ ਜਾਂਦਾ ਹੈ। ਜਦੋਂ **ਪੰਜ ਮਣ** ਲੋਹੇ ਦੀ ਮਾਤਰਾ ਸਿਰਫ **ਪੰਜ ਸੇਰ** ਰਹਿ ਜਾਂਦੀ ਹੈ ਤਾਂ ਇਹ **ਸਾਰ** ਬਣ ਜਾਂਦਾ ਹੈ। ਇਸ ਪ੍ਰਕਾਰ ਤਿਆਰ ਹੋਏ ਇਸ **ਫ਼ੌਲਾਦੀ ਲੋਹੇ** ਵਿੱਚ ਬਹੁਤ ਜ਼ਿਆਦਾ ਸ਼ਕਤੀ ਪੈਦਾ ਹੋ ਜਾਂਦੀ ਹੈ ਅਤੇ ਇਹ ਹਰ ਤਰ੍ਹਾਂ ਦੀ ਧਾਤ ਨੂੰ ਕੱਟਣ ਦੇ ਯੋਗ ਹੋ ਜਾਂਦਾ ਹੈ।



ਉਪਰੋਕਤ ਤਸਵੀਰ ਵਿੱਚ ਦਿਖਾਈ ਦੇ ਰਹੀ **ਨਾਗਣੀ ਬਰਛੀ** ਸਾਰ ਦੀ ਬਣੀ ਹੋਈ ਹੈ।

ਸੱਤਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਡਾ. ਜਗੀਰ ਸਿੰਘ** ਦੁਆਰਾ ਲਿਖੀ ਕਾਵਿ-ਕਹਾਣੀ **'ਬਚਿੱਤਰ ਸਿੰਘ ਦੀ ਬਹਾਦਰੀ'** ਵਿੱਚ ਜਿਸ **ਨਾਗਣੀ ਬਰਛੀ** ਦਾ ਜ਼ਿਕਰ ਕੀਤਾ ਗਿਆ ਹੈ ਉਹ **ਸਾਰ** ਦੀ ਬਣੀ ਹੋਈ ਸੀ। ਭਾਈ ਬਚਿੱਤਰ ਸਿੰਘ ਜੀ ਦੁਆਰਾ ਪਹਾੜੀ ਰਾਜਿਆਂ ਨਾਲ਼ ਲੜਾਈ ਸਮੇਂ ਇਸ **ਨਾਗਣੀ ਬਰਛੀ** ਦੀ ਵਰਤੋਂ ਕੀਤੀ ਗਈ ਸੀ। ਪਹਾੜੀ ਰਾਜਿਆਂ ਦੇ ਮਸਤ ਹਾਥੀ ਦੇ ਸਿਰ 'ਤੇ ਬੰਨ੍ਹੀ ਹੋਈ **ਗੈਂਡੇ ਦੇ ਚਮੜੇ ਵਾਲ਼ੀ ਢਾਲ** ਵਿੱਚੋਂ ਬੰਦੂਕ ਦੀ ਗੋਲ਼ੀ ਵੀ ਨਹੀਂ ਲੰਘ ਸਕਦੀ ਸੀ ਪ੍ਰੰਤੂ ਭਾਈ ਬਚਿੱਤਰ ਸਿੰਘ ਦੀ ਬਰਛੀ ਇੱਕ ਵਾਰ ਵਿੱਚ ਹੀ ਢਾਲ ਨੂੰ ਚੀਰਦੀ ਹੋਈ ਹਾਥੀ ਦੇ ਮੱਥੇ ਵਿੱਚ ਧਸ ਗਈ ਸੀ।

ਦਸਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਸ੍ਰੀ ਗੁਰੂ ਗੋਬਿੰਦ ਸਿੰਘ ਜੀ** ਦੁਆਰਾ ਰਚਿਤ **ਚੰਡੀ ਦੀ ਵਾਰ** ਵਿੱਚ ਵੀ **ਸਾਰ** ਸ਼ਬਦ ਦੀ ਵਰਤੋਂ ਕੀਤੀ ਗਈ ਹੈ। **ਚੰਡੀ ਦੀ ਵਾਰ** ਵਿੱਚ ਜ਼ਿਕਰ ਕੀਤਾ ਗਿਆ ਹੈ ਕਿ ਲੜਾਈ ਲੜਦੇ ਸਮੇਂ **ਦੁਰਗਾ ਦੇਵੀ** ਕੋਲ਼ ਜੋ ਤਲਵਾਰ ਸੀ ਉਹ ਸਾਰ ਦੀ ਬਣੀ ਹੋਈ ਸੀ।

ਚੋਟ ਪਈ ਦਮਾਮੇ ਦਲਾਂ ਮੁਕਾਬਲਾ।। ਦੇਵੀ ਦਸਤ ਨਚਾਈ ਸੀਹਣਿ ਸਾਰ ਦੀ।।
ਪੇਟ ਮਲੰਦੇ ਲਾਈ ਮਹਖੇ ਦੈਂਤ ਨੂੰ।। ਗੁਰਦੇ ਆਂਦਾਂ ਖਾਈ ਨਾਲੇ ਰੁੱਕੜੇ।।
ਜੇਹੀ ਦਿਲ ਵਿੱਚ ਆਈ ਕਹੀ ਸੁਣਾਇਕੇ।। ਚੋਟੀ ਜਾਣੁ ਦਿਖਾਈ ਤਾਰੇ ਧੂਮ ਕੇਤ।।

# ਅੱਜ ਦਾ ਸ਼ਬਦ

## ਸਾਂਬਰ

**ਸਾਂਬਰ** ਜਾਂ **ਸਾਂਬਰ ਹਿਰਨ** ਭਾਰਤ ਵਿੱਚ ਮਿਲਣ ਵਾਲ਼ੀ **ਹਿਰਨ ਜਾਤੀ** ਦੀ ਇੱਕ ਕਿਸਮ ਹੈ। ਹਿਰਨ ਦੀ ਇਹ ਕਿਸਮ **ਭਾਰਤ** ਦੇ ਹਰ ਕੋਨੇ ਵਿੱਚ ਪਾਈ ਜਾਂਦੀ ਹੈ ਅਤੇ ਇਸਨੂੰ **ਪੰਜਾਬ ਅਤੇ ਹਰਿਆਣਾ** ਦੇ ਜੰਗਲੀ ਖੇਤਰਾਂ ਵਿੱਚ ਵੀ ਵੇਖਿਆ ਜਾ ਸਕਦਾ ਹੈ। ਇਸ ਦੇ ਸਿੰਗ ਕਈ ਸ਼ਾਖਾਵਾਂ ਵਿੱਚ ਹੁੰਦੇ ਹਨ। ਸਾਂਬਰ ਦੇ ਸਿੰਗ ਵੱਡੇ ਅਤੇ ਮਜ਼ਬੂਤ ਹੁੰਦੇ ਹਨ ਅਤੇ ਸ਼ਿਕਾਰੀਆਂ ਤੋਂ ਬਚਾਅ ਲਈ ਹਥਿਆਰਾਂ ਦਾ ਕੰਮ ਕਰਦੇ ਹਨ। ਸਿੰਗ ਸਿਰਫ਼ ਨਰ ਸਾਂਬਰ ਹਿਰਨ ਦੇ ਹੀ ਹੁੰਦੇ ਹਨ। ਇਸ ਕਿਸਮ ਦੇ ਹਿਰਨਾਂ ਦੀ **ਸੁੰਘਣ ਅਤੇ ਸੁਣਨ** ਸ਼ਕਤੀ ਕਾਫੀ ਤੇਜ਼ ਹੁੰਦੀ ਹੈ। ਇਹ ਵਧੀਆ **ਤੈਰਾਕ** ਵਜੋਂ ਵੀ ਜਾਣਿਆ ਜਾਂਦਾ ਹੈ।



ਉਪਰੋਕਤ ਤਸਵੀਰ ਵਿੱਚ ਸਾਂਬਰ ਹਿਰਨ ਨਜ਼ਰ ਆ ਰਿਹਾ ਹੈ।

ਇਹ ਹਿਰਨ **ਘਾਹ, ਰੁੱਖਾਂ ਦੇ ਛਿੱਲੜ, ਪੱਤੇ, ਬੀਜ ਅਤੇ ਫ਼ਲਾਂ** ਨੂੰ ਆਪਣਾ ਭੋਜਨ ਬਣਾਉਂਦੇ ਹਨ। ਨਰ ਸਾਂਬਰ ਹਿਰਨ, ਮਾਦਾ ਤੋਂ ਅਕਾਰ ਵਿੱਚ ਵੱਡਾ ਹੁੰਦਾ ਹੈ। ਇਸ ਦੀ ਗਰਦਨ ਦੁਆਲੇ ਵਾਲ਼ਾਂ ਦੀ ਮੋਟੀ ਜੱਤ ਹੁੰਦੀ ਹੈ ਅਤੇ ਰੰਗ ਗੂੜ੍ਹਾ ਭੂਰਾ ਹੁੰਦਾ ਹੈ। ਦਿਨ ਸਮੇਂ ਅਰਾਮ ਅਤੇ ਰਾਤ ਸਮੇਂ ਚੁਸਤੀ ਵਰਤਣ ਵਾਲ਼ਾ ਸਾਂਬਰ ਹਿਰਨ **ਉੜੀਸਾ** ਦਾ **ਰਾਜ ਜਾਨਵਰ** ਹੈ।

**ਛੇਵੀਂ ਜਮਾਤ** ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਪੁਸਤਕ ਵਿੱਚ ਦਰਜ **ਬੀਬੀ ਸੁਖਵੰਤ ਮਾਨ** ਦੁਆਰਾ ਲਿਖੀ ਕਹਾਣੀ '**ਝੀਲ, ਪਸ਼ੂ-ਪੰਛੀ ਅਤੇ ਬੱਚੇ**' ਵਿੱਚ **ਸਾਂਬਰ** ਦਾ ਜ਼ਿਕਰ ਕੀਤਾ ਗਿਆ ਹੈ।

# ਅੱਜ ਦਾ ਸ਼ਬਦ

## ਸਿਹਰਾ

**ਸਿਹਰਾ** ਸ਼ਬਦ ਦੀ ਉਤਪਤੀ **ਸੰਸਕ੍ਰਿਤ** ਭਾਸ਼ਾ ਦੇ ਸ਼ਬਦ **ਸਿਖਰਾ (sekhara)** ਤੋਂ ਹੋਈ ਹੈ। ਸਿਖਰਾ (sekhara) ਦਾ ਅਰਥ ਹੈ- **ਸਿਰ ਦਾ ਉੱਪਰਲਾ ਹਿੱਸਾ**। ਲਾੜੇ ਭਾਵ ਵਿਆਹ ਵਾਲ਼ੇ ਮੁੰਡੇ ਦੇ ਸਿਰ 'ਤੇ ਬੰਨ੍ਹਣ ਲਈ ਫੁੱਲਾਂ ਆਦਿ ਦੀਆਂ ਲੜੀਆਂ ਨੂੰ ਸਿਹਰਾ ਕਿਹਾ ਜਾਂਦਾ ਹੈ।

ਲਾੜੇ ਦੇ ਚਿਹਰੇ ਨੂੰ ਢਕਣ ਵਾਲ਼ੇ ਜਰੀਦਾਰ ਨਕਾਬ ਜਾਂ ਪਰਦੇ ਨੂੰ ਸਿਹਰਾ ਕਿਹਾ ਜਾਂਦਾ ਹੈ। ਗੱਤੇ ਨੂੰ ਤਾਜ ਦੀ ਸ਼ਕਲ ਵਿੱਚ ਕੱਟ ਕੇ ਉਸ ਉੱਪਰ ਸਿੱਪੀਆਂ, ਸਿਤਾਰੇ, ਮੋਤੀ, ਤਿੱਲਾ ਆਦਿ ਜੜ ਕੇ ਸਿਹਰੇ ਦਾ ਉੱਪਰਲਾ ਹਿੱਸਾ ਤਿਆਰ ਹੁੰਦਾ ਹੈ, ਜੋ ਮੱਥੇ ਦੇ ਉੱਪਰ ਦੋਵੇਂ ਪਾਸੇ ਪੁੜਪੁੜੀਆਂ ਤੱਕ ਜਾਂਦਾ ਹੈ। ਗੱਤੇ ਦੇ ਥੱਲੇ ਵਾਲ਼ੇ ਪਾਸੇ ਫੁੱਲ-ਕਲੀਆਂ ਜਾਂ ਜਰੀ ਦੀਆਂ ਲੜੀਆਂ ਲਗਾਈਆਂ ਜਾਂਦੀਆਂ ਹਨ। ਸਿਹਰੇ ਦੇ ਦੋਵੇਂ ਪਾਸੇ ਡੋਰ ਲਗਾਈ ਜਾਂਦੀ ਹੈ, ਜਿਸ ਦੇ ਆਸਰੇ ਸਿਹਰਾ ਲਾੜੇ ਦੇ ਮੱਥੇ 'ਤੇ ਬੰਨ੍ਹਿਆ ਜਾਂਦਾ ਹੈ।



ਪੰਜਾਬੀ ਵਿੱਚ 'ਸਿਹਰਾ' ਇੱਕ ਕਾਵਿ-ਰੂਪ ਵੀ ਹੈ। ਜਿਸ ਕਾਵਿ-ਰੂਪ ਵਿੱਚ ਲਾੜੇ ਦੇ ਸਿਰ ਉੱਪਰ ਬੰਨ੍ਹੇ ਸਿਹਰੇ ਦੀ ਸਿਫ਼ਤ ਕੀਤੀ ਜਾਂਦੀ ਹੈ, ਉਸਨੂੰ 'ਸਿਹਰਾ' ਕਿਹਾ ਜਾਂਦਾ ਹੈ। 'ਸਿਹਰਾ' ਨਾਇਕ-ਪ੍ਰਧਾਨ ਰਚਨਾ ਹੁੰਦੀ ਹੈ। ਇਸ ਵਿੱਚ ਲਾੜਾ ਮੁੱਖ ਸਥਾਨ ਰੱਖਦਾ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਸਿਹਰਾ ਸ਼ਬਦ ਦਾ ਜ਼ਿਕਰ ਮਿਲਦਾ ਹੈ। ਉਦਾਹਰਨ ਵੱਜੋਂ **ਗਿਆਰਵੀਂ** ਜਮਾਤ ਦੇ **ਪੰਜਾਬੀ ਲਾਜ਼ਮੀ** ਦੇ ਪਾਠਕ੍ਰਮ ਵਿੱਚ ਸ਼ਾਮਲ ਪੰਜਾਬੀ ਲੋਕ-ਗੀਤਾਂ ਦੀ ਵੰਨਗੀ **'ਘੋੜੀਆਂ'** ਵਿੱਚ ਸਿਹਰਾ ਸ਼ਬਦ ਦਾ ਜ਼ਿਕਰ ਦੇਖਿਆ ਜਾ ਸਕਦਾ ਹੈ-

ਜੇ ਵੀਰ ਆਇਆ ਮਾਂਏ ਸਹੁਰੇ ਦੀਆਂ ਗਲ਼ੀਆਂ ਨੀ।
ਸੱਸ ਤਾਂ ਚੁੰਮੇ ਵੀਰ ਦੇ **ਸਿਹਰੇ** ਦੀਆਂ ਕਲੀਆਂ ਨੀ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਲੜੀ ਨੰ : 151

# ਅੱਜ ਦਾ ਸ਼ਬਦ

## ਸਿੱਠਣੀ

ਸਿੱਠਣੀ ਸ਼ਬਦ ਸਿੱਠ ਤੋਂ ਬਣਿਆ ਹੈ ਜਿਸ ਦਾ ਅਰਥ ਹੈ- **ਸ਼ਰਮ ਦਿਵਾਉਣ ਵਾਲ਼ੀ ਗੱਲ ਜਾਂ ਵਿਅੰਗ ਨਾਲ਼ ਕਹੀ ਗਈ ਗੱਲ।** ਸਿੱਠਣੀ ਸ਼ਬਦ ਦਾ ਸ਼ਾਬਦਿਕ ਅਰਥ **ਬਚਨ ਜਾਂ ਭੰਡੀ ਭਰੇ ਬੋਲ ਹਨ**। ਇਹ ਪੰਜਾਬ ਦੇ ਲੋਕ-ਗੀਤਾਂ ਦੀ ਇੱਕ ਕਿਸਮ ਹੈ ਜੋ ਲੋਕ-ਸਾਹਿਤ ਵਿੱਚ ਵਿਅੰਗ ਭਰਪੂਰ ਕਵਿਤਾ ਹੈ। ਇਹ ਖ਼ੁਸ਼ੀ ਦੇ ਮੌਕਿਆਂ 'ਤੇ ਆਏ ਪ੍ਰਾਹੁਣਿਆਂ ਦਾ ਮਜ਼ਾਕ ਉਡਾਉਣ ਅਤੇ ਉਹਨਾਂ ਦੇ ਔਗੁਣਾਂ ਤੋਂ ਪਰਦਾ ਉਠਾਉਣ ਲਈ ਗਾਈਆਂ ਜਾਂਦੀਆਂ ਹਨ। ਇਹਨਾਂ ਵਿੱਚ ਔਰਤਾਂ ਆਪਣੀ ਸੱਸ, ਨਨਾਣ, ਸਹੁਰੇ, ਜੇਠ,ਦਿਉਰ ਤੇ ਹੋਰ ਸਾਕ-ਸੰਬੰਧੀਆਂ ਪ੍ਰਤੀ ਆਪਣੇ ਮਨ ਦੀ ਕੁੜੱਤਣ ਨੂੰ ਵਿਅੰਗ ਭਰੇ ਗੀਤਾਂ ਰਾਹੀਂ ਪ੍ਰਗਟਾਉਂਦੀਆਂ ਹਨ।



ਸਿੱਠਣੀਆਂ ਦੇਣ ਦਾ ਰਿਵਾਜ ਬਹੁਤ ਪੁਰਾਣਾ ਹੈ। ਇਸ ਦੇ ਸ਼ੁਰੂ ਹੋਣ ਦਾ ਕੋਈ ਵੀ ਇਤਿਹਾਸਕ ਹਵਾਲਾ ਨਹੀਂ ਮਿਲਦਾ। ਆਮ ਤੌਰ 'ਤੇ ਸਿੱਠਣੀਆਂ ਵਿਆਹ ਮੌਕੇ ਬਰਾਤ ਆਉਣ 'ਤੇ ਕੁੜੀ ਦੇ ਘਰ ਦੀਆਂ ਔਰਤਾਂ ਵੱਲੋਂ ਬਰਾਤੀਆਂ ਨੂੰ ਦਿੱਤੀਆਂ ਜਾਂਦੀਆਂ ਹਨ। ਇਸ ਵਿੱਚ ਰੋਸਾ, ਚੁੱਭਵੇਂ ਮਖ਼ੌਲ ਅਤੇ ਤਾਹਨੇ ਦਿੱਤੇ ਜਾਂਦੇ ਹਨ। ਇਸ ਵਿੱਚ ਲਾੜੇ ਨੂੰ ਉਸ ਦੀਆਂ ਭੈਣਾਂ, ਮਾਂ,ਚਾਚੀਆਂ, ਤਾਈਆਂ, ਪਿਓ,ਚਾਚੇ ਤੇ ਹੋਰ ਸੰਬੰਧੀਆਂ ਨੂੰ ਸਿੱਠਿਆ ਜਾਂਦਾ ਹੈ,ਜਿਵੇਂ-

ਲਾੜਾ ਵਿਚਾਰਾ ਚੂਲੀ ਕਰੇਂਦਾ<br>
ਸਿਰ ਗੜਵੇ ਵਿੱਚ ਫਸਿਆ,<br>
ਜੀ ਚੱਲ ਫਸਿਆ ਰਹਿਣ ਦੇ,<br>
ਨਵਾਂ ਜ਼ਮਾਨਾ ਚੱਲਿਆ ਜੀ,<br>
ਚੱਲ ਚੱਲਿਆ ਰਹਿਣ ਦੇ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਸਿੱਠਣੀਆਂ ਦਾ ਜ਼ਿਕਰ ਆਉਂਦਾ ਹੈ। ਗਿਆਰਵੀਂ ਜਮਾਤ ਦੇ ਪੰਜਾਬੀ ਲਾਜ਼ਮੀ ਵਿਸ਼ੇ ਦੇ ਪਾਠਕ੍ਰਮ ਵਿੱਚ ਲੋਕ-ਗੀਤਾਂ ਦੀ ਕਿਸਮ ਵੱਜੋਂ ਸਿੱਠਣੀਆਂ ਸ਼ਾਮਲ ਕੀਤੀਆਂ ਗਈਆਂ ਹਨ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਸਿੰਮਲ (ਸਿੰਬਲ)

ਸਿੰਮਲ ਸਿੱਧਾ, ਉੱਚਾ, ਫ਼ੈਲਿਆ ਹੋਇਆ ਅਤੇ ਮੋਟੇ ਤਣੇ ਵਾਲ਼ਾ ਰੁੱਖ ਹੁੰਦਾ ਹੈ। ਇਸ ਦੀ ਲੱਕੜ ਬੜੀ ਨਰਮ ਹੁੰਦੀ ਹੈ। ਇਸ ਦੀਆਂ ਟਾਹਣੀਆਂ ਚਾਰੇ ਪਾਸੇ ਫ਼ੈਲੀਆਂ ਹੁੰਦੀਆਂ ਹਨ। ਇਹ 20 ਤੋਂ 25 ਮੀਟਰ ਤੱਕ ਉੱਚਾ ਹੋ ਜਾਂਦਾ ਹੈ। ਇਸ ਦੇ ਪੱਤਿਆਂ ਦੀ ਸ਼ਕਲ ਮਨੁੱਖੀ ਹੱਥਾਂ ਵਰਗੀ ਹੁੰਦੀ ਹੈ। ਸਰਦੀਆਂ ਵਿੱਚ ਇਸ ਦੇ ਸਾਰੇ ਪੱਤੇ ਝੜ ਜਾਂਦੇ ਹਨ ਬਸੰਤ ਰੁੱਤ ਵਿੱਚ ਇਸ ਨੂੰ ਸੰਘਣੇ ਲਾਲ ਰੰਗ ਦੇ ਵੱਡੇ-ਵੱਡੇ ਗੁੱਛਿਆਂ ਵਿੱਚ ਫੁੱਲ ਲੱਗਦੇ ਹਨ।ਇਸ ਦਾ ਫ਼ਲ ਕੈਪਸੂਲ ਦੀ ਸ਼ਕਲ ਦਾ,ਗੂੜ੍ਹੇ ਭੂਰੇ ਰੰਗ ਦਾ ਕਾਫ਼ੀ ਸਖ਼ਤ ਹੁੰਦਾ ਹੈ।ਇਸ ਦੇ ਫ਼ਲ ਫਿੱਕੇ ਅਤੇ ਫੁੱਲ ਬੇ-ਸੁਆਦ ਹੁੰਦੇ ਹਨ।ਮਿੱਠੇ ਫ਼ਲਾਂ ਦੀ ਆਸ ਵਿੱਚ ਆਏ ਪੰਛੀਆਂ ਨੂੰ ਇਸ ਕੋਲ਼ੋਂ ਨਿਰਾਸ਼ ਮੁੜਨਾ ਪੈਂਦਾ ਹੈ।ਇਸ ਦੀ ਬਾਹਰੀ ਦਿੱਖ ਇਸ ਦੇ ਅਦਰਲੇ ਗੁਣਾਂ ਨੂੰ ਨਹੀਂ ਦਰਸਾਉਂਦੀ ਹੋਣ ਕਰਕੇ ਲੋਕ-ਬੋਲੀਆਂ ਵਿੱਚ ਅਕਸਰ ਕਿਹਾ ਜਾਂਦਾ ਹੈ:

ਫ਼ਲ ਨੀਵਿਆਂ ਰੁੱਖਾਂ ਨੂੰ ਲੱਗਦੇ,
ਸਿੰਮਲਾ ਤੂੰ ਮਾਣ ਨਾ ਕਰੀਂ।



ਜਦ ਇਸ ਦਾ ਫ਼ਲ ਪੱਕ ਜਾਂਦਾ ਹੈ ਤਾਂ ਇਸ ਵਿੱਚੋਂ ਰੂੰ ਵਰਗੇ ਰੇਸ਼ੇ ਨਿੱਕਲਦੇ ਹਨ। ਇਹ ਰੇਸ਼ੇ ਬਹੁਤ ਛੋਟੇ ਅਤੇ ਤਿਲਕਵੇਂ ਹੋਣ ਕਰਕੇ ਇਹਨਾਂ ਦਾ ਧਾਗਾ ਬਣਾਉਣਾ ਬਹੁਤ ਔਖਾ ਹੈ। ਇਹ ਰੇਸ਼ੇ ਸਿਰਹਾਣੇ ਆਦਿ ਭਰਨ ਅਤੇ ਅਵਾਜ਼ ਰੋਕੂ ਸਮੱਗਰੀ ਬਣਾਉਣ ਦੇ ਕੰਮ ਆਉਂਦੇ ਹਨ। ਇਸ ਦੀ ਲੱਕੜੀ ਕੱਚੀ ਹੋਣ ਕਰਕੇ ਪੈੱਨਸਿਲਾਂ, ਦੀਆ-ਸਲਾਈਆਂ ਅਤੇ ਫ਼ੋਟੋ ਫ਼ਰੇਮ ਬਣਾਉਣ ਦੇ ਕੰਮ ਆਉਂਦੀ ਹੈ। ਇਹ ਰੁੱਖ ਭਾਰਤ, ਬਰਮਾ ਅਤੇ ਸ੍ਰੀ ਲੰਕਾ ਵਿੱਚ ਪਾਇਆ ਜਾਂਦਾ ਹੈ। ਸੰਘਣੀ ਛਾਂ ਅਤੇ ਸ਼ਾਨਦਾਰ ਦਿੱਖ ਵਾਲ਼ੇ ਫੁੱਲਾਂ ਵਾਲ਼ਾ ਹੋਣ ਕਰਕੇ ਇਸ ਨੂੰ ਬਗੀਚਿਆਂ ਜਾਂ ਸੜਕਾਂ ਦੇ ਕਿਨਾਰਿਆਂ 'ਤੇ ਲਗਾਇਆ ਜਾਂਦਾ ਹੈ।

# ਅੱਜ ਦਾ ਸ਼ਬਦ

## ਸੀਹਰਫ਼ੀ (ਸੀ-ਹਰਫ਼ੀ)

**ਸੀਹਰਫ਼ੀ (ਸੀ-ਹਰਫ਼ੀ),** ਸ਼ਬਦ ਦੋ ਸ਼ਬਦਾਂ ਦੇ ਸੁਮੇਲ ਤੋਂ ਬਣਿਆ ਹੈ- **ਸੀਹ+ਹਰਫ਼ੀ** । **'ਸੀਹ'** ਅਤੇ **'ਹਰਫ਼ੀ'** ਦੋਵੇਂ ਫ਼ਾਰਸੀ ਭਾਸ਼ਾ ਦੇ ਸ਼ਬਦ ਹਨ । **'ਸੀਹ'** ਦਾ ਅਰਥ **'ਤੀਹ' (30)** ਅਤੇ **'ਹਰਫ਼ੀ'** ਦਾ ਅਰਥ **'ਅੱਖਰ'** ਹੁੰਦਾ ਹੈ । **'ਸੀਹਰਫ਼ੀ'** ਫ਼ਾਰਸੀ ਤੋਂ ਪੰਜਾਬੀ ਵਿੱਚ ਆਇਆ ਇੱਕ ਕਵਿਤਾ ਲਿਖਣ ਦਾ ਰੂਪ ਜਾਂ ਢੰਗ ਹੈ । ਅਰਬੀ ਵਰਣਵਾਲਾ ਦੇ ਤੀਹ ਅੱਖਰ ਹੁੰਦੇ ਹਨ । ਇਸ ਪ੍ਰਕਾਰ 'ਸੀਹਰਫੀ' ਅਰਬੀ-ਫ਼ਾਰਸੀ ਭਾਸ਼ਾ ਦੇ ਹਰੇਕ ਅੱਖਰ (ਵਰਨਮਾਲਾ ਦੇ ਅੱਖਰ) ਤੋਂ ਕਵਿਤਾ ਦਾ ਬੰਦ ਸ਼ੁਰੂ ਕਰਨ ਵਾਲ਼ਾ ਕਾਵਿ-ਰੂਪ ਹੈ । ਜਦੋਂ ਅਰਬੀ-ਫ਼ਾਰਸੀ ਭਾਸ਼ਾਵਾਂ ਨਾਲ ਸੰਬੰਧਤ ਕਵੀ ਪੰਜਾਬੀ ਵਿੱਚ ਵੀ ਕਵਿਤਾ ਲਿਖਣ ਲੱਗੇ ਤਾਂ ਪੰਜਾਬੀ ਵਿੱਚ ਵੀ 'ਸੀਹਰਫੀ' ਦੇ ਰੂਪ ਵਿੱਚ ਕਵਿਤਾ ਲਿਖੀ ਜਾਣ ਲੱਗੀ । ਇੱਥੇ ਇਹ ਤੱਥ ਸਪੱਸ਼ਟ ਕਰਨਾ ਬਣਦਾ ਹੈ ਕਿ ਭਾਵੇਂ ਸੀਹਰਫੀ ਕਾਵਿ-ਰੂਪ ਰਾਹੀਂ ਕਵਿਤਾ ਪੰਜਾਬੀ ਵਿੱਚ ਲਿਖੀ ਜਾਂਦੀ ਹੈ ਪ੍ਰੰਤੂ ਹਰੇਕ ਬੰਦ ਦੀ ਸ਼ੁਰੂਆਤ ਅਰਬੀ-ਫ਼ਾਰਸੀ ਵਰਨਮਾਲਾ ਦੇ ਕਿਸੇ ਇੱਕ ਅੱਖਰ ਤੋਂ ਹੀ ਕੀਤੀ ਜਾਂਦੀ ਹੈ। ਸੁਲਤਾਨ ਬਾਹੂ ਦੁਆਰਾ 'ਅਲਿਫ਼' ਅੱਖਰ ਤੋਂ ਸ਼ੁਰੂ ਹੁੰਦੀ ਸੀਹਰਫ਼ੀ ਦਾ ਕਾਵਿ-ਬੰਦ ਦੇਖੋ :

ਅਲਿਫ਼- ਅੱਲਾ ਚੰਬੇ ਦੀ ਬੂਟੀ, ਮੁਰਸ਼ਦ ਮਨ ਵਿੱਚ ਲਾਈ ਹੂ ।
ਨਫੀ ਅਸਬਾਤ ਦਾ ਪਾਣੀ ਮਿਲਿਆ, ਹਰ ਰਗੇ ਹਰ ਜਾਈ ਹੂ ।
ਅੰਦਰ ਬੂਟੀ ਮੁਸ਼ਕ ਮਚਾਇਆ, ਜਾਂ ਫੁੱਲਣ ਤੇ ਆਈ ਹੂ ।
ਜੀਵੇ ਮੁਰਸ਼ਦ ਕਾਮਿਲ ਬਾਹੂ, ਜੈਂ ਇਹ ਬੂਟੀ ਲਾਈ ਹੂ ।

ਫ਼ਾਰਸੀ ਵਰਨਮਾਲਾ ਵਿੱਚ ਭਾਵੇਂ 32 ਅੱਖਰ ਹੁੰਦੇ ਹਨ ਪ੍ਰੰਤੂ ਇਸਲਾਮ ਵਿੱਚ 30 ਦਾ ਅੰਕ ਪਵਿੱਤਰ ਮੰਨਿਆ ਜਾਣ ਕਰਕੇ ਫ਼ਾਰਸੀ ਵਿੱਚ ਸੀਹਰਫੀ ਲਿਖਣ ਦੀ ਪਰੰਪਰਾ ਪ੍ਰਚਲਿਤ ਹੈ । ਪੰਜਾਬੀ ਵਿੱਚ 'ਪੱਟੀ' ਤੇ ਹਿੰਦੀ ਵਿੱਚ 'ਬਾਵਨ ਅੱਖਰੀ' ਲਿਖਣ ਦੀ ਪਰੰਪਰਾ ਵੀ ਰਹੀ ਹੈ ।

**ਬਾਰ੍ਹਵੀਂ** ਜਮਾਤ ਦੇ ਪੰਜਾਬੀ ਚੋਣਵੀਂ ਵਿਸ਼ੇ ਦੀ ਪਾਠ-ਪੁਸਤਕ 'ਮੱਧਕਾਲੀਨ ਪੰਜਾਬੀ-ਕਾਵਿ (ਝਲਕਾਂ ਤੇ ਇਤਿਹਾਸ) ਵਿੱਚ **ਸੁਲਤਾਨ ਬਾਹੂ (ਸੂਫ਼ੀ ਕਾਵਿ)** ਅਤੇ **ਕਾਦਰਯਾਰ ਦਾ ਕਿੱਸਾ 'ਪੂਰਨ ਭਗਤ'** (ਕਿੱਸਾ ਕਾਵਿ) ਸੀਹਰਫ਼ੀ ਕਾਵਿ-ਰੂਪ ਵਿੱਚ ਲਿਖੇ ਹੋਏ ਹਨ ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਸੁਹਜ

'ਸੁਹਜ' ਸ਼ਬਦ ਦੇ ਕੋਸ਼ਗਤ ਅਰਥ ਹਨ – ਸੁਹੱਪਣ, ਖ਼ੂਬਸੂਰਤੀ, ਸਜਾਵਟ ਜਾਂ ਸ਼ਿੰਗਾਰ । ਇਸ ਨੂੰ ਅੰਗਰੇਜ਼ੀ ਵਿੱਚ 'AESTHETIC' ਕਹਿੰਦੇ ਹਨ, ਜਿਸਦਾ ਭਾਵ ਹੈ ਇੰਦਰੀਆਂ ਦੁਆਰਾ ਗ੍ਰਹਿਣ ਕੀਤੀ ਸੰਵੇਦਨਸ਼ੀਲਤਾ ਜਾਂ ਭਾਵੁਕਤਾ । ਸਾਹਿਤ ਵਿੱਚ ਇਸ ਸ਼ਬਦ ਦੇ ਅਰਥ ਡੂੰਘੇਰੇ ਹਨ । ਸਮੁੱਚੇ ਜਗਤ ਵਿੱਚ ਮਨੁੱਖ ਦੀਆਂ ਗਿਆਨ ਇੰਦਰੀਆਂ (ਵਿਸ਼ੇਸ਼ ਤੌਰ ਤੇ ਅੱਖਾਂ, ਕੰਨ, ਨੱਕ, ਜੀਭ) ਨੂੰ ਕੋਈ ਵੀ ਚੀਜ਼ ਪ੍ਰਭਾਵਿਤ ਕਰਕੇ ਮਾਨਸਿਕ ਅਤੇ ਬੌਧਿਕ ਆਨੰਦ ਪ੍ਰਦਾਨ ਕਰਦੀ ਹੈ । ਕਿਸੇ ਚੀਜ਼ ਦੇ ਜਿਹੜੇ ਗੁਣ ਕਰਕੇ ਇਹ ਆਨੰਦ ਪ੍ਰਾਪਤ ਹੁੰਦਾ ਹੈ, ਉਸਨੂੰ 'ਸੁਹਜ' ਕਿਹਾ ਜਾਂਦਾ ਹੈ । ਇਸ ਜਗਤ ਦੀ ਹਰੇਕ ਚੀਜ਼ ਜਾਂ ਵਿਹਾਰ ਵਿੱਚ ਜਦੋਂ ਇਕ ਸਲੀਕਾ, ਇੱਕ ਨਿਸ਼ਚਿਤ ਤਰਤੀਬ ਅਤੇ ਸਾਰਾ ਕੁਝ ਸੁਰ ਅਤੇ ਤਾਲ ਵਿੱਚ ਬੱਝਿਆ ਹੋਣ ਕਰਕੇ ਮਨ ਵਿੱਚ ਕੋਮਲ ਭਾਵ ਪੈਦਾ ਹੋਣ ਤਾਂ ਓਦੋਂ ਸੁਹਜ ਦਾ ਅਨੁਭਵ ਹੁੰਦਾ ਹੈ । ਅਸਲ ਵਿੱਚ ਇਹ ਇੱਕ ਅਨੁਭਵ ਕਰਨ ਵਾਲਾ ਸੰਕਲਪ ਹੈ । ਸਾਧਾਰਨ ਤੋਂ ਸਾਧਾਰਨ ਮਨੁੱਖ ਵੀ ਸੁਹਜ ਨੂੰ ਅਨੁਭਵ ਕਰ ਸਕਦਾ ਹੈ, ਸਮਝ ਸਕਦਾ ਹੈ । ਔਰਤਾਂ ਦਾ ਘਰਾਂ ਵਿੱਚ ਵਸਤੂਆਂ ਨੂੰ ਸਲੀਕੇ ਨਾਲ ਟਿਕਾਉਣਾ, ਕਾਰੀਗਰਾਂ ਦੁਆਰਾ ਆਪਣੇ ਦੁਆਰਾ ਬਣਾਈਆਂ ਵਸਤੂਆਂ ਵਿੱਚ ਖ਼ੂਬਸੂਰਤੀ ਪੈਦਾ ਕਰਨਾ, ਲੇਖਕ ਦੁਆਰਾ ਆਪਣੀ ਰਚਨਾ ਨਾਲ ਪਾਠਕ/ਸਰੋਤੇ ਨੂੰ ਮੰਤਰ-ਮੁਗਧ ਕਰ ਦੇਣਾ ਆਦਿ ਸੁਹਜ-ਕਲਾ ਦੀਆਂ ਉਦਾਹਰਨਾਂ ਹਨ । 'ਸੁਹਜ' ਸ਼ਬਦ ਬਾਰੇ ਸਭ ਤੋਂ ਪਹਿਲਾਂ ਪਲੈਟੋ ਅਤੇ ਅਰਸਤੂ ਨੇ ਚਰਚਾ ਕੀਤੀ ਸੀ । ਇਸ ਤੋਂ ਬਾਅਦ ਇਸ ਸੰਕਲਪ ਦੀ ਸੰਪੂਰਨ ਰੂਪ ਵਿੱਚ ਵਿਆਖਿਆ ਬੈਨਡੇਟੋ ਕਰੋਚੇ ਅਤੇ ਬਾਮਗਰਟਨ ਨੇ ਕੀਤੀ ।

ਬਾਰ੍ਹਵੀਂ ਜਮਾਤ ਦੇ ਪੰਜਾਬੀ 'ਚੋਣਵੀਂ' ਵਿਸ਼ੇ ਦੀ ਪਾਠ-ਪੁਸਤਕ 'ਸਾਹਿਤ-ਬੋਧ' ਵਿੱਚ ਸੁਹਜ ਸ਼ਬਦ ਦੀ ਵਰਤੋਂ ਵੱਖ-ਵੱਖ ਸਾਹਿਤ ਦੇ ਰੂਪਾਂ ਵਾਲੇ ਪਾਠਾਂ ਵਿੱਚ ਕਈ ਥਾਵਾਂ ਤੇ ਹੋਈ ਹੈ ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ: 140

# ਅੱਜ ਦਾ ਸ਼ਬਦ

## ਸੁਤੰਤਰਤਾ ਦਿਵਸ

**ਸੁਤੰਤਰਤਾ** ਅਤੇ **ਦਿਵਸ** ਦੋਵੇਂ ਸ਼ਬਦ ਹੀ ਮੂਲ ਰੂਪ ਵਿੱਚ ਸੰਸਕ੍ਰਿਤ ਭਾਸ਼ਾ ਦੇ ਸ਼ਬਦ ਹਨ । ਸੁਤੰਤਰਤਾ ਸ਼ਬਦ ਦੋ ਸ਼ਬਦਾਂ ਦੇ ਸੁਮੇਲ ਤੋਂ ਬਣਿਆ ਹੈ - **ਸਵੈ ਅਤੇ ਤੰਤਰ**। ਸਵੈ ਦਾ ਅਰਥ ਹੈ- **ਖ਼ੁਦ ਜਾਂ ਆਪ**। ਤੰਤਰ ਦਾ ਅਰਥ ਹੈ - **ਤਾਣਾ-ਬਾਣਾ ਜਾਂ ਢਾਂਚਾ** । ਤੰਤਰ ਸ਼ਬਦ ਰਾਜ-ਪ੍ਰਬੰਧ ਜਾਂ ਸ਼ਾਸਨ ਦਾ ਸੂਚਕ ਮੰਨਿਆ ਜਾਂਦਾ ਹੈ। ਸੁਤੰਤਰ ਤੋਂ ਭਾਵ ਹੈ - **ਆਪਣਾ ਰਾਜ-ਪ੍ਰਬੰਧ ਜਾਂ ਸ਼ਾਸਨ**। ਅਜਿਹਾ ਰਾਜ-ਪ੍ਰਬੰਧ ਜਿਸ ਉੱਪਰ ਕੋਈ ਬਾਹਰੀ ਨਿਯੰਤਰਣ ਨਹੀਂ ਹੁੰਦਾ, ਉਸ ਨੂੰ ਸੁਤੰਤਰ ਰਾਜ-ਪ੍ਰਬੰਧ ਕਿਹਾ ਜਾਂਦਾ ਹੈ ।

**ਦਿਵਸ** ਸ਼ਬਦ ਵੀ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਪੰਜਾਬੀ ਵਿੱਚ ਤਦਭਵ ਰੂਪ ਹੈ- **ਦਿਨ**। ਸੋ ਕਿਸੇ ਵੀ ਦੇਸ ਦੇ ਆਪਣੇ ਰਾਜ-ਪ੍ਰਬੰਧ ਸਥਾਪਿਤ ਹੋਣ ਦੇ ਦਿਨ ਨੂੰ ਸੁਤੰਤਰਤਾ ਦਿਵਸ ਕਿਹਾ ਜਾਂਦਾ ਹੈ। ਪੰਜਾਬੀ ਵਿੱਚ ਇਸ ਦਿਨ ਨੂੰ '**ਅਜ਼ਾਦੀ ਦਿਹਾੜਾ**' ਵੀ ਕਿਹਾ ਜਾਂਦਾ ਹੈ । '**ਅਜ਼ਾਦੀ**' ਸ਼ਬਦ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਅਰਥ ਹੈ - **'ਖੁੱਲ੍ਹ' ਜਾਂ 'ਬੰਧਨ ਤੋਂ ਮੁਕਤ'**। ਸੋ ਆਜ਼ਾਦੀ ਅਤੇ ਸੁਤੰਤਰਤਾ ਸਮਾਨਆਰਥਕ ਸ਼ਬਦ ਹੀ ਹਨ ।



ਇੱਕ ਲੰਬੇ ਸੰਘਰਸ਼ ਅਤੇ ਕੁਰਬਾਨੀਆਂ ਤੋਂ ਬਾਅਦ 15 ਅਗਸਤ, 1947 ਈ: ਨੂੰ ਭਾਰਤ ਅੰਗਰੇਜ਼ੀ ਸ਼ਾਸਨ ਤੋਂ ਅਜ਼ਾਦ ਹੋਇਆ ਸੀ । ਉਦੋਂ ਤੋਂ ਹੀ 15 ਅਗਸਤ ਨੂੰ ਭਾਰਤ ਦੇ 'ਸੁਤੰਤਰਤਾ ਦਿਵਸ' ਜਾਂ 'ਅਜ਼ਾਦੀ ਦਿਹਾੜਾ' ਦੇ ਤੌਰ 'ਤੇ ਮਨਾਇਆ ਜਾਂਦਾ ਹੈ । ਇਸ ਦਿਨ ਭਾਰਤ ਦੀ ਰਾਜਧਾਨੀ ਨਵੀਂ ਦਿੱਲੀ ਵਿਖੇ ਭਾਰਤ ਦੇ ਪ੍ਰਧਾਨ ਮੰਤਰੀ ਦੁਆਰਾ ਲਾਲ ਕਿਲ੍ਹੇ ਉੱਪਰ ਤਿਰੰਗਾ ਲਹਿਰਾਇਆ ਜਾਂਦਾ ਹੈ ਅਤੇ ਦੇਸ ਦੀ ਅਜ਼ਾਦੀ ਲਈ ਕੁਰਬਾਨੀਆਂ ਦੇਣ ਵਾਲੇ ਤੇ ਸੰਘਰਸ਼ ਕਰਨ ਵਾਲੇ ਯੋਧਿਆਂ ਨੂੰ ਯਾਦ ਕੀਤਾ ਜਾਂਦਾ ਹੈ ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ '**ਸੁਤੰਤਰਤਾ ਦਿਵਸ**' ਜਾਂ '**ਅਜ਼ਾਦੀ ਦਿਹਾੜਾ**' ਸ਼ਬਦ ਦਾ ਜ਼ਿਕਰ ਆਉਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਸੁਥਰਾ

**ਸੁਥਰਾ** ਇੱਕ ਬਹੁਅਰਥੀ ਸ਼ਬਦ ਹੈ। ਸੁਥਰਾ ਸ਼ਬਦ ਦਾ ਇੱਕ ਅਰਥ ਹੈ-**ਨਿਰਮਲ, ਗੰਦਗੀ ਰਹਿਤ** ਜਾਂ **ਸਾਫ਼** ਅਤੇ ਦੂਜੇ ਅਰਥਾਂ ਵਿੱਚ **ਸੁਥਰਾ** ਦਾ ਅਰਥ ਹੁੰਦਾ ਹੈ-**ਸਵਾਰਥੀ ਜਾਂ ਮਲੰਗ**। ਜੋ ਦੂਜਿਆਂ ਦੀ ਪਰਵਾਹ ਕੀਤੇ ਬਿਨਾਂ ਸਿਰਫ ਆਪਣੇ ਆਪ ਬਾਰੇ ਹੀ ਸੋਚਦਾ ਹੈ, ਉਸ ਨੂੰ **ਸੁਥਰਾ** ਜਾਂ **ਸਵਾਰਥੀ** ਕਿਹਾ ਜਾਂਦਾ ਹੈ। ਪੰਜਾਬੀ ਦਾ ਇੱਕ ਲੋਕ-ਮੁਹਾਵਰਾ ਹੈ- **ਮਰੇ ਕੋਈ ਜੀਵੇ, ਸੁਥਰਾ ਘੋਲ ਪਤਾਸੇ ਪੀਵੇ**, ਜਿਸ ਦਾ ਅਰਥ ਹੁੰਦਾ ਹੈ- ਭਾਵੇਂ ਸਾਰੀ ਦੁਨੀਆਂ ਮਰ ਰਹੀ ਹੋਵੇ ਪਰ ਸਵਾਰਥੀ ਲੋਕਾਂ ਨੂੰ ਕੋਈ ਪਰਵਾਹ ਨਹੀਂ ਹੁੰਦੀ, ਉਹ ਆਪਣੀਆਂ ਹੀ ਢੋਲੇ ਦੀਆਂ ਲਾਉਂਦੇ ਫਿਰਦੇ ਹਨ।




ਉਪਰੋਕਤ ਤਸਵੀਰ ਪੰਜਾਬੀ ਦੇ ਹਾਸਰਸ ਅਤੇ ਵਿਅੰਗਕਾਰ ਕਵੀ **ਸ.ਸ.ਚਰਨ ਸਿੰਘ ਸ਼ਹੀਦ** ਦੀ ਹੈ।

**ਸ੍ਰੀ ਗੁਰੂ ਹਰਗੋਬਿੰਦ ਸਾਹਿਬ** ਜੀ ਦਾ ਇੱਕ ਸਿੱਖ **'ਸੁਥਰਾ ਸ਼ਾਹ'** ਇੱਕ ਹਾਸਰਸ ਕਵੀ ਵੀ ਹੋਇਆ ਹੈ। **ਸੁਥਰਾ ਸ਼ਾਹ** ਨੇ ਹਾਸਰਸ ਅਤੇ ਵਿਅੰਗ ਨੂੰ ਆਪਣੀ ਕਵਿਤਾ ਦਾ ਸਾਧਨ ਬਣਾਇਆ ਸੀ। **ਸੁਥਰਾ ਸ਼ਾਹ** ਨੂੰ ਵੀ **ਸੁਥਰੇ** ਦੇ ਨਾਂ ਨਾਲ਼ ਜਾਣਿਆ ਜਾਂਦਾ ਹੈ। **ਸੁਥਰਾ ਸ਼ਾਹ** ਦੇ ਫ਼ਿਰਕੇ ਦੇ ਫ਼ਕੀਰ ਬਹੁਤ ਮਸ਼ਹੂਰ ਸਨ। ਫ਼ਕੀਰਾਂ ਦੀ ਇਸ ਸੰਪਰਦਾ ਦਾ ਬੰਦਾ **ਜੋ ਡੰਡੇ ਵਜਾਉਂਦੇ** ਸਨ ਤੇ **ਸੁਥਰਾ ਸ਼ਾਹ** ਨੂੰ ਮੰਨਦੇ ਸਨ, ਨੂੰ ਵੀ **ਸੁਥਰੇ** ਕਿਹਾ ਜਾਂਦਾ ਸੀ।

ਪੰਜਾਬੀ ਦੇ ਹਾਸਰਸ ਅਤੇ ਵਿਅੰਗਕਾਰ ਕਵੀ **ਸ.ਸ. ਚਰਨ ਸਿੰਘ ਸ਼ਹੀਦ** ਵੀ ਆਪਣੇ ਨਾਂ ਨਾਲ਼ **ਸੁਥਰਾ ਤਖ਼ੱਲਸ** ਦੀ ਵਰਤੋਂ ਕਰਦੇ ਸਨ।

**ਸ.ਸ. ਚਰਨ ਸਿੰਘ ਸ਼ਹੀਦ** ਦੁਆਰਾ ਲਿਖੀਆਂ ਕਵਿਤਾਵਾਂ, **ਛੇਵੀਂ ਜਮਾਤ** ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **'ਪਹਿਲ'** ਅਤੇ **ਨੌਵੀਂ ਜਮਾਤ** ਦੇ ਪੰਜਾਬੀ ਪਾਠਕ੍ਰਮ ਵਿੱਚ ਸ਼ਾਮਲ ਪੁਸਤਕ **'ਸਾਹਿਤ ਮਾਲਾ-9'** ਵਿੱਚ ਦਰਜ **'ਇੱਕ ਪਿਆਲਾ ਪਾਣੀ** ਅਤੇ **ਗ਼ਲਤ ਫ਼ਹਿਮੀਆਂ',** ਵਿੱਚ ਵੀ **ਸੁਥਰਾ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਸੁੱਭਰ

**ਸੁੱਭਰ**, ਫੁਲਕਾਰੀ ਦੀ ਇਕ ਕਿਸਮ ਹੈ। ਸੁੱਭਰ ਫੁਲਕਾਰੀ ਦੀ ਕਢਾਈ ਮੋਟੇ ਅਤੇ ਭਾਰੇ ਲਾਲ ਰੰਗ ਜਾਂ ਮਜੀਠ ਰੰਗ ਵਿੱਚ ਰੰਗੇ ਖੱਦਰ ਦੇ ਕੱਪੜੇ ਉੱਪਰ ਕੀਤੀ ਜਾਂਦੀ ਹੈ। ਇਸ ਦੇ ਚਾਰ-ਚੁਫੇਰੇ ਕਢਾਈ ਕੀਤੀ ਜਾਂਦੀ ਹੈ ਅਤੇ ਵਿਚਕਾਰ ਪੰਜ ਜਾਂ ਸੱਤ ਬੂਟੀਆਂ ਪਾਈਆਂ ਜਾਂਦੀਆਂ ਹਨ। ਇਹ ਸਾਰੀ ਕਢਾਈ ਰੇਸ਼ਮੀ ਧਾਗਿਆਂ ਨਾਲ਼ ਸੂਈ ਦੀ ਸਹਾਇਤਾ ਰਾਹੀਂ ਹੱਥੀਂ ਕੀਤੀ ਜਾਂਦੀ ਹੈ।

ਸੁੱਭਰ ਫੁਲਕਾਰੀ ਨਾਨਕਿਆਂ ਵੱਲੋਂ ਲੜਕੀ ਦੇ ਵਿਆਹ ਸਮੇਂ ਨਾਨਕਾ-ਛੱਕ ਦੀ ਰਸਮ ਦੇ ਰੂਪ ਵਿੱਚ ਲਿਆਂਦੀ ਜਾਂਦੀ ਸੀ, ਜਿਸ ਨੂੰ ਫੇਰਿਆਂ ਸਮੇਂ ਨਾਨਕਿਆਂ ਵੱਲੋਂ ਲਾੜੀ ਦੇ ਸਿਰ 'ਤੇ ਲਈ ਚੁੰਨੀ ਉਪਰ ਦਿੱਤਾ ਜਾਂਦਾ ਸੀ । ਪੰਜਾਬਣ ਮੁਟਿਆਰਾਂ ਲਈ ਸੁੱਭਰ ਨਾਨਕੇ ਘਰ ਦਾ ਯਾਦਗਰੀ ਤੋਹਫ਼ਾ ਮੰਨਿਆ ਜਾਂਦਾ ਸੀ । ਲਾਲ ਜਾਂ ਗੂੜ੍ਹੇ ਲਾਲ ਰੰਗ ਦੇ ਖੱਦਰ ਦੇ ਕੱਪੜੇ ਨੂੰ **ਸਾਲੂ** ਵੀ ਕਹਿੰਦੇ ਹਨ।



ਪੰਜਾਬੀ ਸੱਭਿਆਚਾਰ ਵਿੱਚ ਫੁਲਕਾਰੀ ਦੀ ਕਢਾਈ ਪੰਜਾਬ ਦੀ ਲੋਕ-ਕਲਾ ਦਾ ਉੱਤਮ ਨਮੂਨਾ ਮੰਨੀ ਜਾਂਦੀ ਹੈ। ਇਹ ਕਾਰਜ ਬਹੁਤ ਹੀ ਇਕਾਗਰਤਾ ਨਾਲ ਕੀਤਾ ਜਾਂਦਾ ਸੀ ਅਤੇ ਇਸ ਲਈ ਸਮਾਂ ਵੀ ਬਹੁਤ ਲੱਗਦਾ ਸੀ। ਪੰਜਾਬ ਦੀ ਲੋਕ-ਕਲਾ ਕਲਾ ਦੇ ਅਜਿਹੇ ਨਮੂਨੇ ਦਿਨ-ਬ-ਦਿਨ ਖ਼ਤਮ ਹੁੰਦੇ ਜਾ ਰਹੇ ਹਨ। ਪੰਜਾਬ ਦੀ ਅਮੀਰ ਲੋਕ-ਕਲਾ ਨੂੰ ਸਮਝਣ ਲਈ ਇਹਨਾਂ ਦੀ ਸਾਂਭ-ਸੰਭਾਲ਼ ਬਹੁਤ ਜ਼ਰੂਰੀ ਹੈ।

**ਬਾਰ੍ਹਵੀਂ** ਸ਼੍ਰੇਣੀ ਦੀ ਪੰਜਾਬੀ ਲਾਜ਼ਮੀ ਦੇ ਪਾਠਕ੍ਰਮ ਵਿੱਚ ਸ਼ਾਮਲ ਲੇਖ '**ਪੰਜਾਬ ਦੇ ਲੋਕ-ਕਿੱਤੇ ਅਤੇ ਲੋਕ-ਕਲਾਵਾਂ**' ਵਿੱਚ ਫੁਲਕਾਰੀ ਦੇ ਨਮੂਨੇ ਦੇ ਤੌਰ 'ਤੇ ਸੁੱਭਰ ਦਾ ਜ਼ਿਕਰ ਆਇਆ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਲੜੀ ਨੰ : 92

# ਅੱਜ ਦਾ ਸ਼ਬਦ

## ਸੂਫ਼

**ਸੂਫ਼** ਮੂਲ ਰੂਪ ਵਿੱਚ **ਅਰਬੀ ਭਾਸ਼ਾ** ਦਾ ਸ਼ਬਦ ਹੈ। ਅਰਬੀ ਵਿੱਚ ਸੂਫ਼ ਦਾ ਅਰਥ ਹੈ- **ਊਨੀ ਕੱਪੜਾ**। ਸੂਫ਼ ਦਾ ਕੱਪੜਾ ਆਮ ਤੌਰ 'ਤੇ ਕਾਲ਼ੇ ਰੰਗ ਦਾ ਹੁੰਦਾ ਹੈ। ਪੰਜਾਬ ਵਿੱਚ ਕਾਲ਼ੀ ਸੂਫ਼ ਦੇ ਘੱਗਰੇ ਪੰਜਾਬਣ ਮੁਟਿਆਰਾਂ ਦਾ ਮਨਪਸੰਦ ਪਹਿਰਾਵਾ ਰਹੇ ਹਨ। ਵਿਆਹੀਆਂ ਸੁਆਣੀਆਂ ਸੂਫ਼ ਦੇ ਭਾਰੇ ਘੱਗਰੇ ਬੜੇ ਚਾਅ ਨਾਲ਼ ਪਹਿਨਦੀਆਂ ਸਨ।



ਉਕਤ ਤਸਵੀਰ ਵਿਚਲੀ ਸੁਆਣੀ ਦੇ ਕਾਲ਼ੀ ਸੂਫ਼ ਦਾ ਘੱਗਰਾ ਪਹਿਨਿਆ ਹੋਇਆ ਹੈ।

ਸੂਫ਼ ਦਾ ਲਿਬਾਸ ਧਾਰਨ ਕਰਨ ਵਾਲ਼ੇ ਨੂੰ ਸੂਫ਼ੀ ਕਿਹਾ ਜਾਂਦਾ ਸੀ। ਸੂਫ਼ੀ ਮੱਤ ਨਾਲ ਸਬੰਧਤ ਸੂਫ਼ੀ ਕਾਲ਼ੀ ਸੂਫ਼ ਦਾ ਲਿਬਾਸ ਧਾਰਨ ਕਰਦੇ ਸਨ। ਇਸੇ ਕਰਕੇ ਹੀ ਉਹਨਾਂ ਨੂੰ ਸੂਫ਼ੀ ਕਿਹਾ ਜਾਂਦਾ ਸੀ। ਇਸ ਤੋਂ ਇਲਾਵਾ ਸਿਆਹੀ ਦੀ ਦਵਾਤ ਵਿਚਲੀ ਲੀਰ ਨੂੰ ਵੀ ਸੂਫ਼ ਕਿਹਾ ਜਾਂਦਾ ਹੈ।

**ਅੱਠਵੀਂ** ਜਮਾਤ ਦੇ ਪਾਠਕ੍ਰਮ ਵਿੱਚ ਸ਼ਾਮਲ **ਪ੍ਰਿੰ. ਸੰਤ ਸਿੰਘ ਸੇਖੋਂ** ਦੁਆਰਾ ਲਿਖੀ ਕਹਾਣੀ '**ਪੇਮੀ ਦੇ ਨਿਆਣੇ**' ਵਿੱਚ ਸੂਫ਼ ਸ਼ਬਦ ਦਾ ਜ਼ਿਕਰ ਆਉਂਦਾ ਹੈ। ਕਹਾਣੀਕਾਰ ਲਿਖਦਾ ਹੈ - ਸੜਕ ਵਿੱਚ ਇੱਕ ਪਾਸੇ ਇੱਕ ਕਾਲ਼ੇ **ਸੂਫ਼** ਦੀ ਵਾਸਕਟ ਤੇ ਪਠਾਣਾਂ ਵਰਗੀ ਖੁੱਲ੍ਹੀ ਸਲਵਾਰ ਵਾਲ਼ਾ ਆਦਮੀ ਲੰਮਾ ਪਿਆ ਸੀ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਮਿਤੀ : 02.09.2019 ਲੜੀ ਨੰ : 24

# ਅੱਜ ਦਾ ਸ਼ਬਦ

## ਸੇਰ

ਸੇਰ, ਭਾਰਤ ਅਤੇ ਦੱਖਣੀ ਏਸ਼ੀਆ ਵਿੱਚ ਵਰਤੀ ਜਾਂਦੀ ਵਜ਼ਨ ਦੀ ਇੱਕ ਪਰੰਪਰਾਗਤ ਇਕਾਈ ਹੁੰਦੀ ਸੀ। ਇੱਕ ਸੇਰ, ਸੋਲ਼ਾਂ ਛਟਾਂਕ ਜਾਂ ਚਾਰ ਪਾਅ ਦੇ ਬਰਾਬਰ ਹੁੰਦਾ ਸੀ ਅਤੇ ਮਣ ਦੇ ਚਾਲ਼ੀਵੇਂ ਹਿੱਸੇ ਦੇ ਬਰਾਬਰ ਹੁੰਦਾ ਸੀ। ਬ੍ਰਿਟਿਸ਼ ਭਾਰਤ ਵਿੱਚ ਇਸਦਾ ਅਧਿਕਾਰਿਤ ਵਜ਼ਨ 2.05715 ਪੌਂਡ ਮਤਲਬ 0.9331 ਕਿਲੋਗ੍ਰਾਮ ਸੀ। ਪੰਜ ਸੇਰ ਵਜ਼ਨ ਨੂੰ ਪੰਸੇਰੀ ਕਿਹਾ ਜਾਂਦਾ ਹੈ।




ਉਪਰੋਕਤ ਤਸਵੀਰ ਵਿੱਚ ਦਿਖਾਈ ਦੇ ਰਿਹਾ ਵੱਟਾ ਦੋ ਸੇਰ ਦਾ ਹੈ।

ਬਾਰ੍ਹਵੀਂ ਜਾਮਾਤ ਦੇ ਪੰਜਾਬੀ ਲਾਜ਼ਮੀ ਦੇ ਪਾਠਕ੍ਰਮ ਵਿੱਚ ਸ਼ਾਮਿਲ ਅਖਾਉਤਾਂ ਵਿੱਚ ਸੇਰ ਸ਼ਬਦ ਦੀ ਵਰਤੋਂ ਹੋਈ ਹੈ।ਅਖਾਉਤ ਹੈ, **'ਸੇਰ ਦੁੱਧ ਤੇ ਵੀਹ ਸੇਰ ਪਾਣੀ, ਘੁੰਮਰ ਘੁੰਮਰ ਫਿਰੇ ਮਧਾਣੀ'** ।ਜਦੋਂ ਕੋਈ ਵਿਅਕਤੀ ਆਪਣੀ ਫੋਕੀ ਵਡਿਆਈ ਕਰਦਾ ਹੈ ਤਾਂ ਇਸ ਅਖਾਉਤ ਦੀ ਵਰਤੋਂ ਕੀਤੀ ਜਾਂਦੀ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਸੰਗਰਾਂਦ

**ਸੰਗਰਾਂਦ** ਸ਼ਬਦ **ਸੰਸਕ੍ਰਿਤ** ਭਾਸ਼ਾ ਦੇ ਸ਼ਬਦ **ਸੰਕ੍ਰਾਂਤੀ** ਦਾ ਪੰਜਾਬੀ ਵਿੱਚ ਤਦਭਵ ਰੂਪ ਹੈ। **ਸੰਗਰਾਂਦ** ਦਾ ਮੂਲ ਅਰਥ ਹੈ- **ਇੱਕ ਥਾਂ ਤੋਂ ਦੂਜੀ ਥਾਂ 'ਤੇ ਚਲੇ ਜਾਣਾ**। ਸੂਰਜ ਦਾ ਇੱਕ ਰਾਸ਼ੀ ਨੂੰ ਛੱਡ ਕੇ ਦੂਜੀ ਰਾਸ਼ੀ ਵਿੱਚ ਚਲੇ ਜਾਣ ਦੇ ਸਮੇਂ ਜਾਂ ਦਿਨ ਨੂੰ ਸੰਗਰਾਂਦ ਕਿਹਾ ਜਾਂਦਾ ਹੈ। ਦੇਸੀ ਮਹੀਨੇ ਦਾ ਇਹ ਪਹਿਲਾ ਦਿਨ ਹੁੰਦਾ ਹੈ।

ਸੰਗਰਾਂਦ ਤੋਂ ਇਕ ਦਿਨ ਪਹਿਲਾਂ ਦੇ ਦਿਨ ਨੂੰ **ਮਸਾਂਦ** ਕਿਹਾ ਜਾਂਦਾ ਹੈ। ਮਸਾਂਦ ਸ਼ਬਦ **ਸੰਸਕ੍ਰਿਤ** ਭਾਸ਼ਾ ਦੇ ਸ਼ਬਦ **ਮਾਸੰਤ** ਦਾ ਪੰਜਾਬੀ ਵਿੱਚ ਤਦਭਵ ਰੂਪ ਹੈ। **ਮਾਸੰਤ** ਸ਼ਬਦ ਦੋ ਸ਼ਬਦਾਂ **ਮਾਸ** ਅਤੇ **ਅੰਤ** ਨੂੰ ਮਿਲਾ ਕੇ ਬਣਿਆ ਹੈ। **ਮਾਸ** ਦਾ ਅਰਥ ਹੈ- **ਮਹੀਨਾ** ਅਤੇ **ਅੰਤ** ਦਾ ਭਾਵ ਹੈ- **ਅਖ਼ੀਰ ਜਾਂ ਅਖ਼ੀਰਲਾ**। ਦੇਸੀ ਮਹੀਨੇ ਦਾ ਅੰਤਲਾ ਜਾਂ ਅਖ਼ੀਰਲਾ ਦਿਨ ਮਸਾਂਦ ਹੁੰਦਾ ਹੈ।




ਸੰਗਰਾਂਦ ਅਤੇ ਮਸਾਂਦ ਦੋਵੇਂ ਸ਼ਬਦ ਹੀ ਪੰਜਾਬੀ ਜਨ-ਜੀਵਨ ਦੀ ਨਿੱਤ-ਵਰਤੋਂ ਦੇ ਸ਼ਬਦ ਹਨ। ਪੰਜਾਬ ਵਿੱਚ ਹਰ ਮਹੀਨੇ ਦੀ ਸੰਗਰਾਂਦ ਨੂੰ ਕਿਸੇ ਨਾ ਕਿਸੇ ਰੂਪ ਵਿੱਚ ਇਕ ਤਿਓਹਾਰ ਵਜੋਂ ਮਨਾਇਆ ਜਾਂਦਾ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਸੰਗਰਾਂਦ** ਅਤੇ **ਮਸਾਂਦ** ਸ਼ਬਦ ਦਾ ਜ਼ਿਕਰ ਆਉਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਮਿਤੀ : 09.08.2019 ਲੜੀ ਨੰ : 16

# ਅੱਜ ਦਾ ਸ਼ਬਦ

## ਸੰਦੂਕ

ਸੰਦੂਕ ਲੱਕੜੀ ਦਾ ਬਣਿਆ ਇੱਕ ਵਰਗਾਕਾਰ ਬਕਸਾ ਹੁੰਦਾ ਹੈ। ਇਸ ਬਕਸੇ ਦੇ ਉਪਰਲੇ ਪਾਸੇ ਜਾਂ ਸਾਹਮਣੇ ਪਾਸੇ ਇੱਕ ਦਰਵਾਜ਼ਾ ਰੱਖ ਕੇ ਉਸ ਉੱਪਰ ਤਖ਼ਤੀਆਂ ਲਗਾਈਆਂ ਜਾਂਦੀਆਂ ਸਨ। ਇਸ ਵਿੱਚ ਸਮਾਨ ਰੱਖ ਕੇ ਇਸਨੂੰ ਜਿੰਦਰਾ ਲਗਾ ਦਿੱਤਾ ਜਾਂਦਾ ਸੀ। ਇਸ ਵਿੱਚ ਘਰ ਦਾ ਸਮਾਨ ਖ਼ਾਸ ਕਰਕੇ ਕੱਪੜੇ , ਖੇਸ , ਦਰੀਆਂ , ਚਾਦਰਾਂ ਆਦਿ ਨੂੰ ਸੰਭਾਲ ਕੇ ਰੱਖਿਆ ਜਾਂਦਾ ਸੀ। ਅੱਜ-ਕੱਲ੍ਹ ਲੜਕੀ ਨੂੰ ਦਾਜ ਵਿੱਚ ਲੋਹੇ ਦੀ ਪੇਟੀ ਜਾਂ ਅਲਮਾਰੀ ਦਿੱਤੀ ਜਾਂਦੀ ਹੈ ਪਰ ਪੁਰਾਣੇ ਸਮਿਆਂ ਵਿੱਚ ਸੰਦੂਕ ਦਾਜ ਵਿੱਚ ਦੇਣ ਵਾਲੀ ਇੱਕ ਅਹਿਮ ਵਸਤੂ ਸੀ। ਸੰਦੂਕ ਅਕਸਰ ਵਧੀਆ ਲੱਕੜ ਲਗਾ ਕੇ ਕਿਸੇ ਮਾਹਰ ਕਾਰੀਗਰ ਵੱਲੋਂ ਤਿਆਰ ਕੀਤਾ ਜਾਂਦਾ ਸੀ। ਇਸ ਲਈ ਕਾਲੀ ਟਾਹਲੀ, ਨਿੰਮ ਜਾਂ ਕਿੱਕਰ ਦੀ ਵਰਤੋਂ ਕੀਤੀ ਜਾਂਦੀ ਸੀ।



ਪੰਜਾਬੀ ਦੀ ਇਕ ਲੋਕ-ਬੁਝਾਰਤ ਵਿੱਚ ਵੀ ਸੰਦੂਕ ਦਾ ਜ਼ਿਕਰ ਆਉਂਦਾ ਹੈ-

ਨਿੱਕੇ ਨਿੱਕੇ ਠੇਙਣੇ ਸੰਦੂਕ ਚੁੱਕੀ ਜਾਂਦੇ ਨੇ,
ਰਾਜਾ ਪੁੱਛੇ ਰਾਣੀ ਨੂੰ ਕੀ ਜਨੌਰ ਜਾਂਦੇ ਨੇ? ਉੱਤਰ - ਰੇਲ ਗੱਡੀ

ਪੰਜਾਬੀ ਕਵੀ ਨੰਦ ਲਾਲ ਨੂਰਪੁਰੀ ਵੀ ਆਪਣੇ ਇੱਕ ਗੀਤ ਵਿੱਚ ਸੰਦੂਕ ਸ਼ਬਦ ਦੀ ਵਰਤੋਂ ਬੜੀ ਖ਼ੂਬਸੂਰਤੀ ਨਾਲ ਕਰਦੇ ਹਨ-

ਗੱਡੇ ਉੱਤੇ ਆ ਗਿਆ ਸੰਦੂਕ ਮੁਟਿਆਰ ਦਾ,
ਸ਼ੀਸ਼ਿਆਂ 'ਚ ਕਹਿੰਦੇ ਉਹਦਾ ਵੀਰ ਵੱਗ ਚਾਰਦਾ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਸੰਧਾਰਾ

**ਸੰਧਾਰਾ,** ਲੜਕੀ ਨੂੰ ਪੇਕਿਆਂ ਵੱਲੋਂ ਜਾਂ ਸਹੁਰੇ ਘਰ ਵੱਲੋਂ ਤਿੱਥ-ਤਿਉਹਾਰ 'ਤੇ ਜੋ **ਸੁਗਾਤ** ਦਿੱਤੀ ਜਾਂਦੀ ਹੈ, ਉਸ ਨੂੰ ਕਿਹਾ ਜਾਂਦਾ ਹੈ। ਨਵੀਆਂ ਵਿਆਹੀਆਂ ਕੁੜੀਆਂ ਤੀਆਂ ਦਾ ਤਿਉਹਾਰ ਆਪਣੇ ਪੇਕੇ ਘਰ ਮਨਾਉਂਦੀਆਂ ਸਨ ਇਸ ਲਈ ਵਿਸ਼ੇਸ਼ ਤੌਰ 'ਤੇ ਤੀਆਂ ਦਾ **ਪਹਿਲਾ ਸੰਧਾਰਾ** ਜਾਂ **ਸੁਗਾਤ** ਸਹੁਰਿਆਂ ਵੱਲੋਂ ਦਿੱਤੀ ਜਾਂਦੀ ਸੀ। ਅੱਜ-ਕੱਲ੍ਹ ਵਿਆਹ ਤੋਂ ਪਹਿਲਾਂ ਜਿਹੜੀਆਂ ਲੜਕੀਆਂ ਦਾ **ਰੋਕਾ ਜਾਂ ਮੰਗਣੀ** ਹੋ ਚੁੱਕੀ ਹੁੰਦੀ ਹੈ, ਉਹਨਾਂ ਲੜਕੀਆਂ ਲਈ ਵੀ ਸਹੁਰੇ ਘਰ ਤੋਂ **ਸੰਧਾਰਾ** ਭੇਜਿਆ ਜਾਂਦਾ ਹੈ।ਪੇਕਿਆਂ ਦਾ ਸੰਧਾਰਾ ਔਰਤ ਦੀ ਜ਼ਿੰਦਗੀ ਵਿੱਚ ਬਹੁਤ ਮਹੱਤਵ ਅਤੇ ਸ੍ਵੈਮਾਣ ਦਾ ਪ੍ਰਤੀਕ ਹੈ, ਇਸ ਲਈ ਬੁੱਢੀਆਂ ਹੋਈਆਂ ਔਰਤਾਂ ਵੀ ਤਿੱਥ-ਤਿਉਹਾਰ ਜਾਂ ਸਾਉਣ ਦੇ ਮਹੀਨੇ ਬੜੀ ਆਸ ਅਤੇ ਬੇਸਬਰੀ ਨਾਲ਼ ਆਪਣੇ ਪੇਕਿਆਂ ਦੇ **ਸੰਧਾਰੇ** ਦੀ ਉਡੀਕ ਕਰਦੀਆਂ ਹਨ।



ਉਪਰੋਕਤ ਤਸਵੀਰ ਵਿੱਚ ਬੇਬੇ ਆਪਣੀ ਧੀ ਦਾ **ਸੰਧਾਰਾ** ਲੈ ਕੇ ਜਾਂਦੀ ਹੋਈ।

**ਸੰਧਾਰੇ** ਵਿੱਚ ਲੜਕੀਆਂ ਲਈ ਨਵੇਂ **ਕੱਪੜੇ, ਹਾਰ-ਸ਼ਿਗਾਰ ਦੀਆਂ ਚੀਜ਼ਾਂ, ਚੂੜੀਆਂ, ਸੁਰਮਾ** ਅਤੇ **ਮਠਿਆਈਆਂ** ਆਦਿ ਚੀਜ਼ਾਂ ਭੇਜੀਆਂ ਜਾਂਦੀਆਂ ਹਨ। ਕੁਝ ਸਮਾਂ ਪਹਿਲਾਂ ਪੇਕਿਆਂ ਵੱਲੋਂ ਲੜਕੀਆਂ ਨੂੰ ਆਪਣੇ ਘਰ ਤਿਆਰ ਕਰਕੇ ਗੁਲਗਲੇ-ਮੱਠੀਆਂ ਭੇਜੇ ਜਾਂਦੇ ਸਨ ਪਰ ਅੱਜ-ਕੱਲ੍ਹ ਵਿਸ਼ੇਸ਼ ਤੌਰ 'ਤੇ ਲੜਕੀਆਂ ਨੂੰ ਪੇਕਿਆਂ ਵੱਲੋਂ ਭੱਠ 'ਤੇ ਤਿਆਰ ਕੀਤੇ ਬਿਸਕੁਟ ਭੇਜਣ ਦਾ ਰਿਵਾਜ਼ ਹੈ।

ਵੱਖ-ਵੱਖ ਜਮਾਤਾਂ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ **'ਤੀਆਂ ਅਤੇ ਸੰਧਾਰਾ'** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਹਕੀਮ

ਹਕੀਮ ਮੂਲ ਰੂਪ ਵਿੱਚ ਅਰਬੀ ਭਾਸ਼ਾ ਦਾ ਸ਼ਬਦ ਹੈ। ਹਕੀਮ ਅਰਬੀ ਭਾਸ਼ਾ ਦੇ ਹੀ ਸ਼ਬਦ ਹਿਕਮਤ ਤੋਂ ਬਣਿਆ ਹੈ। ਅਰਬੀ ਭਾਸ਼ਾ ਵਿੱਚ ਹਿਕਮਤ ਦਾ ਭਾਵ ਹੈ- ਸਿਆਣਪ ਜਾਂ ਵਿੱਦਿਆ, ਜਿਸ ਰਾਹੀਂ ਚੀਜ਼ਾਂ ਦੀ ਹਕੀਕਤ ਦਾ ਪਤਾ ਲੱਗ ਸਕੇ।

ਹਕੀਮ ਯੂਨਾਨੀ ਇਲਾਜ ਦੇ ਮਾਹਿਰ ਨੂੰ ਆਖਿਆ ਜਾਂਦਾ ਹੈ। ਹਕੀਮ ਦੇਸੀ ਜੜੀ-ਬੂਟੀਆਂ ਜਾਂ ਪਰੰਪਰਾਗਤ ਇਲਾਜ ਵਿਧੀਆਂ ਨਾਲ ਰੋਗੀਆਂ ਦਾ ਇਲਾਜ ਕਰਦਾ ਹੈ। ਹਕੀਮ ਨੂੰ ਗਿਆਨਵਾਨ, ਦਾਰਸ਼ਨਿਕ ਤੇ ਫ਼ਿਲਾਸਫ਼ਰ ਵੀ ਮੰਨਿਆ ਜਾਂਦਾ ਹੈ।




ਹਾਕੀਮ ਆਪਣੇ ਖੇਤਰ ਦਾ ਬਹੁਤ ਮਾਹਰ ਵਿਅਕਤੀ ਹੁੰਦਾ ਹੈ। ਇਸ ਖੇਤਰ ਵਿੱਚ ਜ਼ਰਾ ਜਿੰਨੀ ਵੀ ਲਾਪਰਵਾਹੀ ਜਾਂ ਅਗਿਆਨਤਾ ਕਿਸੇ ਵਿਅਕਤੀ ਦੀ ਮੌਤ ਦਾ ਕਾਰਨ ਬਣ ਸਕਦੀ ਹੈ। ਇਸੇ ਕਰਕੇ ਪੰਜਾਬੀ ਵਿੱਚ ਇਹ ਅਖਾਣ ਵੀ ਪ੍ਰਚੱਲਿਤ ਹੈ ਕਿ-

ਨੀਮ ਹਕੀਮ, ਖ਼ਤਰਾ-ਏ-ਜਾਨ

ਭਾਵ ਅਗਿਆਨੀ ਹਕੀਮ ਕਿਸੇ ਵਿਅਕਤੀ ਦੀ ਜਾਨ ਲਈ ਖ਼ਤਰਾ ਹੋ ਸਕਦਾ ਹੈ।

ਹਕੀਮ ਸ਼ਬਦ ਪੰਜਾਬੀ ਜਨ-ਜੀਵਨ ਵਿੱਚ ਆਮ ਹੀ ਵਰਤਿਆ ਜਾਂਦਾ ਹੈ।ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਵੀ ਬਹੁਤ ਥਾਵਾਂ 'ਤੇ ਹਕੀਮ ਸ਼ਬਦ ਦਾ ਜ਼ਿਕਰ ਮਿਲਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਹਜੂਮ

**ਹਜੂਮ** ਮੂਲ ਰੂਪ ਵਿਚ ਅਰਬੀ ਭਾਸ਼ਾ ਦਾ ਸ਼ਬਦ ਹੈ।ਅਰਬੀ-ਫ਼ਾਰਸੀ ਵਿੱਚੋਂ ਉਤਪੰਨ ਪੰਜਾਬੀ ਸ਼ਬਦਾਵਲੀ ਕੋਸ਼ ਪੰਜਾਬੀ ਯੂਨੀਵਰਸਿਟੀ ਪਟਿਆਲਾ ਅਨੁਸਾਰ ਹਜੂਮ ਦਾ ਅਰਥ ਹੈ ਭੀੜ ਜਾਂ ਕਿਸੇ 'ਤੇ ਟੁੱਟ ਕੇ ਪੈ ਜਾਣਾ। ਹਜੂਮ ਨੂੰ ਲੋਕਾਂ ਦਾ ਇਕੱਠ, ਭੀੜ-ਭੜੱਕਾ, ਜਮਘਟਾ, ਮਜਮਾ ਆਦਿ ਵੀ ਕਹਿ ਦਿੱਤਾ ਜਾਂਦਾ ਹੈ।

ਅੰਗਰੇਜ਼ੀ ਭਾਸ਼ਾ ਵਿਚ ਹਜੂਮ ਸ਼ਬਦ ਲਈ Crowd ਜਾਂ Mob ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ।



ਉਕਤ ਤਸਵੀਰ ਵਿਚ ਹਜੂਮ ਨਜ਼ਰ ਆ ਰਿਹਾ ਹੈ।

ਪੰਜਾਬੀ ਵਿਚ ਹਜੂਮ ਸ਼ਬਦ ਦੀ ਵਰਤੋਂ ਆਮ ਹੀ ਕੀਤੀ ਜਾਂਦੀ ਹੈ। ਵੱਖ-ਵੱਖ ਟੈਲੀਵਿਜ਼ਨ ਚੈਨਲਾਂ ਅਤੇ ਅਖ਼ਬਾਰਾਂ ਦੀਆਂ ਖ਼ਬਰਾਂ ਵਿੱਚ ਹਜੂਮ ਸ਼ਬਦ ਦਾ ਜ਼ਿਕਰ ਆਮ ਹੀ ਦੇਖਣ ਨੂੰ ਮਿਲਦਾ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿਚ ਬਹੁਤ ਥਾਵਾਂ 'ਤੇ **ਹਜੂਮ** ਸ਼ਬਦ ਦਾ ਜ਼ਿਕਰ ਮਿਲਦਾ ਹੈ। ਪੰਜਾਬੀ ਕਵਿਤਾ ਵਿੱਚ ਹਜੂਮ ਸ਼ਬਦ ਦੀ ਵਰਤੋਂ ਕਾਫ਼ੀ ਹੋਈ ਹੈ। ਉਦਾਹਰਨ ਵਜੋਂ **ਹਰਿੰਦਰ ਸਿੰਘ ਮਹਿਬੂਬ** ਦੀ ਕਵਿਤਾ **'ਖ਼ੂਨੀ ਸਾਕਿਆਂ ਪਿੱਛੋਂ'** ਵਿੱਚੋਂ ਇਹ ਤੁਕਾਂ ਦੇਖੀਆਂ ਜਾ ਸਕਦੀਆਂ ਹਨ-

ਬੇ-ਪੀਰ ਕੌਮਾਂ ਨੂੰ ਆਖੇ, ਵਗਦੀ-ਵਗਦੀ ਰਾਵੀ।
ਬਾਂਝ ਪਲੀਤ ਹਵਾ ਦੇ ਹੁੰਦਿਆਂ, ਧਰਤ ਰਹੇਗੀ ਸਾਵੀ।
**ਬੁੱਤ-ਹਜੂਮ** ਭਸਮ ਹੋ ਜਾਸਣ, ਨਾਲੇ ਹੱਥ ਫਰੇਬੀ।
ਦੂਰ ਬੇਅੰਤ ਮੌਤ ਦੇ ਰਾਹ 'ਤੇ, ਥੰਮ੍ਹ ਖੜ੍ਹਾ ਕੋਈ ਭਾਵੀ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ : 269

# ਅੱਜ ਦਾ ਸ਼ਬਦ

## ਹੱਦ

**ਹੱਦ** ਮੂਲ ਰੂਪ ਵਿੱਚ ਅਰਬੀ ਭਾਸ਼ਾ ਦਾ ਸ਼ਬਦ ਹੈ। ਹੱਦ ਦਾ ਅਰਥ ਹੈ- ਕਿਨਾਰਾ, ਸੀਮਾ, ਬੰਨਾ, ਸਿਰਾ ਆਦਿ। ਹੱਦ ਦਾ ਭਾਵ-ਅਰਥ ਰੋਕਣਾ ਜਾਂ ਸੀਮਤ ਕਰਨਾ ਹੈ। ਇਸੇ ਅਧਾਰ 'ਤੇ ਹੀ ਪੰਜਾਬੀ ਵਿੱਚ ਬਹੁਤ ਸਾਰੇ ਮੁਹਾਵਰੇ ਪ੍ਰਚੱਲਿਤ ਹਨ ਜਿਵੇਂ : ਹੱਦ ਹੋਣਾ, ਹੱਦ ਕਰਨੀ, ਹੱਦੋਂ ਬਾਹਰ ਹੋਣਾ ਆਦਿ। ਹੱਦ ਸ਼ਬਦ ਤੋਂ ਹੀ ਸਰਹੱਦ ਸ਼ਬਦ ਬਣਿਆ ਹੈ। ਸਰਹੱਦ ਸ਼ਬਦ ਆਮ ਤੌਰ 'ਤੇ ਦੋ ਦੇਸ਼ਾਂ ਵਿਚਕਾਰ ਖਿੱਚੀ ਗਈ ਲਕੀਰ ਨੂੰ ਕਿਹਾ ਜਾਂਦਾ ਹੈ।



ਉਕਤ ਤਸਵੀਰ ਵਿੱਚ ਭਾਰਤ-ਪਾਕਿ ਸਰਹੱਦ ਨਜ਼ਰ ਆ ਰਹੀ ਹੈ।

ਹੱਦ ਸ਼ਬਦ ਤੋਂ ਹੀ ਅੱਗੇ ਹਦੂਦ ਸ਼ਬਦ ਬਣਦਾ ਹੈ। ਹਦੂਦ ਸ਼ਬਦ ਹੱਦ ਸ਼ਬਦ ਦਾ ਬਹੁਵਚਨ ਹੈ। ਹੱਦ ਤੋਂ ਹੀ ਹੱਦਬੰਦੀ ਸ਼ਬਦ ਬਣਿਆ ਹੈ। ਹੱਦਬੰਦੀ ਦਾ ਅਰਥ ਹੈ - ਹੱਦਾਂ ਮੁਕੱਰਰ ਕਰਨੀਆਂ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਹੱਦ ਜਾਂ ਸਰਹੱਦ** ਸ਼ਬਦ ਦਾ ਜ਼ਿਕਰ ਮਿਲਦਾ ਹੈ। ਪੰਜਾਬੀ ਦੀ ਪ੍ਰਸਿੱਧ ਕਵਿੱਤਰੀ ਅੰਮ੍ਰਿਤਾ ਪ੍ਰੀਤਮ ਵੀ ਆਪਣੀ ਇੱਕ ਕਵਿਤਾ ਵਿੱਚ ਹੱਦ ਸ਼ਬਦ ਦਾ ਖ਼ੂਬਸੂਰਤ ਪ੍ਰਯੋਗ ਕਰਦੀ ਹੈ-

ਹੱਦਾਂ ਦੀਵਾਰਾਂ ਦੂਰੀਆਂ 'ਤੇ ਹੱਕ ਨਹੀਂ ਕੁਝ ਕੂਨ ਦਾ।
ਢੂੰਡਦੀ ਹੈ ਜ਼ਿੰਦਗੀ ਬਸ ਇਕ ਬਹਾਨਾ ਜਿਉਣ ਦਾ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਮਿਤੀ : 21.09.2019 ਲੜੀ ਨੰ : 40

# ਅੱਜ ਦਾ ਸ਼ਬਦ

## ਹਮੇਲ

**ਹਮੇਲ** ਔਰਤਾਂ ਦੇ ਗਲ਼ ਵਿੱਚ ਪਹਿਨਣ ਲਈ ਹਾਰ ਦੀ ਸ਼ਕਲ ਵਰਗਾ ਇੱਕ ਗਹਿਣਾ ਹੁੰਦਾ ਸੀ। ਚਾਂਦੀ ਜਾਂ ਸੋਨੇ ਦੀਆਂ ਮੋਹਰਾਂ ਜਾਂ ਰੁਪਈਆਂ ਨੂੰ ਧਾਗੇ ਵਿੱਚ ਪਰੋ ਕੇ ਔਰਤਾਂ ਆਪਣੇ ਗਲ਼ ਵਿੱਚ ਪਾਉਂਦੀਆਂ ਸਨ। ਮੋਹਰਾਂ ਜਾਂ ਰੁਪਈਆਂ ਨੂੰ ਕੁੰਡੇ ਲਗਾ ਲਏ ਜਾਂਦੇ ਸਨ ਅਤੇ ਉਹਨਾਂ ਨੂੰ ਧਾਗੇ ਵਿੱਚ ਪਰੋ ਲਿਆ ਜਾਂਦਾ ਸੀ। ਹਮੇਲ ਵਿੱਚ ਮੋਹਰਾਂ ਦੀ ਗਿਣਤੀ ਪਹਿਨਣ ਵਾਲ਼ੀ ਔਰਤ ਦੇ ਪਰਿਵਾਰ ਦੀ ਆਰਥਿਕ ਹਾਲਤ 'ਤੇ ਨਿਰਭਰ ਕਰਦੀ ਸੀ। ਇਹ ਗਹਿਣਾ ਅੱਜ ਵੀ ਪਿੰਡਾਂ ਦੀਆਂ ਬਜ਼ੁਰਗ ਔਰਤਾਂ ਦੇ ਗਲ਼ ਵਿੱਚ ਪਾਇਆ ਦੇਖਿਆ ਜਾ ਸਕਦਾ ਹੈ।



ਉਪਰੋਕਤ ਤਸਵੀਰ ਵਿੱਚ ਦਿਖਾਈ ਦੇ ਰਿਹਾ ਗਹਿਣਾ ਹਮੇਲ ਹੈ।

**ਹਮੇਲ** ਸ਼ਬਦ ਅਰਬੀ ਭਾਸ਼ਾ ਦੇ ਸ਼ਬਦ **ਹਮਾਇਲ** ਤੋਂ ਆਇਆ ਹੈ। ਹਮਾਇਲ ਦਾ ਅਰਥ ਹੈ **ਬਗ਼ਲ ਵਿੱਚ ਲਟਕਾਉਣ ਦੀ ਹਰੇਕ ਚੀਜ਼**। ਬਲ਼ਦਾਂ ਜਾਂ ਘੋੜਿਆਂ ਦੇ ਗਲ਼ ਵਿੱਚ ਪਾਈ ਜਾਣ ਵਾਲ਼ੀ **ਘੁੰਗਰਾਲ** ਨੂੰ ਵੀ **ਹਮੇਲ** ਕਿਹਾ ਜਾਂਦਾ ਹੈ।

ਛੇਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਸ੍ਰੀ ਫ਼ੀਰੋਜ਼ਦੀਨ ਸ਼ਰਫ਼** ਦੀ ਲਿਖੀ ਕਵਿਤਾ **'ਦੇਸ ਪੰਜਾਬ'** ਅਤੇ ਦਸਵੀਂ ਜਮਾਤ ਦੀ ਪੰਜਾਬੀ ਪੁਸਤਕ **'ਸਾਹਿਤ ਮਾਲਾ'** ਵਿੱਚ ਦਰਜ **ਪੀਲੂ** ਦੁਆਰਾ ਲਿਖੇ ਕਿੱਸੇ **'ਮਿਰਜਾ-ਸਾਹਿਬਾ'** ਅਤੇ **ਕਾਦਰਯਾਰ** ਦੁਆਰਾ ਲਿਖੇ ਕਿੱਸੇ **'ਪੂਰਨ ਭਗਤ'** ਵਿੱਚ **ਹਮੇਲ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

**ਸ੍ਰੀ ਫ਼ਿਰੋਜ਼ਦੀਨ ਸ਼ਰਫ਼** ਜੀ ਲਿਖਦੇ ਹਨ:

**ਰਲ-ਮਿਲ ਬਾਗ਼ੀਂ ਪੀਘਾਂ ਝੂਟਣ, ਕੁੜੀਆਂ ਨਾਗਰ ਵੇਲਾਂ।**
**ਜੋਸ਼ ਜਵਾਨੀ ਠਾਠਾਂ ਮਾਰੇ, ਲਿਸ਼ਕਣ ਹਾਰ-ਹਮੇਲਾਂ।**

**ਪੀਲੂ** ਜੀ ਲਿਖਦੇ ਹਨ:

**ਬੂਹੇ ਟੀਮਕ ਵੱਜਿਆ ਸਾਹਿਬਾਂ ਘੱਤੇ ਤੇਲ, ਅੰਦਰ ਬੈਠੇ ਨਾਨਕੇ ਬੂਹੇ ਬੈਠਾ ਮੇਲ**
**ਥਾਲੀ ਵਟਨਾ ਰਹਿ ਗਿਆ ਕੁੱਪੇ ਅਤਰ ਫਲੇਲ, ਗਹਿਣੇ ਸਣੇ ਪਟਾਰੀਆਂ, ਝਾਂਜਰ ਸਣੇ ਹਮੇਲ**

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਹਰਫ਼

ਹਰਫ਼ ਮੂਲ ਰੂਪ ਵਿੱਚ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਅਰਥ- ਅੱਖਰ, ਵਰਨ ਜਾਂ ਦੋਸ਼ ਹੁੰਦਾ ਹੈ। ਅਰਬੀ ਵਿੱਚ ਇਸ ਸ਼ਬਦ ਦੇ ਅਨੇਕਾਂ ਅਰਥ ਹਨ। ਮੂਲ ਰੂਪ ਵਿੱਚ ਕਿਸੇ ਲਿਪੀ ਦੇ ਵੱਖ-ਵੱਖ ਆਕਾਰ-ਚਿੰਨ੍ਹਾਂ ਨੂੰ ਹਰਫ਼ ਆਖਿਆ ਜਾਂਦਾ ਹੈ।

ਅਰਬੀ ਅਤੇ ਫ਼ਾਰਸੀ ਦੀ ਵਰਣਮਾਲਾ ਨੂੰ ਸੀਹਰਫ਼ੀ ਕਿਹਾ ਜਾਂਦਾ ਹੈ, ਜੋ ਕਿ ਸੀਹ ਅਰਥਾਤ ਤੀਹ ਅਤੇ ਹਰਫ਼ ਅਰਥਾਤ ਅੱਖਰ ਤੋਂ ਮਿਲ ਕੇ ਬਣਿਆ ਹੈ। ਹਰਫ਼ ਦੇ ਅਰਬੀ ਵਿੱਚ ਅਨੇਕਾਂ ਵੱਖ-ਵੱਖ ਪ੍ਰਸੰਗਾਂ ਵਾਲੇ ਅਰਥ ਵੀ ਹਨ, ਜਿਵੇਂ ਬਚਨ, ਗੱਲ, ਵਰਨ, ਕਿਨਾਰਾ, ਟੀਸੀ ਜਾਂ ਚੋਟੀ ਲਈ ਵੀ ਹਰਫ਼ ਸ਼ਬਦ ਵਰਤ ਲਿਆ ਜਾਂਦਾ ਹੈ। ਇਸਦੇ ਇਹ ਅਰਥ ਵੇਖਣ ਨੂੰ ਭਾਵੇਂ ਬੇਮੇਲ ਲਗਦੇ ਹਨ ਪਰ ਇਸ ਸ਼ਬਦ ਦਾ ਮੂਲ ਅਰਥ ਵਕਰਕਾਰ (Curve) ਅਕ੍ਰਿਤੀ ਜਾਂ ਟੇਢਾ ਆਕਾਰ ਹੈ।



ਇਸੇ ਅਰਥ ਕਾਰਨ ਹਰਫ਼ ਟੇਢੇ ਆਕਾਰ ਦੇ ਬਣਾਏ ਅੱਖਰਾਂ, ਟੇਢੀ ਜਾਂ ਤਿੱਖੀ ਚੋਟੀ, ਟੀਸੀ ਜਾਂ ਸਿਰਾ ਅਤੇ ਕਿਨਾਰਾ ਕਈ ਅਰਥਾਂ ਵਿਚ ਵਰਤਿਆ ਜਾਂਦਾ ਹੈ। ਹਰਫ਼ ਭਾਸ਼ਾ ਲਿਖਣ ਦਾ ਚਿੰਨ੍ਹ ਹੋਣ ਕਰਕੇ ਕਸੂਰ, ਦੋਸ਼ ਜਾਂ ਇਲਜ਼ਾਮ ਦੇ ਅਰਥਾਂ ਵਿਚ ਵੀ ਵਰਤ ਲਿਆ ਜਾਂਦਾ ਹੈ। ਕਿਸੇ ਖ਼ਿਲਾਫ਼ ਦੋਸ਼ ਲਿਖਣ ਦੇ ਭਾਵ ਨੂੰ **'ਹਰਫ਼ ਆਉਣਾ'** ਮੁਹਾਵਰੇ ਰਾਹੀਂ ਵੀ ਪ੍ਰਗਟਾਇਆ ਜਾਂਦਾ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਹਰਫ਼** ਸ਼ਬਦ ਦਾ ਜ਼ਿਕਰ ਉਕਤ ਸਾਰੇ ਅਰਥਾਂ ਵਿੱਚ ਮਿਲਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਹਲਟ

ਪੁਰਾਣੇ ਸਮਿਆਂ ਵਿੱਚ ਖੂਹ ਵਿੱਚੋਂ ਪਾਣੀ ਬਾਹਰ ਕੱਢਣ ਲਈ **ਹਲਟ** ਦੀ ਵਰਤੋਂ ਕੀਤੀ ਜਾਂਦੀ ਸੀ। ਲੱਕੜ ਦੇ ਉਸ ਪੂਰੇ ਢਾਂਚੇ ਨੂੰ **ਹਲਟ** ਕਿਹਾ ਜਾਂਦਾ ਸੀ, ਜਿਸ ਨੂੰ ਪਸ਼ੂਆਂ ਰਾਹੀਂ ਗੇੜ ਕੇ ਫ਼ਸਲ ਲਈ ਖੂਹ ਵਿੱਚੋਂ ਪਾਣੀ ਬਾਹਰ ਕੱਢਿਆ ਜਾਂਦਾ ਸੀ। **ਬਲਦ, ਊਠ, ਝੋਟੇ** ਆਦਿ ਪਸ਼ੂਆਂ ਨਾਲ ਹਲਟ ਨੂੰ ਗੇੜਿਆ ਜਾਂਦਾ ਸੀ। ਪਸ਼ੂਆਂ ਦੇ **ਗਾਧੀ** ਨਾਲ ਜੁੜਣ ਨਾਲ ਹਲਟ ਗਿੜਦਾ ਸੀ । ਪਸ਼ੂਆਂ ਦੁਆਰਾ ਖੂਹ ਗੇੜਣ ਲਈ ਜਿਸ ਲੰਬੀ ਲੱਕੜ ਦੀ ਵਰਤੋਂ ਕੀਤੀ ਜਾਂਦੀ ਸੀ ਉਸ ਨੂੰ **ਗਾਧੀ** ਕਿਹਾ ਜਾਂਦਾ ਸੀ।

ਪੰਜਾਬੀ ਦਾ ਇੱਕ ਪ੍ਰਸਿੱਧ ਮੁਹਾਵਰਾ ਵੀ ਹੈ-**ਗਾਧੀ ਗੇੜ ਪੈਣਾ** ਜੋ ਵਿਗੜ ਕੇ **ਗਧੀ ਗੇੜ ਪੈਣਾ** ਬਣ ਚੁੱਕਿਆ ਹੈ, ਉਹ ਮੁਹਾਵਰਾ **ਹਲਟ ਦੀ ਗਾਧੀ** ਤੋਂ ਹੀ ਆਇਆ ਹੈ। ਜਿਸ ਦਾ ਅਰਥ ਹੈ- ਇੱਕ ਥਾਂ ਤੇ ਘੁੰਮਦੇ ਰਹਿਣਾ।



ਉਪਰੋਕਤ ਤਸਵੀਰ ਵਿੱਚ ਦਿਖਾਈ ਦੇ ਰਿਹਾ ਸਾਰਾ ਢਾਂਚਾ **ਹਲਟ** ਹੈ।

ਨੌਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਪ੍ਰੋ. ਨਰਿੰਜਨ ਤਸਨੀਮ** ਦੁਆਰਾ ਲਿਖੇ ਨਾਵਲ **'ਇੱਕ ਹੋਰ ਨਵਾਂ ਸਾਲ'** ਦੇ ਦੁਪਹਿਰ ਭਾਗ ਵਿੱਚ **ਹਲਟ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਨਾਵਲ ਵਿੱਚ **ਸ੍ਰੀ ਅੰਮ੍ਰਿਤਸਰ ਸਾਹਿਬ** ਜੀ ਤੋਂ ਲਗਭਗ **7 ਕਿਲੋਮੀਟਰ** ਦੀ ਦੂਰੀ ਤੇ ਸਥਿੱਤ **ਛਿਹਰਟਾ** ਨਗਰ ਬਾਰੇ ਵੀ ਦੱਸਿਆ ਗਿਆ ਹੈ। ਇਸ ਨਗਰ ਵਿੱਚ **ਸ੍ਰੀ ਗੁਰੂ ਅਰਜਨ ਦੇਵ** ਜੀ ਦੁਆਰਾ ਬਣਵਾਇਆ ਗਿਆ ਇੱਕ **ਗੁਰੂਦੁਆਰਾ ਸਾਹਿਬ** ਵੀ ਸਥਿੱਤ ਹੈ। ਇਸ ਨਗਰ ਦਾ ਨਾਂ ਪਾਣੀ ਦੀ ਕਮੀ ਨੂੰ ਪੂਰਾ ਕਰਨ ਲਈ ਲਗਾਏ ਗਏ **ਛੇ ਹਲਟਾਂ** ਕਰਕੇ ਹੀ ਪਿਆ ਹੈ। **ਛਿਹਰਟਾ** ਤੋਂ ਭਾਵ ਹੈ- ਉਹ ਵੱਡਾ ਖੂਹ ਜਿਸ ਉੱਤੇ **ਛੇ ਮਾਲ੍ਹਾਂ** ਇਕੱਠੀਆਂ ਚੱਲਦੀਆਂ ਹਨ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਹੀਂਘ

**ਹੀਂਘ** ਦਾ ਅਰਥ ਹੈ **ਝੂਟਾ** ਜਾਂ **ਹੁਲਾਰਾ**। ਸਾਉਣ ਮਹੀਨੇ ਵਿੱਚ ਤੀਆਂ ਦੇ ਤਿਉਹਾਰ ਸਮੇਂ ਪੀਂਘ ਝੂਟਣਾ ਪੰਜਾਬੀ ਮੁਟਿਆਰਾਂ ਦੀ ਹਰਮਨ ਪਿਆਰੀ ਰਸਮ ਮੰਨੀ ਜਾਂਦੀ ਹੈ। ਜਦੋਂ ਤੀਆਂ ਵਾਲੀ ਥਾਂ 'ਤੇ ਕੋਈ ਨਵੀਂ ਵਿਆਹੀ ਕੁੜੀ ਜਾਂਦੀ ਹੈ ਤਾਂ ਉਹ ਆਪਣੇ ਪੇਕਿਆਂ ਤੋਂ ਪੀਂਘ ਝੂਟਣ ਲਈ ਬਣਾ ਕੇ ਲਿਆਂਦੀ ਨਵੀਂ ਪਟੜੀ ਜਾਂ ਫੱਟੀ (ਦਰੱਖ਼ਤ ਦੇ ਟਾਹਣੇ ਉੱਪਰ ਪਾਏ ਰੱਸੇ ਦੇ ਦੋਵੇਂ ਸਿਰਿਆਂ ਵਿਚਕਾਰ ਬੈਠਣ ਲਈ ) ਵੀ ਨਾਲ ਲੈ ਕੇ ਜਾਂਦੀ ਹੈ। ਫਿਰ ਉਸਦੀਆਂ ਨਣਦਾਂ ਅਤੇ ਹੋਰ ਕੁੜੀਆਂ ਉਸਨੂੰ ਉਸ ਫੱਟੀ ਉੱਪਰ ਬਿਠਾ ਕੇ ਪੀਂਘ ਉਪਰ ਝੂਟੇ ਦਿੰਦੀਆਂ ਹਨ। ਫਿਰ ਨਵੀਂ ਵਿਆਹੀ ਕੁੜੀ ਨੂੰ ਦਰਖ਼ਤ ਦੀ ਟੀਸੀ ਤੱਕ ਝੂਟਾ ਚੜ੍ਹਾਉਣ ਲਈ ਕਿਹਾ ਜਾਂਦਾ ਹੈ। ਨਵ-ਵਿਆਹੁਤਾ ਪੀਂਘ ਦੀ ਪਟੜੀ ਜਾਂ ਫੱਟੀ 'ਤੇ ਖੜ੍ਹੀ ਹੋ ਕੇ ਪੀਂਘ ਨੂੰ ਆਪਣੇ ਸਰੀਰ ਦੇ ਜ਼ੋਰ ਨਾਲ ਦਰੱਖ਼ਤ ਦੀ ਟੀਸੀ ਤੱਕ ਲੈ ਜਾਂਦੀ ਹੈ, ਜਿਸ ਨੂੰ **ਹੀਂਘ ਚੜ੍ਹਾਉਣਾ** ਆਖਿਆ ਜਾਂਦਾ ਹੈ।



ਦਰਖ਼ਤ ਦੀ ਟੀਸੀ 'ਤੋਂ ਉਹ ਇੱਕ ਟਾਹਣੀ ਤੋੜ ਕੇ ਲਿਆਉਂਦੀ ਹੈ। ਇਸ ਰਸਮ ਨੂੰ **ਸੱਸ ਦਾ ਨੱਕ ਵੱਢਣਾ** ਆਖਿਆ ਜਾਂਦਾ ਹੈ। ਹੀਂਘ ਚੜਾਉਣ ਲਈ ਕਿਸੇ ਹੋਰ ਦੀ ਮਦਦ ਦੀ ਲੋੜ ਨਹੀਂ ਹੁੰਦੀ ,ਬਲਕਿ ਆਪਣੇ ਸਰੀਰ ਦੇ ਜ਼ੋਰ ਨਾਲ ਹੀ ਚੜ੍ਹਾਈ ਜਾਂਦੀ ਹੈ। ਅੱਜਕੱਲ੍ਹ ਇਹ ਰਸਮਾਂ ਪੰਜਾਬੀ ਸੱਭਿਆਚਾਰ ਵਿੱਚੋਂ ਅਲੋਪ ਹੋ ਰਹੀਆਂ ਹਨ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਹੋਲਾਂ

**ਹੋਲਾਂ** ਸੰਸਕ੍ਰਿਤ ਭਾਸ਼ਾ ਦੇ ਸ਼ਬਦ **ਹੋਲਕਾ** (Holaka) ਦਾ ਪੰਜਾਬੀ ਵਿੱਚ ਤਦਭਵ ਰੂਪ ਹੈ। ਛੋਲਿਆਂ ਦੀਆਂ ਭੁੰਨੀਆਂ ਹੋਈਆਂ ਹਰੀਆਂ ਫਲੀਆਂ ਨੂੰ ਹੋਲਾਂ ਕਿਹਾ ਜਾਂਦਾ ਹੈ।

**ਮਹਾਨ ਕੋਸ਼** ਅਨੁਸਾਰ ਘਾਹ ਫੂਸ ਦੀ ਅੱਗ ਨਾਲ਼ ਆਧਭੁੰਨਿਆ ਅੰਨ, ਧਾਨ ਅਤੇ ਛੋਲੇ ਆਦਿ ਨੂੰ ਛਿਲਕੇ ਸਮੇਤ ਭੁੰਨ ਕੇ ਹੋਲਾਂ ਬਣਾਈਆਂ ਜਾਂਦੀਆਂ ਹਨ। ਹੋਲਾਂ ਅਸਲ ਵਿੱਚ ਹਰੇ ਛੋਲੇ ਹੁੰਦੇ ਹਨ ਜੋ ਫਲੀਆਂ ਵਿੱਚੋਂ ਬਾਹਰ ਨਹੀਂ ਕੱਢੇ ਹੁੰਦੇ। ਇਹਨਾਂ ਹਰੀਆਂ ਫਲੀਆਂ ਨੂੰ ਬੂਟੇ ਨਾਲ਼ੋਂ ਤੋੜ ਕੇ ਘਾਹ ਫੂਸ ਦੀ ਅੱਗ ਵਿੱਚ ਭੁੰਨ ਲਿਆ ਜਾਂਦਾ ਹੈ। ਇਹਨਾਂ ਭੁੰਨੀਆਂ ਹੋਈਆਂ ਫਲੀਆਂ ਨੂੰ ਹੋਲਾਂ ਕਿਹਾ ਜਾਂਦਾ ਹੈ।



ਛੋਲੇ ਅਸਲ ਵਿੱਚ ਇੱਕ ਮਾਰੂ ਫ਼ਸਲ ਹਨ। ਇਸ ਫ਼ਸਲ ਨੂੰ ਬਹੁਤ ਘੱਟ ਸਿੰਜਾਈ ਦੀ ਜ਼ਰੂਰਤ ਪੈਂਦੀ ਹੈ। ਪੰਜਾਬ ਵਿੱਚ ਜਦੋਂ ਹਾਲੇ ਸੰਚਾਈ ਦੇ ਆਧੁਨਿਕ ਸਾਧਨ ਵਿਕਸਤ ਨਹੀਂ ਹੋਏ ਸਨ ਉਦੋਂ ਪੰਜਾਬ ਵਿੱਚ ਛੋਲੇ ਹੀ ਜ਼ਿਆਦਾ ਬੀਜੇ ਜਾਂਦੇ ਸਨ। ਲੋਕ ਛੋਲਿਆਂ ਦੀਆਂ ਬਣੀਆਂ ਹੋਲਾਂ ਨੂੰ ਬੜਾ ਚਾਹ ਕੇ ਖਾਂਦੇ ਸਨ ਜੋ ਕਿ ਖਾਣ ਵਿੱਚ ਬੜੀਆਂ ਸਵਾਦ ਹੁੰਦੀਆਂ ਹਨ।

ਹੋਲਾਂ ਪੰਜਾਬੀ ਜਨ-ਜੀਵਨ ਦਾ ਆਮ ਵਰਤੋਂ ਦਾ ਸ਼ਬਦ ਹੈ। ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਵੀ ਬਹੁਤ ਥਾਂਵਾਂ 'ਤੇ ਹੋਲਾਂ ਸ਼ਬਦ ਦਾ ਜ਼ਿਕਰ ਮਿਲਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਹੌਦਾ

**ਹੌਦਾ, ਅਰਬੀ ਭਾਸ਼ਾ** ਦੇ ਸ਼ਬਦ **ਹੌਦਜ** ਤੋਂ ਆਇਆ ਹੈ ਜਿਸ ਦਾ ਅਰਥ ਹੈ **ਹਾਥੀ ਜਾਂ ਊਠ ਦੀ ਪਿੱਠ ਉੱਤੇ ਰੱਖੀ ਹੋਈ ਕਾਠੀ ਜਾਂ ਪਾਲਕੀ**। ਊਠ ਦੀ ਪਿੱਠ ਦੇ ਕੁੱਬ ( Hump ) ਨੂੰ ਵੀ **ਹੌਦਾ** ਕਿਹਾ ਜਾਂਦਾ ਹੈ। ਹਾਥੀ ਜਾਂ ਊਠ ਦੇ ਉੱਪਰ ਲਿਆਂਦੀ ਡੋਲੀ , ਜਿਸ ਵਿੱਚ ਔਰਤਾਂ ਨੂੰ ਵਿਆਹ ਕੇ ਲਿਆਂਦਾ ਜਾਂਦਾ ਸੀ ਉਸ ਨੂੰ ਵੀ **ਹੌਦਾ** ਕਿਹਾ ਜਾਂਦਾ ਸੀ। ਵਿਸ਼ੇਸ਼ ਸਮਾਗਮਾਂ ਤੇ ਸ਼ਾਹੀ ਹਾਥੀ ਦੇ ਹੌਦੇ ਨੂੰ ਸੋਨੇ-ਚਾਂਦੀ ਦੇ ਪੱਤਰੇ ਲਾ ਕੇ ਸ਼ਿੰਗਾਰਿਆ ਜਾਂਦਾ ਸੀ। ਹੌਦੇ ਲਈ **ਅੰਮਾਰੀ ਜਾਂ ਅੰਬਾਰੀ** ਸ਼ਬਦ ਦੀ ਵਰਤੋਂ ਵੀ ਕੀਤੀ ਜਾਂਦੀ ਹੈ।



ਉਪਰੋਕਤ ਤਸਵੀਰ ਵਿੱਚ ਹਾਥੀ ਦਾ ਸ਼ਿੰਗਾਰਿਆ ਹੋਇਆ **ਹੌਦਾ** ਦਿਖਾਈ ਦੇ ਰਿਹਾ ਹੈ।

ਰਾਜ-ਦਰਬਾਰ ਵਿੱਚ ਹਰ ਵਿਅਕਤੀ ਦਾ ਹੌਦਾ ਵੱਖਰਾ-ਵੱਖਰਾ ਹੁੰਦਾ ਸੀ। ਸੈਨਿਕਾਂ ਵਾਸਤੇ ਸਧਾਰਨ ਕਾਠੀ, ਰਾਜੇ ਦੇ ਬੈਠਣ ਲਈ ਪਾਲਕੀ ਰੱਖੀ ਜਾਂਦੀ ਸੀ। ਕਿਸੇ ਦੇਸ ਦੇ ਮਹਾਰਾਜੇ ਦੀ ਪਾਲਕੀ ਉੱਪਰ ਛਤਰ ਵੀ ਝੁਲਾਇਆ ਜਾਂਦਾ ਸੀ।

**ਦਸਵੀਂ ਜਮਾਤ** ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਪੁਸਤਕ **'ਵੰਨਗੀ'** ਵਿੱਚ ਦਰਜ **ਸ. ਗੁਰਬਖ਼ਸ਼ ਸਿੰਘ ਪ੍ਰੀਤਲੜੀ** ਦੁਆਰਾ ਲਿਖੀ ਗਈ ਕਹਾਣੀ **'ਬੰਮ ਬਹਾਦਰ'** ਵਿੱਚ **ਹੌਦਾ** ਸ਼ਬਦ ਦਾ ਜ਼ਿਕਰ ਕੀਤਾ ਗਿਆ ਹੈ।

# ਅੱਜ ਦਾ ਸ਼ਬਦ

## ਕਸਤੂਰੀ

**ਕਸਤੂਰੀ**, ਹਿਰਨ ਦੀ **ਕਸਤੂਰਾ ਜਾਤੀ** ਦੇ ਨਰ ਪ੍ਰਾਣੀਆਂ ਤੋਂ ਮਿਲਣ ਵਾਲੀ ਇੱਕ ਸੁਗੰਧਤ ਵਸਤੂ ਨੂੰ ਕਿਹਾ ਜਾਂਦਾ ਹੈ। ਹਿਰਨ ਦੀ ਕਸਤੂਰਾ ਜਾਤੀ **ਤਿੱਬਤ** ਅਤੇ **ਹਿਮਾਲਿਆ ਪਰਬਤ** ਵਿੱਚ ਪਾਈ ਜਾਂਦੀ ਹੈ। ਕਸਤੂਰਾ ਹਿਰਨ ਦੀ **ਨਾਭੀ ਦੇ ਕੋਲ ਇੱਕ ਗੰਢ ਜਾਂ ਥੈਲੀ** ਹੁੰਦੀ ਹੈ ਜਿਸ ਤੋਂ ਕਸਤੂਰੀ ਪ੍ਰਾਪਤ ਹੁੰਦੀ ਹੈ। ਤਾਜ਼ੀ ਕਸਤੂਰੀ ਅਰਧ-ਤਰਲ ਹੁੰਦੀ ਹੈ ਪਰੰਤੂ ਸੁੱਕ ਜਾਣ 'ਤੇ ਇਸ ਦਾ ਦਾਣੇਦਾਰ ਪਾਊਡਰ ਬਣ ਜਾਂਦਾ ਹੈ। ਇਸ ਦੀ ਤੇਜ਼ ਤੇ ਦੇਰ ਤੱਕ ਰਹਿਣ ਵਾਲੀ ਸੁਗੰਧ ਕਰਕੇ ਇਸ ਨੂੰ ਕਈ ਪ੍ਰਕਾਰ ਦੇ ਇਤਰਾਂ ਵਿੱਚ ਵਰਤਿਆ ਜਾਂਦਾ ਹੈ।



ਉਪਰੋਕਤ ਤਸਵੀਰ ਵਿੱਚ **ਸਾਇਬੇਰੀਆ** ਵਿੱਚ ਮਿਲਣ ਵਾਲਾ **ਕਸਤੂਰਾ ਜਾਤੀ** ਦਾ ਹਿਰਨ ਦਿਖਾਈ ਦੇ ਰਿਹਾ ਹੈ।

**ਕਸਤੂਰੀ** ਦੀ ਕਿਸਮ ਮੌਸਮ ਜਾਂ ਜਿਸ ਪ੍ਰਾਣੀ ਤੋਂ ਇਹ ਪ੍ਰਾਪਤ ਹੁੰਦੀ ਹੈ ਉਸ ਦੀ ਉਮਰ 'ਤੇ ਨਿਰਭਰ ਕਰਦੀ ਹੈ। ਕਸਤੂਰੀ ਦੁਨੀਆਂ ਭਰ ਦੇ ਸਭ ਤੋਂ ਮਹਿੰਗੇ ਪਸ਼ੂ ਉਤਪਾਦਾਂ ਵਿੱਚੋਂ ਇੱਕ ਹੈ। ਇਹ ਮੰਨਿਆ ਜਾਂਦਾ ਹੈ ਕਿ ਜਦੋਂ ਕਸਤੂਰੀ ਫੁੱਟਦੀ ਹੈ ਤਾਂ ਨਾਭੀ ਵਿੱਚੋਂ ਨਿਕਲਣ ਵਾਲੀ ਸੁਗੰਧ ਦੀ ਪ੍ਰਾਪਤੀ ਲਈ ਹਿਰਨ ਸਿਰ ਥੱਲੇ ਕਰਕੇ ਭਾਵ ਨੀਵੀਂ ਪਾ ਕੇ ਆਪ-ਮੁਹਾਰੇ ਜੰਗਲ ਵਿੱਚ ਭੱਜਿਆ ਫਿਰਦਾ ਰਹਿੰਦਾ ਹੈ।

**ਦਸਵੀਂ ਜਮਾਤ** ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਪੰਜਾਬੀ ਪੁਸਤਕ **'ਸਾਹਿਤ ਮਾਲਾ'** ਵਿੱਚ ਦਰਜ **ਸ. ਕਪੂਰ ਸਿੰਘ** ਦੁਆਰਾ ਲਿਖੇ ਨਿਬੰਧ '**ਬਾਬਾ ਰਾਮ ਸਿੰਘ ਕੂਕਾ'** ਵਿੱਚ ਵੀ **ਹਿਰਨ ਦੀ ਨਾਫ ਵਿੱਚੋਂ ਮੁਸ਼ਕ ਫੁੱਟਣ** ਦੀ ਗੱਲ ਕੀਤੀ ਗਈ ਹੈ।

**ਨੌਵੀਂ ਜਮਾਤ** ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਪੰਜਾਬੀ ਪੁਸਤਕ **'ਸਾਹਿਤ ਮਾਲਾ'** ਵਿੱਚ ਦਰਜ **ਸ਼ਿਵ ਕੁਮਾਰ ਬਟਾਲਵੀ** ਦੁਆਰਾ ਲਿਖੀ ਕਵਿਤਾ '**ਧਰਮੀ ਬਾਬਲਾ'** ਵਿੱਚ **ਕਥੂਰੀ (ਕਸਤੂਰੀ)** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਇਸ ਰੁੱਤੇ ਮੇਰਾ ਗੀਤ ਗਵਾਚਾ, ਜਿਦ੍ਹੇ ਗਲ ਬਿਰਹੋਂ ਦੀ ਗਾਨੀ,<br>
ਮੁੱਖ ਤੇ ਕਿੱਲ ਗ਼ਮਾਂ ਦੇ, ਨੈਣੀਂ ਉੱਜੜੇ ਖੂਹ ਦਾ ਪਾਣੀ।<br>
ਗੀਤ ਕਿ ਜਿਸ ਨੂੰ ਹੋਂਠ ਛੁਹਾਇਆਂ, ਜਾਏ **ਕਥੂਰੀ** ਹੁੱਲ, ਵੇ ਧਰਮੀ ਬਾਬਲਾ<br>
ਸਾਨੂੰ ਗੀਤ ਉਹ ਲੈ ਦੇਈਂ ਮੁੱਲ, ਵੇ ਧਰਮੀ ਬਾਬਲਾ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਕਸਵੱਟੀ

**ਕਸਵੱਟੀ** ਸੰਸਕ੍ਰਿਤ ਭਾਸ਼ਾ ਦੇ ਸ਼ਬਦ **ਕਸ਼ਪਟਿਕਾ (Kashpattika)** ਦਾ ਪੰਜਾਬੀ ਵਿੱਚ ਤਦਭਵ ਰੂਪ ਹੈ। ਕਸ਼ਪਟਿਕਾ (Kashpattika) ਦੋ ਸ਼ਬਦਾਂ **ਕਸ਼ (Kash)** ਅਤੇ **ਪਟਿਕਾ (pattika)** ਨੂੰ ਮਿਲਾ ਕੇ ਬਣਾਇਆ ਗਿਆ ਹੈ। ਕਾਸ਼ (Kash) ਦਾ ਅਰਥ ਹੈ- **ਘਸਾਉਣਾ ਜਾਂ ਰਗੜਨਾ** ਅਤੇ ਪਟਿਕਾ (pattika) ਦਾ ਅਰਥ ਹੈ- **ਸਿਲ ਜਾਂ ਪੱਥਰ**। ਕਸਵੱਟੀ ਇੱਕ ਅਜੇਹੀ ਪੱਥਰੀ ਜਾਂ ਪੱਥਰ ਨੂੰ ਕਿਹਾ ਜਾਂਦਾ ਹੈ, ਜਿਸ ਉੱਤੇ ਸੋਨੇ ਨੂੰ ਘਸਾ ਕੇ ਉਸਦੇ ਖਰਾ ਜਾਂ ਖੋਟਾ ਹੋਣ ਦੀ ਪਰਖ ਕੀਤੀ ਜਾਂਦੀ ਹੈ।

ਸਿਆਣੇ ਤੇ ਪਾਰਖੂ ਸੁਨਿਆਰ ਕਸਵੱਟੀ ਉੱਤੇ ਗਹਿਣੇ ਜਾਂ ਧਾਤ ਨੂੰ ਘਸਾਉਂਦੇ ਹਨ। ਧਾਤ ਆਪਣਾ ਰੰਗ ਕਸਵੱਟੀ ਉੱਤੇ ਛੱਡਦੀ ਹੈ। ਉਹ ਉਸ ਰੰਗ ਤੋਂ ਧਾਤ ਦੀ ਪਰਖ ਕਰਕੇ ਉਸ ਦੇ ਸ਼ੁੱਧ ਜਾਂ ਅਸ਼ੁੱਧ ਹੋਣ ਦਾ ਪਤਾ ਲਗਾ ਲੈਂਦੇ ਹਨ। ਸੋਨਾ ਹੈ ਜਾਂ ਚਾਂਦੀ, ਪਿੱਤਲ ਹੈ ਜਾਂ ਤਾਂਬਾ, ਜਾਂ ਕਿਹੜੀ-ਕਿਹੜੀ ਧਾਤ ਦਾ ਕਿੰਨਾ-ਕਿੰਨਾ ਮਿਸ਼ਰਨ ਹੈ, ਇਹ ਸਭ ਕੁੱਝ ਕਸਵੱਟੀ ਉੱਤੇ ਘਸਾ ਕੇ ਹੀ ਪਰਖਿਆ ਜਾਂਦਾ ਰਿਹਾ ਹੈ।



ਪੰਜਾਬੀ ਵਿੱਚ ਇੱਕ ਮੁਹਾਵਰਾ ਵੀ ਹੈ 'ਕਸਵੱਟੀ ਉੱਪਰ ਲਾਉਣਾ'। ਇਸ ਮੁਹਾਵਰੇ ਦਾ ਅਰਥ ਵੀ ਕਿਸੇ ਵਿਅਕਤੀ ਦੇ ਖਰਾ ਜਾਂ ਖੋਟਾ ਹੋਣ ਦੀ ਪਰਖ ਕਰਨੀ ਹੈ।

ਕਸਵੱਟੀ ਸ਼ਬਦ ਨੂੰ ਇਲਾਕਾਈ ਵਖਰੇਵੇਂ ਕਾਰਨ ਕਈ ਇਲਾਕਿਆਂ ਵਿੱਚ **ਕਸੌਟੀ** ਵੀ ਕਿਹਾ ਜਾਂਦਾ ਹੈ। ਹਿੰਦੀ ਵਿੱਚ ਵੀ ਕਸਵੱਟੀ ਲਈ ਕਸੌਟੀ ਸ਼ਬਦ ਹੀ ਵਰਤਿਆ ਜਾਂਦਾ ਹੈ। ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਕਸਵੱਟੀ ਸ਼ਬਦ ਦਾ ਜ਼ਿਕਰ ਮਿਲਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਲੜੀ ਨੰ : 22

# ਅੱਜ ਦਾ ਸ਼ਬਦ

## ਕਸੀਦਾ

ਕੱਪੜੇ ਦੀ ਸਤ੍ਹਾ 'ਤੇ ਰੰਗਦਾਰ ਧਾਗੇ ਨਾਲ ਕੀਤੀ ਕਢਾਈ ਨੂੰ ਕਸੀਦਾ ਕਿਹਾ ਜਾਂਦਾ ਹੈ।ਕਸੀਦਾ ਸ਼ਬਦ ਅਰਬੀ ਭਾਸ਼ਾ ਤੋਂ ਪੰਜਾਬੀ ਵਿੱਚ ਆਇਆ ਹੈ ਜਿਸਦਾ ਅਰਥ ਹੈ - ਭਰਿਆ ਹੋਇਆ , ਠੋਸ ਜਾਂ ਗੁੰਦਵਾਂ।ਕੱਪੜੇ ਦੀ ਸਤ੍ਹਾ ਉੱਪਰ ਰੇਸ਼ਮ ਦੇ ਧਾਗੇ ਨਾਲ ਕੀਤੀ ਗਈ ਬਹੁਤ ਬਰੀਕ ਅਤੇ ਗੁੰਦਵੀਂ ਕਢਾਈ ਨੂੰ ਕਸੀਦਾ ਕਿਹਾ ਜਾਂਦਾ ਹੈ।



(ਉਪਰੋਕਤ ਤਸਵੀਰ ਵਿੱਚ ਗਿਆਰਵੀਂ ਸਦੀ ਦੀ ਕਸੀਦਾ ਕਾਰੀ ਦਾ ਇੱਕ ਨਮੂਨਾ ਹੈ)

ਅਜਿਹੀ ਛੰਦਬੱਧ ਕਾਵਿ-ਰਚਨਾ ਜੋ ਕਿਸੇ ਖ਼ਾਸ ਵਿਅਕਤੀ ਦੀ ਉਸਤਤ ਵਿੱਚ ਲਿਖੀ ਜਾਵੇ, ਉਸਨੂੰ ਵੀ ਕਸੀਦਾ ਕਿਹਾ ਜਾਂਦਾ ਹੈ।ਕੁੱਝ ਵਿਦਵਾਨਾਂ ਦਾ ਵਿਚਾਰ ਹੈ ਕਿ ਕਸੀਦਾ ਸ਼ਬਦ ਅਰਬੀ ਦੇ ਸ਼ਬਦ 'ਕਸਦ' ਤੋਂ ਬਣਿਆ ਹੈ ਜਿਸਦਾ ਅਰਥ ਹੈ -ਇਰਾਦਾ ਜਾਂ ਮਤਲਬ।ਸੋ ਅਜਿਹੀ ਸ਼ਾਇਰੀ ਜੋ ਕਿਸੇ ਖ਼ਾਸ ਇਰਾਦੇ ਨਾਲ ਕਿਸੇ ਖ਼ਾਸ ਵਿਅਕਤੀ ਨੂੰ ਸੰਬੋਧਨ ਕਰਕੇ ਲਿਖੀ ਜਾਵੇ ਉਸਨੂੰ ਕਸੀਦਾ ਕਿਹਾ ਜਾਂਦਾ ਹੈ।

ਗਿਆਰਵੀਂ ਜਮਾਤ ਦੇ ਪੰਜਾਬੀ ਲਾਜ਼ਮੀ ਦੇ ਪਾਠਕ੍ਰਮ ਵਿੱਚ ਸ਼ਾਮਿਲ ਲੋਕ-ਗੀਤਾਂ ਦੀ ਵੰਨਗੀ 'ਸੁਹਾਗ' ਵਿੱਚ ਕਸੀਦਾ ਸ਼ਬਦ ਦਾ ਜ਼ਿਕਰ ਆਉਂਦਾ ਹੈ-

ਨਿੱਕੀ ਜਿਹੀ ਸੂਈ ਵੱਟਵਾਂ ਧਾਗਾ
ਬੈਠ ਕਸੀਦਾ ਕੱਢ ਰਹੀ ਆਂ।
ਆਉਂਦੇ ਜਾਂਦੇ ਰਾਹੀ ਪੁੱਛਦੇ ਮੈਨੂੰ,
ਤੂੰ ਕਿਉਂ ਬੀਬੀ ਰੋ ਰਹੀ ਆਂ ?
ਬਾਬਲ ਮੇਰੇ ਕਾਜ ਰਚਾਇਆ
ਮੈਂ ਪਰਦੇਸਣ ਹੋ ਰਹੀ ਆਂ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਕਬੀਲਾ

**ਕਬੀਲਾ** ਸ਼ਬਦ ਅਰਬੀ ਭਾਸ਼ਾ ਤੋਂ ਪੰਜਾਬੀ ਵਿਚ ਆਇਆ ਹੈ । ਅਰਬੀ ਵਿੱਚ 'ਕਬੀਲਾ' ਦਾ ਅਰਥ ਹੈ - **ਖ਼ਾਨਦਾਨ, ਟੱਬਰ ਜਾਂ ਵੱਡੇ-ਵਡੇਰੇ** । **ਪੰਜਾਬੀ ਭਾਸ਼ਾ ਦਾ ਨਿਰੁਕਤੀ ਕੋਸ਼ (ਸੰਪਾਦਕ: ਜੀ. ਐਸ. ਰਿਆਲ )** ਅਨੁਸਾਰ ਕਬੀਲਾ ਟੱਪਰੀਵਾਸਾਂ ਦਾ ਟੱਬਰ, ਖ਼ਾਨਦਾਨ ਜਾਂ ਘਿਰਾਨਾ ਹੁੰਦਾ ਹੈ । **ਮਹਾਨ ਕੋਸ਼** ਅਨੁਸਾਰ ਕਬੀਲੇ ਤੋਂ ਭਾਵ ਹੈ - **ਪਰਿਵਾਰ, ਕੁਟੰਭ, ਕੁਨਬਾ ਜਾਂ ਟੱਬਰ।**

'**ਕਬੀਲੇ**' ਲਈ ਹਿੰਦੀ ਵਿੱਚ '**जनजाति**' ਸ਼ਬਦ ਵਰਤਿਆ ਜਾਂਦਾ ਹੈ ਅਤੇ ਅੰਗਰੇਜ਼ੀ ਵਿੱਚ ਕਬੀਲੇ ਲਈ '**Tribe**' ਸ਼ਬਦ ਦੀ ਵਰਤੋਂ ਹੁੰਦੀ ਹੈ।



ਉਕਤ ਤਸਵੀਰ ਭਰਾਤ ਦੇ ਬਹੁਤ ਪੁਰਾਣੇ ਕਬੀਲੇ 'ਸੰਥਾਲ' (Santhal) ਦੀ ਹੈ।

ਕਬੀਲਾ ਪਰਿਵਾਰਾਂ ਦੇ ਅਜਿਹੇ ਸਮਾਜਿਕ ਸਮੂਹ ਨੂੰ ਕਿਹਾ ਜਾਂਦਾ ਹੈ ਜਿਸ ਨੇ ਇੱਕ ਵਿਸ਼ੇਸ਼ ਨਾਂ ਅਪਣਾਇਆ ਹੁੰਦਾ ਹੈ। ਜਿਸਦੀ ਬੋਲੀ ਸਾਂਝੀ ਹੁੰਦੀ ਹੈ, ਕਾਰੋਬਾਰ ਇਕ ਕਿਸਮ ਦਾ ਹੁੰਦਾ ਹੈ, ਸਭਿਆਚਾਰਕ ਇਕਸਾਰਤਾ ਹੁੰਦੀ ਹੈ ਅਤੇ ਇਕ ਨਿਸ਼ਚਿਤ ਖੇਤਰ ਵਿਚ ਰਹਿੰਦਾ ਹੈ ਜਾਂ ਘੁੰਮਦਾ-ਫਿਰਦਾ ਹੈ । ਇਸ ਅੰਦਰ ਬਹੁਤ ਸਾਰੇ ਛੋਟੇ-ਮੋਟੇ ਪਰਿਵਾਰਾਂ, ਘਰਾਣਿਆਂ ਅਤੇ ਖ਼ਾਨਦਾਨਾਂ ਵਰਗੇ ਉਪ-ਸਮੂਹ ਸ਼ਾਮਲ ਹੁੰਦੇ ਹਨ ।

ਅੱਜਕਲ੍ਹ 'ਕਬੀਲਾ' ਸ਼ਬਦ ਆਮ ਕਰਕੇ ਉਨ੍ਹਾਂ ਲੋਕਾਂ ਲਈ ਵਰਤਿਆ ਜਾਂਦਾ ਹੈ ਜਿਨ੍ਹਾਂ ਦਾ ਭੂਗੋਲਿਕ ਖੇਤਰ ਤੇ ਸਭਿਆਚਾਰ ਸਾਂਝਾ ਹੁੰਦਾ ਹੈ ਅਤੇ ਇਹ ਲੋਕ ਸਮਾਜ ਦੀ ਮੁੱਖ ਧਾਰਾ ਦਾ ਅੰਗ ਨਹੀਂ ਹੁੰਦੇ। ਕਬਾਇਲੀ ਸਮਾਜ ਆਰੰਭ ਵਿੱਚ ਭਾਵੇਂ ਮੁਕਾਬਲਤਨ ਉੱਨਤੀਸ਼ੀਲ ਲੋਕਾਂ ਦਾ ਸਮਾਜ ਸੀ ਪਰ ਹੁਣ ਇਹ ਲੋਕ ਪਛੜੇ ਹੋਏ ਕਹੇ ਜਾਂਦੇ ਹਨ ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ 'ਕਬੀਲਾ' ਸ਼ਬਦ ਦਾ ਜ਼ਿਕਰ ਆਉਂਦਾ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਕਲਾ

**ਕਲਾ** ਸ਼ਬਦ ਸੰਸਕ੍ਰਿਤ ਭਾਸ਼ਾ ਤੋਂ ਪੰਜਾਬੀ ਵਿੱਚ ਆਇਆ ਹੈ। ਕਲਾ ਦਾ ਅਰਥ ਹੈ- **ਹੁਨਰ ਜਾਂ ਕੌਸ਼ਲ**। ਕਿਸੇ ਵੀ ਕੰਮ ਨੂੰ ਕਰਨ ਦੀ ਮੁਹਾਰਤ ਜਾਂ ਕੁਸ਼ਲਤਾ ਨੂੰ ਕਲਾ ਕਿਹਾ ਜਾਂਦਾ ਹੈ। ਕਲਾ ਦੋ ਤਰ੍ਹਾਂ ਦੀ ਹੁੰਦੀ ਹੈ- **ਕੋਮਲ ਕਲਾ ਅਤੇ ਲਲਿਤ ਕਲਾ**। ਕੋਮਲ ਕਲਾ ਅਜਿਹੀ ਕਲਾ ਨੂੰ ਕਿਹਾ ਜਾਂਦਾ ਹੈ ਜਿਹੜੀ ਮਨੁੱਖ ਦੇ ਸੁਹਜ ਦੀ ਤ੍ਰਿਪਤੀ ਕਰਦੀ ਹੈ। ਨ੍ਰਿਤ ਕਲਾ, ਮੂਰਤੀ ਕਲਾ, ਚਿੱਤਰ ਕਲਾ, ਸੰਗੀਤ ਕਲਾ ਆਦਿ ਕੋਮਲ ਕਲਾਵਾਂ ਹਨ।

ਲਲਿਤ ਕਲਾ ਜਿੱਥੇ ਮਨੁੱਖ ਦੀ ਸੁਹਜ ਤ੍ਰਿਪਤੀ ਕਰਦੀ ਹੈ ਉੱਥੇ ਇਹ ਮਨੁੱਖ ਲਈ ਉਪਯੋਗੀ ਵੀ ਹੁੰਦੀ ਹੈ। ਲੁਹਾਰ, ਤਰਖਾਣ, ਘੁਮਿਆਰ ਆਦਿ ਦਾ ਕੰਮ ਲਲਿਤ ਕਲਾ ਦੇ ਘੇਰੇ ਵਿੱਚ ਮੰਨਿਆ ਜਾਂਦਾ ਹੈ।

ਕਲਾ ਲਈ ਅੰਗਰੇਜ਼ੀ ਵਿੱਚ **Art** ਸ਼ਬਦ ਵਰਤਿਆ ਜਾਂਦਾ ਹੈ। ਕਿਸੇ ਕਲਾ ਦੇ ਮਾਲਕ ਵਿਅਕਤੀ ਨੂੰ ਕਲਾਕਾਰ ਕਿਹਾ ਜਾਂਦਾ ਹੈ। ਅੰਗਰੇਜ਼ੀ ਵਿੱਚ ਕਲਾਕਾਰ ਲਈ **Artist** ਸ਼ਬਦ ਵਰਤਿਆ ਜਾਂਦਾ ਹੈ।



ਉਕਤ ਤਸਵੀਰ ਵਿੱਚ ਚਿੱਤਰ ਕਲਾ ਦਾ ਨਮੂਨਾ ਨਜ਼ਰ ਆ ਰਿਹਾ ਹੈ।

ਕਲਾ ਦਾ ਦੂਸਰਾ ਅਰਥ ਭਾਗ, ਹਿੱਸਾ ਜਾਂ ਅੰਸ਼ ਹੈ। ਵਿਸ਼ੇਸ਼ ਤੌਰ 'ਤੇ ਸੋਲ੍ਹਵੇਂ ਹਿੱਸੇ ਨੂੰ ਕਲਾ ਕਿਹਾ ਜਾਂਦਾ ਹੈ। ਚੰਦਰਮਾ ਦੇ ਵਧਣ-ਘਟਣ ਅਨੁਸਾਰ ਉਸਦੀਆਂ ਸੋਲ੍ਹਾਂ ਕਲਾਵਾਂ ਅਰਥਾਤ ਅਕਾਰ ਮੰਨੇ ਜਾਂਦੇ ਹਨ। ਸੋਲ੍ਹਾਂ ਕਲਾ ਸੰਪੂਰਨ ਹੋਣ ਤੋਂ ਭਾਵ ਚੰਦਰਮਾ ਦੀਆਂ ਸੋਲ੍ਹਾਂ ਕਲਾਵਾਂ ਦੇ ਅਧਾਰ 'ਤੇ ਕਿਸੇ ਵਸਤੂ ਦੀ ਸੰਪੂਰਨਤਾ ਦਾ ਭਾਵ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਕਲਾ** ਸ਼ਬਦ ਦਾ ਜ਼ਿਕਰ ਮਿਲਦਾ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ : 176

# ਅੱਜ ਦਾ ਸ਼ਬਦ

## ਕਲਾਕਾਰ

**ਕਲਾਕਾਰ** ਸ਼ਬਦ ਦੋ ਸ਼ਬਦਾਂ **ਕਲਾ** ਅਤੇ **ਕਾਰ** ਦੇ ਸੁਮੇਲ ਤੋਂ ਬਣਿਆ ਹੈ। **ਕਲਾ** ਸ਼ਬਦ **ਸੰਸਕ੍ਰਿਤ ਭਾਸ਼ਾ** ਦਾ ਸ਼ਬਦ ਹੈ ਜਿਸ ਦਾ ਅਰਥ ਹੈ- **ਹੁਨਰ, ਕਾਰੀਗਰੀ ਜਾਂ ਮੁਹਾਰਤ**। ਕਿਸੇ ਖ਼ਾਸ ਕੰਮ ਦੀ ਬਹੁਤ ਜ਼ਿਆਦਾ ਮੁਹਾਰਤ ਹੋਣਾ, ਕਲਾ ਹੈ। ਇਹ ਮੁਹਾਰਤ ਬਹੁਤ ਜ਼ਿਆਦਾ ਅਭਿਆਸ ਅਤੇ ਕਰੜੀ ਸਾਧਨਾ ਤੋਂ ਬਾਅਦ ਪ੍ਰਾਪਤ ਹੁੰਦੀ ਹੈ। ਇਸ ਮੁਹਾਰਤ ਨਾਲ ਮਨੁੱਖ ਦੀ ਮਾਨਸਿਕ ਤੇ ਸੁਹਜਾਤਮਿਕ ਤ੍ਰਿਪਤੀ ਵੀ ਜੁੜੀ ਹੁੰਦੀ ਹੈ।

**ਕਾਰ** ਸ਼ਬਦ ਵੀ **ਸੰਸਕ੍ਰਿਤ ਭਾਸ਼ਾ** ਦਾ ਸ਼ਬਦ ਹੈ। **ਕਾਰ** ਦਾ ਅਰਥ ਹੈ- **ਕਰਨ ਵਾਲਾ, ਕਰਤਾ ਜਾਂ ਨਿਰਮਾਤਾ**। ਕਲਾਕਾਰ ਦਾ ਅਰਥ ਹੈ- **ਬਹੁਤ ਮੁਹਾਰਤ ਨਾਲ਼ ਕੰਮ ਕਰਨ ਵਾਲ਼ਾ ਵਿਅਕਤੀ।** ਕੋਈ ਵੀ ਵਿਅਕਤੀ ਜੋ ਆਪਣੇ ਖੇਤਰ ਦੀ ਮੁਹਾਰਤ ਰੱਖਦਾ ਹੈ ਅਤੇ ਉਸ ਮੁਹਾਰਤ ਨਾਲ਼ ਮਾਨਸਿਕ ਤ੍ਰਿਪਤੀ ਹੁੰਦੀ ਹੈ, ਉਹ ਕਲਾਕਾਰ ਹੈ।



ਕਲਾਕਾਰ ਵਿਸ਼ਾਲ ਅਰਥਾਂ ਵਾਲ਼ਾ ਸ਼ਬਦ ਹੈ। ਸੰਗੀਤਕਾਰ, ਗਾਇਕ, ਅਭਿਨੇਤਾ, ਚਿੱਤਰਕਾਰ, ਬੁੱਤਘਾੜਾ ਆਦਿ ਸਭ ਕਲਾਕਾਰ ਹਨ। ਅੰਗਰੇਜ਼ੀ ਭਾਸ਼ਾ ਵਿੱਚ ਕਲਾਕਾਰ ਲਈ **Artist** ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ।

ਕਲਾਕਾਰ ਸ਼ਬਦ ਪੰਜਾਬੀ ਜਨ-ਜੀਵਨ ਦੀ ਨਿੱਤ-ਵਰਤੋਂ ਦਾ ਸ਼ਬਦ ਹੈ। ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਕਲਾ ਜਾਂ ਕਲਾਕਾਰ** ਸ਼ਬਦ ਦਾ ਜ਼ਿਕਰ ਆਉਂਦਾ ਹੈ। ਉਦਾਹਰਨ ਵੱਜੋਂ **ਬਾਰ੍ਹਵੀਂ** ਜਮਾਤ ਦੇ **ਪੰਜਾਬੀ ਲਾਜ਼ਮੀ** ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਡਾ. ਸੁਹਿੰਦਰ ਸਿੰਘ ਵਣਜਾਰਾ ਬੇਦੀ** ਦੇ ਲਿਖੇ ਲੇਖ '**ਪੰਜਾਬ ਦੇ ਮੇਲੇ ਤੇ ਤਿਉਹਾਰ**' ਵਿੱਚ ਕਲਾਕਾਰ ਸ਼ਬਦ ਦਾ ਜ਼ਿਕਰ ਦੇਖਿਆ ਜਾ ਸਕਦਾ ਹੈ-

"ਇਲਾਕੇ ਦੇ **ਕਲਾਕਾਰ** ਤੇ ਸ਼ਿਲਪੀ ਆਪੋ-ਆਪਣੀ ਕਲਾ ਦੀਆਂ ਸੁੰਦਰ ਕ੍ਰਿਤਾਂ, ਮੇਲੇ ਵਿੱਚ ਲਿਆਉਂਦੇ ਹਨ।"

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਕਲੀ

**ਕਲੀ** ਇਕ ਬਹੁਅਰਥਕ ਸ਼ਬਦ ਹੈ। ਪਹਿਲੇ ਅਰਥਾਂ ਅਨੁਸਾਰ ਅੱਧਖਿੜੇ ਫੁੱਲ ਨੂੰ ਕਲੀ ਆਖਿਆ ਜਾਂਦਾ ਹੈ। ਇਹ ਸ਼ਬਦ ਸੰਸਕ੍ਰਿਤ ਭਾਸ਼ਾ ਦੇ ਸ਼ਬਦ ਕਲਿਕਾ (kalika) ਤੋਂ ਬਣਿਆ ਹੈ, ਜਿਸ ਦਾ ਅਰਥ ਹੈ- ਨਵੀਂ ਫੁੱਟੀ ਪੱਤੀ।

ਦੂਜੇ ਅਰਥਾਂ ਵਿੱਚ ਕਲੀ ਇਕ ਧੁਨੀ ਜਾਂ ਮਧੁਰ ਅਵਾਜ਼ ਹੁੰਦੀ ਹੈ। ਇਹ ਸ਼ਬਦ ਸੰਸਕ੍ਰਿਤ ਭਾਸ਼ਾ ਦੇ ਸ਼ਬਦ ਕਲਾ (Kala) ਤੋਂ ਬਣਿਆ ਹੈ, ਜਿਸਦਾ ਅਰਥ ਹੈ - ਮਧੁਰ ਅਵਾਜ਼। ਕਲੀ ਇਕ ਲੋਕ-ਕਾਵਿ ਰੂਪ ਵੀ ਹੈ, ਜਿਸ ਵਿੱਚ ਚਾਰ ਤੁਕਾਂ ਵਿੱਚ ਜੀਵਨ ਦੇ ਵਰਤਾਓ ਬਾਰੇ ਗਹਿਰੀ ਗੱਲ ਆਖੀ ਗਈ ਹੋਵੇ। ਮਾਲਵੇ ਦੇ ਕਵੀਸ਼ਰਾਂ ਵਿੱਚ ਕਲੀਆਂ ਗਾਉਣ ਦਾ ਪ੍ਰਚੱਲਨ ਬਹੁਤ ਹਰਮਨ ਪਿਆਰਾ ਰਿਹਾ ਹੈ। ਪੰਜਾਬੀ ਗਾਇਕੀ ਦੇ ਖੇਤਰ ਵਿੱਚ ਪੰਜਾਬੀ ਗਾਇਕ ਕੁਲਦੀਪ ਮਾਣਕ ਨੂੰ 'ਕਲੀਆਂ ਦਾ ਬਾਦਸ਼ਾਹ' ਆਖਿਆ ਜਾਂਦਾ ਹੈ।



ਉਕਤ ਤਸਵੀਰ ਵਿੱਚ ਕਲੀ ਕੀਤੇ ਪਿੱਤਲ ਦੇ ਭਾਂਡੇ ਨਜ਼ਰ ਆ ਰਹੇ ਹਨ।

ਇਸੇ ਤਰ੍ਹਾਂ ਕਲੀ ਇਕ ਪ੍ਰਕਾਰ ਦੀ ਧਾਤ ਵੀ ਹੁੰਦੀ ਹੈ। ਇਸ ਧਾਤ ਦਾ ਪ੍ਰਯੋਗ ਪਿੱਤਲ ਦੇ ਭਾਂਡਿਆਂ ਉਪਰ ਮੁਲੰਮਾ ਜਾਂ ਪਰਤ ਚੜ੍ਹਾਉਣ ਲਈ ਕੀਤਾ ਜਾਂਦਾ ਹੈ। ਇੱਥੇ ਇਹ ਸ਼ਬਦ ਅਰਬੀ ਭਾਸ਼ਾ ਦੇ ਸ਼ਬਦ ਕਲਅਈ ਤੋਂ ਬਣਿਆ ਹੈ, ਜਿਸਦਾ ਅਰਥ ਹੈ- ਜਿਸਤ ਦੀ ਖਾਣ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਕਲੀ** ਸ਼ਬਦ ਦਾ ਜ਼ਿਕਰ ਉਕਤ ਸਾਰੇ ਅਰਥਾਂ ਵਿੱਚ ਮਿਲਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਮਿਤੀ : 13.09.2019 ਲੜੀ ਨੰ : 34

# ਅੱਜ ਦਾ ਸ਼ਬਦ

## ਕਾਟੋ

**ਕਾਟੋ** ਭੰਗੜੇ ਅਤੇ ਮਰਦਾਂ ਦੇ ਗਿੱਧੇ, ਜਿਸਨੂੰ ਮਲਵਈ ਗਿੱਧਾ ਜਾਂ ਚੋਬਰਾਂ ਦਾ ਗਿੱਧਾ ਵੀ ਕਿਹਾ ਜਾਂਦਾ ਹੈ, ਦਾ ਇਕ ਮਹੱਤਵਪੂਰਨ ਲੋਕ-ਸਾਜ਼ ਹੈ। ਕਾਟੋ ਸਲੇਟੀ ਧਾਰੀਆਂ ਵਾਲਾ ਭੂਰੇ ਰੰਗ ਦਾ ਜਾਨਵਰ ਵੀ ਹੈ, ਜਿਸ ਨੂੰ ਗਿਲਹਰੀ, ਗਾਲ੍ਹੜ ਜਾਂ ਕਾਲਕਾ (sqiurrel) ਵੀ ਕਿਹਾ ਜਾਂਦਾ ਹੈ।



ਇਸ ਲੋਕ-ਸਾਜ਼ ਵਿੱਚ ਲੱਕੜ ਦਾ ਗਾਲ੍ਹੜ ਇੱਕ ਡਾਂਗ ਉਪਰ ਜੜਿਆ ਜਾਂਦਾ ਹੈ। ਦੋ ਰੱਸੀਆਂ ਦੀ ਮੱਦਦ ਨਾਲ ਗਾਲ੍ਹੜ ਦਾ ਮੂੰਹ ਖੁੱਲ੍ਹਣ, ਬੰਦ ਹੋਣ ਅਤੇ ਪੂਛ ਉਪਰ ਹੋਣ ਦੀ ਹਰਕਤ ਹੁੰਦੀ ਹੈ। ਮੂੰਹ ਖੁੱਲ੍ਹਣ ਜਾਂ ਬੰਦ ਹੋਣ ਨਾਲ ਇਕ ਵੱਖਰੀ ਤਰ੍ਹਾਂ ਦੀ ਰਿਦਮ ਪੈਦਾ ਹੁੰਦੀ ਹੈ। ਭੰਗੜਾ ਜਾਂ ਮਲਵਈ ਗਿੱਧਾ ਪਾਉਣ ਵਾਲਾ ਭਾਂਗੜੀ (ਨਚਾਰ ) ਰੱਸੀਆਂ ਖਿੱਚਣ ਦੀ ਰਫ਼ਤਾਰ ਵਧਾ ਘਟਾ ਕੇ ਸੰਗੀਤਕ ਲੈਅ ਪੈਦਾ ਕਰਦਾ ਹੈ। ਭੰਗੜੇ, ਮਲਵਈਆਂ ਦੇ ਗਿੱਧੇ ਅਤੇ ਪੰਜਾਬ ਦੇ ਲੋਕ-ਸੰਗੀਤ ਵਿੱਚ ਇਸ ਸਾਜ਼ ਨੂੰ '**ਕਾਟੋ**' ਦੇ ਨਾਮ ਨਾਲ ਜਾਣਿਆ ਜਾਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਕਾਨੀ

ਸਲਵਾੜ ਜਾਂ ਸਰਕੰਡੇ ਦੇ ਕਾਨੇ ਦੀ ਘੜੀ ਹੋਈ ਕਲਮ ਨੂੰ ਕਾਨੀ ਕਿਹਾ ਜਾਂਦਾ ਹੈ । ਅੰਗਰੇਜ਼ੀ ਭਾਸ਼ਾ ਵਿੱਚ ਇਸ ਨੂੰ REED PEN ਕਿਹਾ ਜਾਂਦਾ ਹੈ । ਕਾਨੀ, ਕਾਨੇ ਦੀ ਇੱਕ ਪੋਰੀ (ਟੁਕੜਾ) ਤੋਂ ਘੜੀ ਜਾਂਦੀ ਸੀ । ਜਦੋਂ ਨਿਬ (ਪੈੱਨ ਦੀ ਨੋਕ ਜਾਂ ਲਿਖਣ ਵਾਲ਼ਾ ਪਾਸਾ) ਦੀ ਖੋਜ ਨਹੀਂ ਹੋਈ ਸੀ ਓਦੋਂ ਤੱਕ ਇਸ ਦੀ ਵਰਤੋਂ ਵਿਦਿਆਰਥੀਆਂ ਦੁਆਰਾ ਕਾਲੀ ਸਿਆਹੀ ਨਾਲ਼ ਫੱਟੀ ਲਿਖਣ ਅਤੇ ਹੋਰ ਕਈ ਪ੍ਰਕਾਰ ਦੀਆਂ ਲਿਖਤਾਂ ਲਿਖਣ ਲਈ ਕੀਤੀ ਜਾਂਦੀ ਸੀ । ਕਾਨੀ ਬਣਾਉਣ ਲਈ ਕਾਨੇ ਦਾ ਹੇਠਲਾ ਪੂਰੀ ਤਰ੍ਹਾਂ ਪੱਕਿਆ ਹੋਇਆ ਹਿੱਸਾ ਲਿਆ ਜਾਂਦਾ ਸੀ । ਪੋਰੀ ਦੇ ਸਿਰੇ ਨੂੰ ਚਾਕੂ ਨਾਲ ਤਿਰਛੇ ਰੂਪ ਵਿੱਚ ਘੜ ਕੇ ਕਾਨੀ ਦੀ ਨੋਕ ਤਿਆਰ ਕੀਤੀ ਜਾਂਦੀ ਸੀ । ਅਧਿਆਪਕ ਆਮ ਤੌਰ 'ਤੇ ਆਪਣੀਆਂ ਜੇਬਾਂ ਵਿੱਚ ਚਾਕੂ ਰੱਖਿਆ ਕਰਦੇ ਸਨ ਤਾਂ ਕਿ ਲੋੜ ਪੈਣ ਤੇ ਵਿਦਿਆਰਥੀਆਂ ਦੀ ਕਾਨੀ ਦੀ ਟੁੱਟੀ ਹੋਈ ਨੋਕ ਨੂੰ ਦੁਵਾਰਾ ਘੜ ਕੇ ਦੇ ਸਕਣ । ਅੱਜਕੱਲ੍ਹ ਫੱਟੀ ਲਿਖਣ ਦਾ ਰਿਵਾਜ਼ ਲੱਗਭੱਗ ਖ਼ਤਮ ਹੋ ਜਾਣ ਕਾਰਨ ਕਾਨੀ ਦੀ ਵਰਤੋਂ ਵੀ ਲੱਗਭੱਗ ਖ਼ਤਮ ਹੋ ਗਈ ਹੈ । ਅੱਜਕੱਲ੍ਹ ਇਸ ਦੀ ਥਾਂ ਤੇ ਵਿਦਿਆਰਥੀ ਪੈੱਨ ਅਤੇ ਪੈਨਸਿਲਾਂ ਦਾ ਪ੍ਰਯੋਗ ਲਿਖਣ ਲਈ ਕਰ ਰਹੇ ਹਨ । ਕਾਨੀ ਸ਼ਬਦ ਦਾ ਇੱਕ ਹੋਰ ਅਰਥ 'ਤੀਰ' ਵੀ ਹੈ । ਪੰਜਾਬੀ ਦੀਆਂ ਕਈ ਵਾਰਾਂ ਅਤੇ ਕਿੱਸਿਆਂ ਵਿੱਚ ਕਾਨੀ ਦੀ ਵਰਤੋਂ ਤੀਰ ਦੇ ਅਰਥਾਂ ਵਿੱਚ ਵੀ ਹੋਈ ਹੈ । ਇਹ ਤੀਰ ਕੇਵਲ ਕਾਨੇ ਜਾਂ ਬੈਂਤ ਦਾ ਬਣਿਆ ਹੁੰਦਾ ਸੀ ।



ਇਸ ਤਸਵੀਰ ਵਿੱਚ ਖੱਬੇ ਪਾਸੇ ਕਲਮ (ਕਾਨੀ) ਅਤੇ ਸੱਜੇ ਪਾਸੇ ਤੀਰ (ਕਾਨੀ) ਹੈ ।

ਅੰਮ੍ਰਿਤਾ ਪ੍ਰੀਤਮ ਆਪਣੀ ਕਵਿਤਾ 'ਸੁਨੇਹੜੇ' ਵਿੱਚ ਕਾਨੀ ਸ਼ਬਦ ਦੀ ਵਰਤੋਂ ਕਲਮ ਦੇ ਅਰਥਾਂ ਵਿੱਚ ਇਸ ਪ੍ਰਕਾਰ ਕਰਦੀ ਹੈ :

ਕਾਨੀ ਸਮੇਂ ਦੀ ਸਦਾ ਹੀ ਰਹੀ ਲਿਖਦੀ, ਖ਼ੂਨੀ ਪੱਤਰੇ ਪਿਆਰ ਦੀ ਬੀੜ ਵਾਲੇ

ਬਾਰ੍ਹਵੀਂ ਜਮਾਤ ਦੀ 'ਚੋਣਵੀਂ ਪੰਜਾਬੀ' ਦੀ ਪਾਠ-ਪੁਸਤਕ 'ਮੱਧਕਾਲੀਨ ਪੰਜਾਬੀ-ਕਾਵਿ (ਝਲਕਾਂ ਤੇ ਇਤਿਹਾਸ) ਪੀਲੂ ਦੇ ਕਿੱਸੇ ਮਿਰਜ਼ਾ ਸਾਹਿਬਾਂ ਵਿੱਚ ਕਾਨੀ ਸ਼ਬਦ ਦੀ ਵਰਤੋਂ ਤੀਰ ਦੇ ਅਰਥਾਂ ਵਿੱਚ ਇਸ ਪ੍ਰਕਾਰ ਹੋਈ ਹੈ :

ਹੋਣੀ ਮਿਰਜ਼ੇ 'ਤੇ ਕੁੱਦ ਪਈ, ਰਲੀ ਸਿਆਲਾਂ ਦੇ ਨਾਲ਼

ਛੁੱਟੀ ਕਾਨੀ ਗਜ਼ਬ ਦੀ ਲੈ ਗਈ ਮਿਰਜ਼ੇ ਨੂੰ ਨਾਲ਼

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਕਾਫ਼ਲਾ

**ਕਾਫ਼ਲਾ** ਮੂਲ ਰੂਪ ਵਿੱਚ ਅਰਬੀ ਭਾਸ਼ਾ ਦਾ ਸ਼ਬਦ ਹੈ। ਕਾਫ਼ਲਾ ਸ਼ਬਦ ਅੱਗੇ ਅਰਬੀ ਭਾਸ਼ਾ ਦੇ ਸ਼ਬਦ **ਕਫ਼ਲ** ਤੋਂ ਬਣਿਆ ਹੈ। ਕਫ਼ਲ ਦਾ ਅਰਥ ਹੈ- **ਪਰਤਣਾ**। ਕਾਫ਼ਲਾ ਦਾ ਅਰਥ ਹੈ- **ਸਫ਼ਰ ਤੋਂ ਪਰਤਣ ਵਾਲੇ ਲੋਕਾਂ ਜਾਂ ਯਾਤਰੀਆਂ ਦਾ ਟੋਲਾ**। ਸੋ ਮੁਸਾਫ਼ਰਾਂ ਜਾਂ ਸੌਦਾਗਰਾਂ ਦੇ ਸਫ਼ਰ 'ਤੇ ਜਾਣ ਜਾਂ ਵਾਪਸੀ ਸਮੇਂ ਲੰਬੀ ਕਤਾਰ ਦੇ ਰੂਪ ਵਿੱਚ ਚੱਲਣ ਨੂੰ ਕਾਫ਼ਲਾ ਕਿਹਾ ਜਾਂਦਾ ਹੈ। ਹਿੰਦੀ ਭਾਸ਼ਾ ਵਿੱਚ ਕਾਫ਼ਲੇ ਲਈ ਕਾਰਵਾਂ ਸ਼ਬਦ ਵਰਤਿਆ ਜਾਂਦਾ ਹੈ।



ਉਕਤ ਤਸਵੀਰ ਵਿੱਚ ਸੌਦਾਗਰਾਂ ਦਾ ਕਾਫ਼ਲਾ ਨਜ਼ਰ ਆ ਰਿਹਾ ਹੈ।

ਪੰਜਾਬੀ ਵਿੱਚ ਭਾਵ-ਅਰਥਾਂ ਦੇ ਪੱਧਰ 'ਤੇ ਕਾਫ਼ਲਾ ਸ਼ਬਦ ਹਰ ਉਸ ਵਰਤਾਰੇ ਲਈ ਵਰਤਿਆ ਜਾਂਦਾ ਹੈ ਜੋ ਇੱਕ ਤੋਂ ਬਾਅਦ ਇੱਕ ਲਗਾਤਾਰਤਾ ਵਿੱਚ ਚੱਲਦਾ ਹੈ। ਪੰਜਾਬ ਵਿੱਚ ਮਨਾਏ ਜਾਣ ਵਾਲ਼ੇ ਤਿਉਹਾਰਾਂ ਲਈ ਵੀ ਕਈ ਲੇਖਕਾਂ ਨੇ ਕਾਫ਼ਲਾ ਸ਼ਬਦ ਵਰਤਿਆ ਹੈ ਕਿ ਪੰਜਾਬ ਵਿੱਚ ਤਿਉਹਾਰਾਂ ਦਾ ਇੱਕ ਲੰਬਾ ਕਾਫ਼ਲਾ ਤੁਰਿਆ ਰਹਿੰਦਾ ਹੈ।

ਪੰਜਾਬੀ ਦੇ ਪ੍ਰਸਿੱਧ ਕਵੀਸ਼ਰ **ਕਰਨੈਲ ਸਿੰਘ ਪਾਰਸ** ਦੀ ਕਵਿਤਾ ਵਿੱਚ **ਕਾਫ਼ਲਾ** ਸ਼ਬਦ ਦਾ ਜ਼ਿਕਰ ਦੇਖਿਆ ਜਾ ਸਕਦਾ ਹੈ।

ਰਲ ਸੰਗ **ਕਾਫ਼ਲੇ** ਦੇ, ਛੇਤੀ ਬੰਨ੍ਹ ਬਿਸਤਰਾ ਕਾਫ਼ਰ।
ਕਈ ਪਹਿਲੀ ਰੇਲ ਚੜ੍ਹੇ, ਬਾਕੀ ਟਿਕਟਾਂ ਲੈਣ ਮੁਸਾਫ਼ਰ।
ਹੈ ਸਿਗਨਲ ਹੋਇਆ ਵਾ, ਗਾਰਡ ਵਿਸਲਾਂ ਪਿਆ ਵਜਾਵੇ।
ਜੱਗ ਜੰਕਸ਼ਨ ਰੇਲਾਂ ਦਾ, ਗੱਡੀ ਇੱਕ ਆਵੇ ਇੱਕ ਜਾਵੇ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ 230

## ਅੱਜ ਦਾ ਸ਼ਬਦ

### ਕਾਫ਼ੂਰ

**ਕਾਫ਼ੂਰ ਅਰਬੀ ਭਾਸ਼ਾ** ਦਾ ਸ਼ਬਦ ਹੈ। ਕਾਫ਼ੂਰ ਇਕ ਦਰੱਖ਼ਤ ਦੇ ਰਸ ਤੋਂ ਤਿਆਰ ਕੀਤਾ ਚਿੱਟਾ **ਸੁਗੰਧ ਵਾਲਾ ਪਦਾਰਥ** ਹੁੰਦਾ ਹੈ। ਪੰਜਾਬੀ ਵਿੱਚ ਇਸਨੂੰ **ਮੁਸ਼ਕਪੂਰ** ਜਾਂ **ਮੁਸ਼ਕ ਕਪੂਰ** ਵੀ ਕਿਹਾ ਜਾਂਦਾ ਹੈ।

ਇਹ ਹਵਾ ਵਿੱਚ ਉੱਡ ਜਾਂਦਾ ਹੈ ਅਤੇ ਅੱਗ ਵਿੱਚ ਘਿਓ ਵਾਂਗ ਬਲਦਾ ਹੈ। ਇਸ ਦੀ ਵਰਤੋਂ ਬਹੁਤ ਸਾਰੀਆਂ ਦਵਾਈਆਂ ਵਿੱਚ ਵੀ ਕੀਤੀ ਜਾਂਦੀ ਹੈ। ਕਾਫ਼ੂਰ ਦਾ ਦਰੱਖ਼ਤ ਸੌ ਸਵਾ ਸੌ ਹੱਥ ਉੱਚਾ ਹੁੰਦਾ ਹੈ ਅਤੇ ਇਸ ਦੀ ਗੋਲੀ ਵੀ ਆਦਮੀਆਂ ਦੇ ਜੱਫੇ ਵਿੱਚ ਵੀ ਨਹੀਂ ਆ ਸਕਦੀ।



ਉਪਰੋਕਤ ਤਸਵੀਰ ਵਿੱਚ ਮੁਸ਼ਕ ਕਪੂਰ ਦਿਖਾਈ ਦੇ ਰਿਹਾ ਹੈ।

ਕਾਫ਼ੂਰ ਨਾਲ ਦੀਵੇ ਹੀ ਜਗਾਏ ਜਾਂਦੇ ਹਨ। ਇਸ ਦੀ ਰੌਸ਼ਨੀ ਅਤਿਅੰਤ ਸਾਫ਼ ਹੁੰਦੀ ਹੈ। ਕਾਫ਼ੂਰ ਦੀ ਖ਼ੁਸ਼ਬੂ ਨਾਲ ਊਨੀ ਅਤੇ ਪਸ਼ਮੀਨੇ ਦੇ ਕੱਪੜਿਆਂ ਨੂੰ ਕੀੜਾ ਨਹੀਂ ਲੱਗਦਾ।

ਪੰਜਾਬੀ ਭਾਸ਼ਾ ਵਿੱਚ ਕਾਫ਼ੂਰ ਸ਼ਬਦ ਦੀ ਵਰਤੋਂ ਬਹੁਤ ਥਾਵਾਂ 'ਤੇ ਮਿਲਦੀ ਹੈ। ਪੰਜਾਬੀ ਵਿੱਚ ਇੱਕ ਮੁਹਾਵਰਾ ਵੀ ਹੈ '**ਕਾਫ਼ੂਰ ਹੋ ਜਾਣਾ**' ਜਿਸ ਦਾ ਭਾਵ ਹੈ- **ਗਾਇਬ ਹੋ ਜਾਣਾ**। ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਕਾਫ਼ੂਰ** ਸ਼ਬਦ ਦਾ ਜ਼ਿਕਰ ਮਿਲਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਕਿੱਕਲੀ

ਕਿੱਕਲੀ ਛੋਟੀਆਂ ਕੁੜੀਆਂ ਦਾ ਪੰਜਾਬੀ ਲੋਕ-ਨਾਚ ਹੈ। ਕਿੱਕਲੀ ਦੋ ਕੁੜੀਆਂ ਇੱਕ ਦੂਜੇ ਦੇ ਹੱਥ ਫੜ੍ਹ ਕੇ ਚੱਕਰ ਵਿੱਚ ਘੁੰਮ ਕੇ ਪਾਉਂਦੀਆਂ ਹਨ। ਕਿੱਕਲੀ ਲੋਕ-ਨਾਚ ਵੀ ਹੈ ਅਤੇ ਕੁੜੀਆਂ ਦੀ ਖੇਡ ਵੀ। ਇਸ ਵਿੱਚ ਖੇਡ ਦੇ ਤੱਤ ਵਧੇਰੇ ਹਨ। ਇਕੱਤਰ ਬਾਲੜੀਆਂ ਜੋਟੇ ਬਣਾ ਲੈਂਦੀਆਂ ਹਨ। ਇੱਕ ਜੋਟਾ ਵਿਚਕਾਰ ਆ ਕੇ ਕਿੱਕਲੀ ਪੇਸ਼ ਕਰਦਾ ਹੈ।



ਉਪਰੋਕਤ ਤਸਵੀਰ ਵਿੱਚ ਲੜਕੀਆਂ ਹੱਥ ਫੜ੍ਹ ਕੇ ਕਿੱਕਲੀ ਪਾ ਰਹੀਆਂ ਹਨ।

ਦੋਨੋਂ ਕੁੜੀਆਂ ਇੱਕ ਦੂਜੇ ਦੇ ਹੱਥ ਕਰਿੰਗੜੀ ਸ਼ਕਲ ਵਿੱਚ ਘੁੱਟ ਕੇ ਫੜ੍ਹ ਲੈਂਦੀਆਂ ਹਨ। ਫਿਰ ਉਹ ਕੁੜੀਆਂ ਪੱਬਾਂ ਭਾਰ ਹੋ ਜਾਂਦੀਆਂ ਹਨ। ਬਾਹਾਂ ਤਣ ਲੈਂਦੀਆਂ ਹਨ ਅਤੇ ਸਾਰਾ ਭਾਰ ਪਿੱਛੇ ਵੱਲ ਸੁੱਟ ਲੈਂਦੀਆਂ ਹਨ। ਮਸਤੀ ਵਿੱਚ ਤੇਜ਼-ਤੇਜ਼ ਘੁੰਮਦੀਆਂ ਹਨ ਅਤੇ ਗਾਉਂਦੀਆਂ ਹਨ। ਉਹਨਾਂ ਦੀਆਂ ਚੁੰਨੀਆਂ ਹਵਾ ਵਿੱਚ ਲਹਿਰਾਉਂਦੀਆਂ ਹਨ ਅਤੇ ਝਾਂਜਰਾਂ ਛਣਕਦੀਆਂ ਹਨ। ਬਾਕੀ ਕੁੜੀਆਂ ਗਾਉਂਦੀਆਂ, ਗਿੱਧਾ ਪਾਉਂਦੀਆਂ, ਉਹਨਾਂ ਨੂੰ ਤੇਜ਼-ਤੇਜ਼ ਘੁੰਮਣ ਲਈ ਉਕਸਾਉਂਦੀਆਂ ਹਨ।

ਇਸ ਨਾਲ਼ ਸੰਬੰਧਤ ਲੋਕ-ਗੀਤ ਦੀਆਂ ਸਤਰਾਂ ਹਨ:

ਕਿੱਕਲੀ ਕਲੀਰ ਦੀ, ਪੱਗ ਮੇਰੇ ਵੀਰ ਦੀ,

ਦੁਪੱਟਾ ਭਰਜਾਈ ਦਾ, ਫਿੱਟੇ ਮੂੰਹ ਜਵਾਈ ਦਾ।

ਅੱਠਵੀਂ ਸ਼੍ਰੇਣੀ ਦੀ ਪੰਜਾਬੀ ਪਾਠ ਪੁਸਤਕ ਵਿੱਚ ਸ਼ਾਮਿਲ **ਸੁਖਦੇਵ ਮਾਦਪੁਰੀ ਜੀ** ਦੁਆਰਾ ਲਿਖੇ ਲੇਖ **'ਪੰਜਾਬੀ ਲੋਕ ਨਾਚ-ਗਿੱਧਾ'** ਵਿੱਚ **ਕਿੱਕਲੀ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਕਿਰਸਾਨ

**ਕਿਰਸਾਨ** ਸ਼ਬਦ ਦਾ ਅਰਥ ਹੈ- **ਵਾਹੀ ਕਰਨ ਵਾਲ਼ਾ ਜਾਂ ਕਾਸ਼ਤਕਾਰ**। ਕਿਰਸਾਨ ਸ਼ਬਦ **ਸੰਸਕ੍ਰਿਤ** ਭਾਸ਼ਾ ਦੇ ਸ਼ਬਦ **ਕ੍ਰਸ਼ਾਨਾ** ਤੋਂ ਬਣਿਆ ਹੈ। **ਕ੍ਰਸ਼ਾਨਾ** ਸ਼ਬਦ ਅੱਗੇ **ਕ੍ਰਸ਼** ਸ਼ਬਦ ਤੋਂ ਬਣਿਆ ਹੈ। ਸੰਸਕ੍ਰਿਤ ਭਾਸ਼ਾ ਵਿੱਚ **ਕ੍ਰਸ਼** ਦਾ ਅਰਥ ਹੈ- **ਹਲ ਖਿੱਚਣਾ ਜਾਂ ਹਲ ਵਾਹੁਣਾ**। ਕਿਰਸਾਨ ਜਾਂ ਕਿਸਾਨ ਦਾ ਸ਼ਬਦੀ ਅਰਥ ਹੈ- **ਹਲ ਵਾਹੁਣ ਵਾਲ਼ਾ ਜਾਂ ਹਲ ਖਿੱਚਣ ਵਾਲ਼ਾ**।

ਪੰਜਾਬੀ ਭਾਸ਼ਾ ਵਿੱਚ ਕਿਰਸਾਨ ਸ਼ਬਦ ਨੂੰ **ਕਿਸਾਨ** ਵੀ ਉਚਾਰਿਆ ਜਾਂਦਾ ਹੈ। ਹਿੰਦੀ ਭਾਸ਼ਾ ਵਿੱਚ ਵੀ **ਕਿਸਾਨ** ਸ਼ਬਦ ਦੀ ਵਰਤੋਂ ਹੀ ਕੀਤੀ ਜਾਂਦੀ ਹੈ। ਅੰਗਰੇਜ਼ੀ ਭਾਸ਼ਾ ਵਿੱਚ ਕਿਰਸਾਨ ਜਾਂ ਕਿਸਾਨ ਨੂੰ **Farmer** ਕਿਹਾ ਜਾਂਦਾ ਹੈ।



ਪੰਜਾਬ ਖੇਤੀਬਾੜੀ ਪ੍ਰਧਾਨ ਸੂਬਾ ਹੈ। ਇਸ ਕਰਕੇ ਪੰਜਾਬੀ ਸਭਿਆਚਾਰ ਅਤੇ ਪੰਜਾਬੀ ਜਨ-ਜੀਵਨ ਵਿੱਚ ਕਿਰਸਾਨ ਜਾਂ ਕਿਸਾਨ ਦੀ ਬਹੁਤ ਮਹੱਤਤਾ ਹੈ। ਪੰਜਾਬੀ ਸਭਿਆਚਾਰ ਵਿੱਚ ਕਿਰਸਾਨ ਜਾਂ ਕਿਸਾਨ ਨੂੰ 'ਅੰਨਦਾਤਾ' ਦਾ ਦਰਜਾ ਦਿੱਤਾ ਜਾਂਦਾ ਹੈ ਅਤੇ ਖੇਤੀ ਨੂੰ ਉੱਤਮ ਕੰਮ ਸਮਝਿਆ ਜਾਂਦਾ ਰਿਹਾ ਹੈ। ਪੰਜਾਬ ਵਿੱਚ ਇਹ ਅਖਾਣ ਵੀ ਪ੍ਰਚੱਲਿਤ ਰਿਹਾ ਹੈ ਕਿ

ਉੱਤਮ ਖੇਤੀ,ਮੱਧਮ ਵਪਾਰ।
ਨਖਿੱਧ ਚਾਕਰੀ, ਭੀਖ ਦਰਕਾਰ।

ਕਿਰਸਾਨ ਜਾਂ ਕਿਸਾਨ ਸ਼ਬਦ ਪੰਜਾਬੀ ਜਨ-ਜੀਵਨ ਦੀ ਨਿੱਤ ਵਰਤੋਂ ਦਾ ਸ਼ਬਦ ਹੈ। ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਕਿਰਸਾਨ ਜਾਂ ਕਿਸਾਨ ਸ਼ਬਦ ਦਾ ਜ਼ਿਕਰ ਆਉਂਦਾ ਹੈ। ਉਦਾਹਰਨ ਵੱਜੋਂ **ਨੌਵੀਂ ਜਮਾਤ** ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਬਾਵਾ ਬਲਵੰਤ** ਦੀ ਕਵਿਤਾ **'ਦੇਸ'** ਦੀਆਂ ਇਹ ਤੁਕਾਂ ਦੇਖੀਆਂ ਜਾ ਸਕਦੀਆਂ ਹਨ-

ਹਲ ਦੀ ਨੋਕ ਤੋਂ ਬਦਲੇ ਕੱਲਰਾਂ ਦੀ ਤਸਵੀਰ।
ਮਿਹਨਤ ਤੋਂ ਆਪਣੀ ਬਦਲੇ ਆਪਣੀ ਤਕਦੀਰ।
ਹੋਵੇ ਮਿਹਨਤ ਦਾ ਪੁਤਲਾ ਹਰ ਜੀਵ **ਕਿਸਾਨ**।
ਉਹ ਹੈ ਦੇਸ ਮਹਾਨ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਮਿਤੀ : **04.09.2019** ਲੜੀ ਨੰ : 26

## ਅੱਜ ਦਾ ਸ਼ਬਦ

### ਕੁਠਾਲੀ

ਇਹ ਇੱਕ ਮਿੱਟੀ ਦਾ ਬਣਿਆ ਹੋਇਆ ਭਾਂਡਾ (ਬਰਤਨ) ਹੁੰਦਾ ਹੈ । ਅੱਜਕੱਲ੍ਹ ਇਹ ਚੀਨੀ ਦੀ ਮਿੱਟੀ ਦਾ ਵੀ ਬਣਾਇਆ ਜਾਂਦਾ ਹੈ । ਇਸ ਵਿੱਚ ਸੁਨਿਆਰੇ ਸੋਨਾ ਅਤੇ ਚਾਂਦੀ ਵਰਗੀਆਂ ਧਾਤਾਂ ਨੂੰ ਢਾਲਦੇ ਹਨ । ਕੁਠਾਲੀ ਦੇ ਥੱਲੇ ਕੋਲਿਆਂ ਦੀ ਅੱਗ ਬਾਲ ਕੇ ਧਾਤਾਂ ਨੂੰ ਗਰਮ ਕਰਕੇ ਪਿਘਲਾਇਆ ਜਾਂਦਾ ਹੈ । ਇਹ ਭਾਂਡਾ ਇੱਕ ਹਜ਼ਾਰ ਡਿਗਰੀ ਤੋਂ ਚਾਰ ਹਜ਼ਾਰ ਡਿਗਰੀ ਤੱਕ ਗਰਮ ਹੋ ਸਕਦਾ ਹੈ । ਤਾਪਮਾਨ ਸਿਖ਼ਰ 'ਤੇ ਜਾਣ ਨਾਲ ਇਹ ਲਾਲ ਸੂਹੀ ਹੋ ਜਾਂਦੀ ਹੈ । ਕੁਠਾਲੀ ਦਾ ਮੂਲ ਕਾਰਜ ਕਿਸੇ ਧਾਤ ਨੂੰ ਤਰਲ ਅਵਸਥਾ ਵਿੱਚ ਰੂਪਾਂਤਰਿਤ ਕਰਨਾ ਹੈ ਤਾਂ ਜੋ ਉਸ ਵਿੱਚ ਕਿਸੇ ਹੋਰ ਧਾਤ ਦੀ ਮਿਲਾਵਟ ਕੀਤੀ ਜਾ ਸਕੇ। ਵਿਗਿਆਨ ਵਿੱਚ ਇਸ ਪ੍ਰਕਿਰਿਆ ਨੂੰ 'ਕੁਠਾਲੀ ਵਿਧੀ' ਕਿਹਾ ਜਾਂਦਾ ਹੈ ।



ਬਾਰ੍ਹਵੀਂ ਜਮਾਤ ਦੇ ਪੰਜਾਬੀ (ਚੋਣਵੀਂ) ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਪੁਸਤਕ 'ਮੱਧਕਾਲੀਨ ਪੰਜਾਬੀ-ਕਾਵਿ (ਝਲਕਾਂ ਤੇ ਇਤਿਹਾਸ)' ਵਿੱਚ ਸ਼ਾਮਲ ਸੂਫ਼ੀ ਕਵੀ ਸ਼ਾਹ ਹੁਸੈਨ ਦੁਆਰਾ ਲਿਖੀ ਕਾਫ਼ੀ 'ਮੁਸ਼ਕਲ ਘਾਟ ਫ਼ਕੀਰੀ ਦਾ' ਵਿੱਚ ਇਸ ਸ਼ਬਦ ਦੀ ਵਰਤੋਂ ਹੋਈ ਹੈ :

ਪਾਇ ਕੁਠਾਲੀ ਦੁਰਮਤਿ ਗਾਲੀ ।
ਕਰਮ ਜਗਾਇ ਸ਼ਰੀਰੀ ਦਾ ਵੇ । ਰਹਾਉ ।

**ਸਕੂਲ ਸਿੱਖਿਆ ਵਿਭਾਗ , ਪੰਜਾਬ**


Scanned by CamScanner

# ਅੱਜ ਦਾ ਸ਼ਬਦ

ਲੜੀ ਨੰ : 168

## ਕੁੜਮ

**ਕੁੜਮ** ਸ਼ਬਦ ਸੰਸਕ੍ਰਿਤ ਭਾਸ਼ਾ ਦੇ ਸ਼ਬਦ **ਕੁਟੰਬ** ਦਾ ਪੰਜਾਬੀ ਵਿੱਚ ਤਦਭਵ ਰੂਪ ਹੈ। ਸੰਸਕ੍ਰਿਤ ਭਾਸ਼ਾ ਵਿੱਚ **ਕੁਟੰਬ** ਦਾ ਅਰਥ ਹੈ- **ਖ਼ਾਨਦਾਨ ਜਾਂ ਘਰਾਣਾ**। **ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼, ਪੰਜਾਬੀ ਯੂਨੀਵਰਸਿਟੀ, ਪਟਿਆਲਾ** ਅਨੁਸਾਰ ਜਿੰਨ੍ਹਾਂ ਨਾਲ਼ ਰਿਸ਼ਤਾ ਕੀਤਿਆਂ ਪੁੱਤ ਜਾਂ ਧੀ ਕੁਟੰਬੀ ਭਾਵ ਗ੍ਰਿਹਿਸਥੀ ਬਣ ਜਾਵੇ, ਉਸਨੂੰ ਕੁੜਮ ਕਿਹਾ ਜਾਂਦਾ ਹੈ।

**ਕੁੜਮ** ਪੰਜਾਬੀ ਸਾਕਾਦਾਰੀ ਪ੍ਰਬੰਧ ਨਾਲ਼ ਸਬੰਧਤ ਸ਼ਬਦ ਹੈ। ਪੰਜਾਬੀ ਸਾਕਾਦਾਰੀ ਪ੍ਰਬੰਧ ਵਿੱਚ ਪੁੱਤਰ ਜਾਂ ਧੀ ਦੇ ਸਹੁਰੇ ਨੂੰ ਕੁੜਮ ਕਿਹਾ ਜਾਂਦਾ ਹੈ। ਇਹ ਰਿਸ਼ਤਾ ਵਿਆਹ ਪ੍ਰਬੰਧ ਵਿੱਚੋਂ ਬਣਿਆ ਰਿਸ਼ਤਾ ਹੁੰਦਾ ਹੈ।



ਕੁੜਮ ਸ਼ਬਦ ਤੋਂ ਹੀ ਅੱਗੇ **ਕੁੜਮਣੀ** ਸ਼ਬਦ ਬਣਦਾ ਹੈ। ਕੁੜਮਣੀ ਉਪਰੋਕਤ ਸ਼ਬਦ ਕੁੜਮ ਦਾ ਇਸਤਰੀ ਲਿੰਗ ਹੈ। ਕੁੜਮਣੀ ਸ਼ਬਦ ਸੰਸਕ੍ਰਿਤ ਦੇ ਸ਼ਬਦ **ਕੁਟੰਬਨੀ** ਤੋਂ ਬਣਿਆ ਹੈ ਜਿਸਦਾ ਅਰਥ ਹੈ- **ਘਰ ਦੀ ਮਾਲਕਣ**। ਕੁੜਮ ਤੋਂ ਹੀ **ਕੁੜਮਾਈ** ਸ਼ਬਦ ਬਣਿਆ ਹੈ, ਜਿਸਦਾ ਅਰਥ ਹੈ- **ਖ਼ਾਨਦਾਨ ਨਾਲ਼ ਰਿਸ਼ਤਾ ਜੋੜਨਾ।**

**ਕੁੜਮ, ਕੁੜਮਣੀ ਜਾਂ ਕੁੜਮਾਈ** ਸ਼ਬਦ ਪੰਜਾਬੀ ਜਨ-ਜੀਵਨ ਦੇ ਨਿੱਤ-ਵਰਤੋਂ ਦੇ ਸ਼ਬਦ ਹਨ। ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਇਹਨਾਂ ਸ਼ਬਦਾਂ ਦਾ ਜ਼ਿਕਰ ਆਉਂਦਾ ਹੈ। ਉਦਾਹਰਨ ਵੱਜੋਂ ਗਿਆਰ੍ਹਵੀਂ ਜਮਾਤ ਦੇ ਪੰਜਾਬੀ ਲਾਜ਼ਮੀ ਦੇ ਪਾਠਕ੍ਰਮ ਵਿੱਚ ਸ਼ਾਮਲ **ਸਿੱਠਣੀਆਂ** ਵਿੱਚ **ਕੁੜਮ** ਸ਼ਬਦ ਦਾ ਜ਼ਿਕਰ ਦੇਖਿਆ ਜਾ ਸਕਦਾ ਹੈ-

ਸਭ ਗੈਸ ਬੁਝਾ ਦਿਓ ਜੀ
ਸਾਡਾ **ਕੁੜਮ** ਬੈਟਰੀ ਵਰਗਾ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ :276

# ਅੱਜ ਦਾ ਸ਼ਬਦ

## ਕੇਸਰ

**ਕੇਸਰ** ਇੱਕ ਸੁਗੰਧੀ ਦੇਣ ਵਾਲ਼ਾ ਪੌਦਾ ਹੈ। ਇਸ ਦੇ ਫ਼ੁੱਲ ਦੀ ਪੰਖੜੀ ਨੂੰ ਕੇਸਰ ਜਾਂ ਕੁਮਕੁਮ ਕਿਹਾ ਜਾਂਦਾ ਹੈ। ਫ਼ਾਰਸੀ ਭਾਸ਼ਾ ਵਿੱਚ ਇਸਨੂੰ ਜ਼ਾਫ਼ਰਾਨ ਅਤੇ ਅੰਗਰੇਜ਼ੀ ਵਿੱਚ Saffron ਅਖਿਆ ਜਾਂਦਾ ਹੈ।

ਕੇਸਰ ਇੱਕ ਛੋਟੀ ਬਨਸਪਤੀ ਹੈ, ਜਿਸਦਾ ਮੂਲ ਸਥਾਨ ਦੱਖਣੀ ਯੂਰਪ ਹੈ। ਇਸਦੀ ਖੇਤੀ ਸਪੇਨ, ਇਟਲੀ, ਯੂਨਾਨ, ਤੁਰਕਿਸਤਾਨ, ਇਰਾਨ, ਚੀਨ ਅਤੇ ਭਾਰਤ ਵਿੱਚ ਵੀ ਕੀਤੀ ਜਾਂਦੀ ਹੈ। ਭਾਰਤ ਵਿੱਚ ਜੰਮੂ ਅਤੇ ਕਸ਼ਮੀਰ ਵਿੱਚ ਇਸਦੀ ਭਰਪੂਰ ਖੇਤੀ ਹੁੰਦੀ ਹੈ।



ਉਕਤ ਤਸਵੀਰ ਵਿੱਚ ਕੇਸਰ ਨਜ਼ਰ ਆ ਰਿਹਾ ਹੈ।

ਕੇਸਰ ਦਾ ਉਪਯੋਗ ਖਾਣ-ਪੀਣ ਵਿੱਚ ਇੱਕ ਮਸਾਲੇ ਵਜੋਂ ਹੁੰਦਾ ਹੈ। ਭਾਰਤੀ ਇਲਾਜ ਪ੍ਰਣਾਲੀ ਵਿੱਚ ਇਸਨੂੰ ਇੱਕ ਸਿਹਤ ਵਰਧਕ ਦਵਾਈ ਵਜੋਂ ਵਰਤਿਆ ਜਾਂਦਾ ਹੈ। ਸਰਦੀ-ਜ਼ੁਕਾਮ ਅਤੇ ਸਿਰਦਰਦ ਵਰਗੀਆਂ ਅਲਾਮਤਾਂ ਵਿੱਚ ਇਸਦਾ ਪ੍ਰਯੋਗ ਗੁਣਕਾਰੀ ਮੰਨਿਆ ਜਾਂਦਾ ਹੈ। ਕੇਸਰ ਅਤਿ ਕੀਮਤੀ ਬੂਟਾ ਹੈ ਅਤੇ ਇਸਨੂੰ ਦੁਨੀਆਂ ਦੇ ਸਭ ਤੋਂ ਮਹਿੰਗੇ ਮਸਾਲੇ ਦਾ ਦਰਜਾ ਦਿੱਤਾ ਜਾਂਦਾ ਹੈ। ਕੇਸਰ ਦਾ ਪ੍ਰਯੋਗ ਵੱਖ-ਵੱਖ ਧਾਰਮਿਕ ਰੀਤਾਂ ਵਿੱਚ ਮੱਥੇ 'ਤੇ ਟਿੱਕਾ ਲਾਉਣ ਲਈ ਵੀ ਕੀਤਾ ਜਾਂਦਾ ਹੈ।

ਘੋੜੇ ਜਾਂ ਸ਼ੇਰ ਦੀ ਗਰਦਨ ਦੇ ਵਾਲ਼ਾਂ ਨੂੰ ਵੀ ਕੇਸਰ ਕਿਹਾ ਜਾਂਦਾ ਹੈ। ਇਸੇ ਲਈ ਕੇਸਰੀ ਸ਼ਬਦ ਕਈ ਵਾਰ ਸ਼ੇਰ ਦੇ ਅਰਥਾਂ ਵਿੱਚ ਵੀ ਵਰਤ ਲਿਆ ਜਾਂਦਾ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਕੇਸਰ** ਸ਼ਬਦ ਦਾ ਜ਼ਿਕਰ ਉਕਤ ਸਾਰੇ ਅਰਥਾਂ ਵਿੱਚ ਮਿਲਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਕੋਹਲੂ

**ਕੋਹਲੂ** ਬਲ਼ਦ ਜਾਂ ਊਠ ਨਾਲ਼ ਚੱਲਣ ਵਾਲੀ ਇੱਕ ਅਜਿਹੀ ਮਸ਼ੀਨ ਹੁੰਦੀ ਸੀ ਜਿਸਨੂੰ ਸਰੋਂ, ਤਾਰਾ ਮੀਰਾ, ਤਿਲ ਜਾਂ ਹੋਰ ਤੇਲ ਵਾਲ਼ੀਆਂ ਵਸਤਾਂ ਵਿਚੋਂ ਤੇਲ ਕੱਢਣ ਲਈ ਵਰਤਿਆ ਜਾਂਦਾ ਸੀ।

ਆਮ ਕਰਕੇ ਕੋਹਲੂ ਲੱਕੜ ਦਾ ਹੀ ਬਣਾਇਆ ਜਾਂਦਾ ਸੀ। ਕੋਹਲੂ ਦਾ ਉਪਰਲਾ ਹਿੱਸਾ ਵਧੇਰੇ ਗੋਲ਼ ਹੁੰਦਾ ਸੀ, ਜਿਸ ਵਿੱਚ ਤੇਲ ਕੱਢਣ ਲਈ ਘਾਣੀ ਭਾਵ ਸਮੱਗਰੀ ਪਾਈ ਜਾਂਦੀ ਸੀ। ਇਸ ਹਿੱਸੇ ਨੂੰ **ਘੇਰ** ਕਿਹਾ ਜਾਂਦਾ ਸੀ। ਘੇਰ ਵਿਚ ਦੋ ਕੁ ਫੁੱਟ ਡੂੰਘੀ ਖੱਡ ਬਣਾਈ ਜਾਂਦੀ ਸੀ। ਖੱਡ ਦੇ ਹੇਠਲੇ ਘੱਟ ਚੌੜੇ ਹਿੱਸੇ ਵਿਚ ਇੱਕ ਸੁਰਾਖ਼ ਰੱਖ ਕੇ ਉਸ ਵਿਚ ਨਾਲ਼ੀ ਪਾਈ ਜਾਂਦੀ ਸੀ। ਇਸੇ ਨਾਲ਼ੀ ਰਾਹੀਂ ਹੀ ਤੇਲ ਨਿਕਲ਼ ਕੇ ਹੇਠਾਂ ਰੱਖੇ ਭਾਂਡੇ ਵਿਚ ਪੈਂਦਾ ਸੀ। ਕੋਹਲੂ ਦੇ ਵਿਚ ਇੱਕ **ਮੂੰਗਲੀ** ਜੜੀ ਹੁੰਦੀ ਸੀ ਜਿਸਨੂੰ ਬਲ਼ਦ ਦੁਆਰਾ ਘੁੰਮਾਉਣ ਵਾਲੀ ਲੱਕੜ ਨਾਲ਼ ਜੋੜਿਆ ਜਾਂਦਾ ਸੀ। ਇਹ ਮੂੰਗਲੀ ਹੀ ਸਮੱਗਰੀ ਨੂੰ ਪੀੜਦੀ ਸੀ ਜਿਸ ਵਿਚੋਂ ਤੇਲ ਨਿਕਲ਼ ਕੇ ਨਾਲ਼ੀ ਰਾਹੀਂ ਹੇਠਾਂ ਕਿਸੇ ਭਾਂਡੇ ਵਿਚ ਚਲਾ ਜਾਂਦਾ ਸੀ। ਕੋਹਲੂ ਚਲਾ ਕੇ ਤੇਲ ਕੱਢਣ ਵਾਲ਼ੇ ਵਿਅਕਤੀ ਨੂੰ **ਤੇਲੀ** ਕਿਹਾ ਜਾਂਦਾ ਸੀ।




**ਕੋਹਲੂ** ਪੰਜਾਬੀ ਜਨ-ਜੀਵਨ ਦਾ ਅਨਿੱਖੜ ਹਿੱਸਾ ਰਿਹਾ ਹੈ। ਪੰਜਾਬੀ ਸੱਭਿਆਚਾਰ ਦਾ ਅਹਿਮ ਅੰਗ ਹੋਣ ਕਰਕੇ ਹੀ '**ਕੋਹਲੂ ਦਾ ਬੈਲ ਹੋਣਾ**' ਵਰਗੇ ਮੁਹਾਵਰੇ ਹੋਂਦ ਵਿੱਚ ਆਏ, ਜਿਸ ਦਾ ਭਾਵ ਹੈ - ਇਕ ਥਾਂ 'ਤੇ ਹੀ ਘੁੰਮਦੇ ਰਹਿਣਾ। ਇਸੇ ਤਰ੍ਹਾਂ ਪੰਜਾਬੀ ਦਾ ਅਖਾਣ ਹੈ '**ਤੇਲੀ ਦੇ ਬਲ਼ਦ ਨੂੰ ਘਰੇ ਹੀ ਪੰਜਾਹ ਕੋਹ ਪੈਂਡਾ**'। ਇਸ ਅਖਾਣ ਦਾ ਭਾਵ-ਅਰਥ ਹੈ- ਘਰ ਵਿੱਚ ਹੀ ਬਹੁਤ ਜ਼ਿਆਦਾ ਕੰਮ ਹੋਣਾ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਕੋਹਲੂ** ਸ਼ਬਦ ਦਾ ਜ਼ਿਕਰ ਆਉਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਕੋਠੀ

**ਕੋਠੀ** ਸ਼ਬਦ ਦੀ ਉਤਪਤੀ **ਸੰਸਕ੍ਰਿਤ** ਭਾਸ਼ਾ ਦੇ ਸ਼ਬਦ **ਕੋਸ਼ਠਾ (Koshtha)** ਤੋਂ ਹੋਈ ਹੈ। ਸੰਸਕ੍ਰਿਤ ਵਿਚ **ਕੋਸ਼ਠਾ (Koshtha)** ਅਨਾਜ ਰੱਖਣ ਵਾਲ਼ੇ ਕਮਰੇ ਨੂੰ ਕਿਹਾ ਜਾਂਦਾ ਹੈ। ਪੰਜਾਬੀ ਵਿੱਚ ਇਸਨੂੰ ਕੋਠਾ ਕਿਹਾ ਜਾਂਦਾ ਹੈ। ਕੋਠਾ ਦਾ ਹੀ ਸੰਖਿਪਤ ਰੂਪ ਕੋਠੀ ਹੈ।

ਕੋਠੀ ਅਨਾਜ ਰੱਖਣ ਲਈ ਬਣਾਈ ਗਈ ਮਿੱਟੀ ਦੀ ਬੁਖਾਰੀ ਨੂੰ ਕਿਹਾ ਜਾਂਦਾ ਹੈ। ਆਰਥਿਕ ਪੱਖੋਂ ਚੰਗੇ ਘਰਾਂ ਵਿਚ ਕੋਠੀ ਮਿੱਟੀ ਦੀ ਬਜਾਏ ਲੱਕੜ ਦੀ ਬਣਾਈ ਜਾਂਦੀ ਸੀ। ਇਸ ਦੀ ਬਣਤਰ ਆਇਤਾਕਾਰ ਹੁੰਦੀ ਸੀ। ਇਸ ਦੇ ਉੱਪਰ ਅਨਾਜ ਪਾਉਣ ਲਈ ਢੱਕਣ ਹੁੰਦਾ ਸੀ ਅਤੇ ਹੇਠਲੇ ਪਾਸੇ ਅਨਾਜ ਕੱਢਣ ਲਈ ਇੱਕ ਛੋਟੀ ਜਿਹੀ ਖਿੜਕੀ ਲਗਾਈ ਜਾਂਦੀ ਸੀ।



ਉਕਤ ਤਸਵੀਰ ਵਿੱਚ ਲੱਕੜ ਦੀ ਬਣੀ ਕੋਠੀ ਨਜ਼ਰ ਆ ਰਹੀ ਹੈ।

ਕੋਠੀ ਵਿੱਚ ਆਮ ਤੌਰ 'ਤੇ ਕਣਕ ਪਾ ਕੇ ਸਾਂਭੀ ਜਾਂਦੀ ਸੀ। ਪੰਜਾਬੀ ਵਿੱਚ ਇੱਕ ਅਖਾਣ ਵੀ ਪ੍ਰਚੱਲਿਤ ਹੈ-

ਜਿਸ ਦੀ ਕੋਠੀ ਦਾਣੇ,  
ਉਸ ਦੇ ਕਮਲੇ ਵੀ ਸਿਆਣੇ

ਦੂਸਰੇ ਅਰਥਾਂ ਵਿਚ ਕੋਠੀ ਇਕ ਵੱਡੇ ਮਕਾਨ ਨੂੰ ਵੀ ਕਿਹਾ ਜਾਂਦਾ ਹੈ। ਇਕ ਖ਼ਾਸ ਨਕਸ਼ੇ ਤਹਿਤ ਆਧੁਨਿਕ ਢੰਗ ਨਾਲ ਬਣਾਏ ਗਏ ਮਕਾਨ ਨੂੰ ਕੋਠੀ ਕਿਹਾ ਜਾਂਦਾ ਹੈ। ਕਿਸੇ ਵੱਡੇ ਵਪਾਰੀ ਦੀ ਦੁਕਾਨ ਜਾਂ ਕਾਰਖ਼ਾਨੇ ਨੂੰ ਵੀ ਕੋਠੀ ਕਿਹਾ ਜਾਂਦਾ ਹੈ।

ਕੋਠੀ ਸ਼ਬਦ ਆਮ ਵਰਤੋਂ ਦਾ ਸ਼ਬਦ ਹੈ। ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਵੀ ਬਹੁਤ ਥਾਵਾਂ 'ਤੇ ਕੋਠੀ ਸ਼ਬਦ ਦਾ ਜ਼ਿਕਰ ਮਿਲਦਾ ਹੈ।

# ਅੱਜ ਦਾ ਸ਼ਬਦ

## ਕੋਧਰਾ

**ਕੋਧਰਾ** ਸ਼ਬਦ **ਸੰਸਕ੍ਰਿਤ ਭਾਸ਼ਾ** ਦੇ ਸ਼ਬਦ **ਕੋਦਉ** ਤੋਂ ਆਇਆ ਹੈ। **ਕੋਧਰਾ** ਇੱਕ ਤਰ੍ਹਾਂ ਦਾ ਖੁਰਦਰਾ ਅਨਾਜ ਹੈ। **ਮਹਾਨ ਕੋਸ਼** ਅਨੁਸਾਰ ਇਹ ਇੱਕ ਅਜਿਹਾ ਅਨਾਜ ਹੈ ਜਿਸ ਦਾ ਪੌਦਾ **ਬਾਥੂ** ਵਰਗਾ ਹੁੰਦਾ ਸੀ। ਗ਼ਰੀਬ ਲੋਕ ਇਸ ਪੌਦੇ ਦਾ ਬੀਜ ਪੀਹ ਕੇ ਰੋਟੀ ਬਣਾਉਂਦੇ ਸਨ। ਜਦੋਂ ਕਿਸਾਨ ਬਹੁਤ ਗ਼ਰੀਬ ਹੁੰਦੇ ਸਨ ਅਤੇ ਆਪਣੇ ਗੁਜ਼ਾਰੇ ਜੋਗਾ ਅਨਾਜ ਹੀ ਮਸਾਂ ਪੈਦਾ ਕਰ ਸਕਦੇ ਸਨ, ਉਸ ਸਮੇਂ ਗ਼ਰੀਬ ਲੋਕਾਂ ਲਈ ਕਣਕ ਦਾ ਆਟਾ ਖਾਣਾ ਬਹੁਤ ਮੁਸ਼ਕਲ ਹੁੰਦਾ ਸੀ। ਉਸ ਸਮੇਂ ਗ਼ਰੀਬ ਲੋਕ ਅਜਿਹੇ ਸਸਤੇ ਅਨਾਜ ਹੀ ਰੋਟੀ ਬਣਾਉਣ ਲਈ ਵਰਤਦੇ ਸਨ।



ਉਪਰੋਕਤ ਤਸਵੀਰ ਵਿੱਚ **ਕੋਧਰਾ** ਅਨਾਜ ਨਜ਼ਰ ਆ ਰਿਹਾ ਹੈ।

ਭਾਈ ਲਾਲੋ ਨੇ **ਸ੍ਰੀ ਗੁਰੂ ਨਾਨਕ ਦੇਵ ਜੀ** ਨੂੰ **ਕੋਧਰੇ ਦੀ ਰੋਟੀ** ਹੀ ਪੇਸ਼ ਕੀਤੀ ਸੀ। ਗੁਰੂ ਜੀ ਨੇ **ਮਲਿਕ ਭਾਗੋ** ਦੇ ਛੱਤੀ ਪ੍ਰਕਾਰ ਦੇ ਭੋਜਨਾਂ ਨੂੰ ਠੁਕਰਾ ਕੇ **ਭਾਈ ਲਾਲੋ** ਦੀ **ਕੋਧਰੇ ਦੀ ਰੋਟੀ** ਨੂੰ ਸਵੀਕਾਰ ਕੀਤਾ ਸੀ ਕਿਉਂਕਿ ਗੁਰੂ ਜੀ ਨੂੰ **ਕੋਧਰੇ ਦੀ ਰੋਟੀ** ਵਿੱਚੋਂ ਦਸਾਂ ਨਹੁੰਆਂ ਦੀ ਕਿਰਤ ਨਜ਼ਰ ਆਈ ਸੀ।

**ਨੌਵੀਂ ਜਮਾਤ** ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਪੁਸਤਕ **'ਸਾਹਿਤ ਮਾਲਾ'** ਵਿੱਚ ਦਰਜ਼ **ਪ੍ਰੋ. ਮੋਹਨ ਸਿੰਘ** ਦੁਆਰਾ ਲਿਖੀ ਕਵਿਤਾ **'ਗੁਰੂ ਨਾਨਕ ਨੂੰ'** ਵਿੱਚ **'ਕੋਧਰਾ'** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਆ ਬਾਬਾ ਨਾਨਕਾ ਤੇਰਾ ਵਤਨ ਹੈ, ਵਿਰਾਨ ਹੋ ਗਿਆ,
ਰੱਬ ਦੇ ਘਰਾਂ ਦਾ ਰਾਖਾ, ਮੁੜ ਸ਼ੈਤਾਨ ਹੋ ਗਿਆ।
ਮੁੜ ਮੈਦੇ ਬਾਸਮਤੀਆਂ ਦਾ, ਆਦਰ ਹੈ ਵਧਿਆ,
ਮੁੜ **ਕੋਧਰੇ** ਦੀ ਰੋਟੀ ਦਾ ਅਪਮਾਨ ਹੋ ਗਿਆ।
ਮੁੜ ਭਾਗੋਆਂ ਦੀ ਚਾਦਰੀਂ, ਛਿੱਟੇ ਨੇ ਖ਼ੂਨ ਦੇ,
ਮੁੜ ਲਾਲੋਆਂ ਦੇ ਖ਼ੂਨ ਦਾ ਨੁਚੜਾਨ ਹੋ ਗਿਆ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਕੋਰਾ

**ਕੋਰਾ** ਸ਼ਬਦ ਦੀ ਉਤਪਤੀ **ਫ਼ਾਰਸੀ** ਭਾਸ਼ਾ ਦੇ ਸ਼ਬਦ **ਕਰੋਹ** ਤੋਂ ਹੋਈ ਹੈ। ਕਰੋਹ ਦਾ ਭਾਵ ਹੈ - **ਉਹ ਕੱਪੜਾ ਜਾਂ ਭਾਂਡਾ ਜੋ ਪਹਿਲੀ ਵਾਰ ਵੀ ਨਾ ਧੋਤਾ ਗਿਆ ਹੋਵੇ**। ਇਸ ਨੂੰ ਅਸੀਂ ਅਣਵਰਤਿਆ ਜਾਂ ਅਣਲੱਗ ਵੀ ਕਹਿ ਸਕਦੇ ਹਾਂ।

ਪੰਜਾਬੀ ਸੱਭਿਆਚਾਰ ਵਿੱਚ ਕਿਸੇ ਖ਼ਾਸ ਦਿਨ-ਦਿਹਾਰ 'ਤੇ ਅਣਲੱਗ ਭਾਵ ਕੋਰੇ ਕੱਪੜੇ ਪਾਉਣ ਦਾ ਬੜਾ ਮਹੱਤਵ ਰਿਹਾ ਹੈ। ਇਸੇ ਤਰ੍ਹਾਂ ਕਿਸੇ ਖ਼ਾਸ ਦਿਨ-ਦਿਹਾਰ 'ਤੇ ਕੋਰੇ ਭਾਂਡੇ ਨੂੰ ਵਰਤੋਂ ਵਿੱਚ ਲਿਆਉਣਾ ਵੀ ਮਹੱਤਵਪੂਰਨ ਰਿਹਾ ਹੈ। ਪੰਜਾਬੀ ਸੱਭਿਆਚਾਰ ਵਿੱਚ ਕੋਰੇ ਕੱਪੜੇ ਜਾਂ ਕੋਰੇ ਭਾਂਡੇ ਨੂੰ ਸੁੱਚਾ ਮੰਨਿਆ ਜਾਂਦਾ ਹੈ। ਸੋ ਕੋਰਾ ਭਾਂਡਾ ਜਾਂ ਕੱਪੜਾ ਸੁੱਚਮ ਨਾਲ਼ ਜੁੜਿਆ ਹੋਣ ਕਰਕੇ ਕਿਸੇ ਖ਼ਾਸ ਧਾਰਮਿਕ ਰਸਮ-ਰਿਵਾਜ਼ ਲਈ ਕੋਰੇ ਕੱਪੜੇ ਅਤੇ ਕੋਰੇ ਭਾਂਡੇ ਵਰਤੇ ਜਾਂਦੇ ਹਨ।



ਉਕਤ ਤਸਵੀਰ ਵਿੱਚ ਕੋਰਾ ਘੜਾ ਨਜ਼ਰ ਆ ਰਿਹਾ ਹੈ।

ਪੰਜਾਬੀ ਵਿਚ ਕਿਸੇ ਰੁੱਖੇ ਸੁਭਾਅ ਵਾਲੇ ਵਿਅਕਤੀ ਲਈ ਵੀ ਕੋਰਾ ਸ਼ਬਦ ਵਰਤ ਲਿਆ ਜਾਂਦਾ ਹੈ। ਪੰਜਾਬੀ ਵਿਚ ਅਕਸਰ ਇਹ ਕਹਿ ਦਿੱਤਾ ਜਾਂਦਾ ਹੈ ਕਿ ਫਲਾਣਾ ਵਿਅਕਤੀ ਬੜਾ ਕੋਰਾ ਹੈ। ਇਸੇ ਤਰ੍ਹਾਂ ਕਿਸੇ ਅਨਪੜ੍ਹ ਵਿਅਕਤੀ ਲਈ ਵੀ ਕੋਰਾ ਸ਼ਬਦ ਵਰਤ ਲਿਆ ਜਾਂਦਾ ਹੈ। ਇਹ ਅਕਸਰ ਕਹਿ ਦਿੱਤਾ ਜਾਂਦਾ ਹੈ ਕਿ ਕਿ ਫਲਾਣਾ ਵਿਅਕਤੀ ਪੜ੍ਹਾਈ ਲਿਖਾਈ ਪੱਖੋਂ ਬਿਲਕੁਲ ਕੋਰਾ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਕੋਰਾ ਸ਼ਬਦ ਦਾ ਜ਼ਿਕਰ ਮਿਲਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਕੰਦੀਲ

ਕੰਦੀਲ ਮੂਲ ਰੂਪ ਵਿੱਚ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸਦਾ ਦਾ ਅਰਥ ਇਕ ਤਰ੍ਹਾਂ ਦਾ ਕੱਚ ਜਾਂ ਸ਼ੀਸ਼ੇ ਦਾ ਬਰਤਨ ਹੈ। ਇਹ ਬਰਤਨ ਮੋਮਬੱਤੀਆਂ ਜਾਂ ਸ਼ਮ੍ਹਾਂ ਦੇ ਆਲੇ-ਦੁਆਲੇ ਲਗਾਇਆ ਜਾਂਦਾ ਹੈ, ਤਾਂ ਜੋ ਬੱਤੀ ਦੀ ਲਾਟ ਸਥਿਰ ਰਹੇ ਅਤੇ ਬਿਨਾਂ ਬੁਝੇ ਜਗਦੀ ਰਹੇ। ਇਸਨੂੰ ਝਾੜ-ਫ਼ਾਨੂਸ ਅਤੇ ਸਮ੍ਹਾਂਦਾਨ ਵੀ ਕਿਹਾ ਜਾਂਦਾ ਹੈ।

ਅੰਗਰੇਜ਼ੀ ਵਿਚ ਮੋਮਬੱਤੀ ਲਈ ਵਰਤਿਆ ਜਾਂਦਾ ਸ਼ਬਦ Candle ਵੀ ਇਸੇ ਸ਼ਬਦ ਤੋਂ ਬਣਿਆ ਹੈ। ਇਸੇ ਤਰ੍ਹਾਂ ਅੰਗਰੇਜ਼ੀ ਵਿਚ ਫ਼ਾਨੂਸ ਲਈ Chandelier ਵਰਤਿਆ ਜਾਂਦਾ ਸ਼ਬਦ ਵੀ ਕੰਦੀਲ ਤੋਂ ਉਪਜਿਆ ਹੈ।



ਪੁਰਾਣੇ ਸਮੇਂ ਵਿੱਚ ਜਦੋਂ ਅਜੇ ਬਿਜਲੀ ਦੀ ਖੋਜ ਨਹੀਂ ਹੋਈ ਸੀ ਤਾਂ ਕੰਦੀਲ ਘਰਾਂ ਦਾ ਅਹਿਮ ਹਿੱਸਾ ਹੋਇਆ ਕਰਦੀ ਸੀ। ਅਮੀਰ ਘਰਾਂ ਵਿੱਚ ਲੋੜ ਦੇ ਨਾਲ਼-ਨਾਲ ਇਹ ਨੁਮਾਇਸ਼ ਦਾ ਵੀ ਇੱਕ ਸਾਧਨ ਸੀ। ਲੋਕ ਤਰ੍ਹਾਂ-ਤਰ੍ਹਾਂ ਦੇ ਡਿਜ਼ਾਇਨ ਅਤੇ ਕੀਮਤਾਂ ਵਾਲੀਆਂ ਕੰਦੀਲਾਂ ਆਪਣੇ ਮਹਿਮਾਨ ਕਮਰਿਆਂ ਦੇ ਸ਼ਿੰਗਾਰ ਵਜੋਂ ਰੱਖਿਆ ਕਰਦੇ ਸਨ। ਅੱਜਕੱਲ੍ਹ ਬਿਜਲੀ ਦੇ ਬਲਬ ਵਾਲ਼ੀਆਂ ਆਧੁਨਿਕ ਢੰਗ ਦੀਆਂ ਕੰਦੀਲਾਂ ਬਣਨ ਲੱਗ ਪਈਆਂ ਹਨ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਕੰਦੀਲ** ਸ਼ਬਦ ਦਾ ਜ਼ਿਕਰ ਮਿਲਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਕੰਧਾਲਾ/ਗੰਧਾਲਾ

'ਕੰਧਾਲਾ' ਜਾਂ ਗੰਧਾਲਾ ਇੱਕ ਲੋਹੇ ਦੇ ਫਲ ਵਾਲ਼ਾ ਸੰਦ ਹੁੰਦਾ ਹੈ ਜਿਸ ਨਾਲ਼ ਧਰਤੀ ਪੁੱਟਣ ਦਾ ਕੰਮ ਲਿਆ ਜਾਂਦਾ ਹੈ । ਖ਼ੇਤਾਂ ਦੇ ਆਲੇ-ਦੁਆਲੇ ਵਾੜ ਕਰਨ ਵਾਸਤੇ ਲਗਾਏ ਜਾਂਦੇ ਖੰਭਿਆਂ ਨੂੰ ਗੱਡਣ ਲਈ ਟੋਏ ਪੁੱਟਣ ਵਾਸਤੇ ਇਸ ਸੰਦ ਦੀ ਵਰਤੋਂ ਕੀਤੀ ਜਾਂਦੀ ਹੈ । ਪਸ਼ੂਆਂ ਦੇ ਕੀਲੇ (ਕਿੱਲੇ) ਵੀ ਇਸ ਸੰਦ ਨਾਲ ਗੱਡੇ ਜਾਂਦੇ ਸਨ । ਪਹਿਲੇ ਸਮਿਆਂ ਵਿੱਚ ਵਿਆਹਾਂ-ਸ਼ਾਦੀਆਂ ਅਤੇ ਫੌਜ਼ੀਆਂ ਦੇ ਟੈਂਟ ਲਗਾਉਣ ਲਈ ਗੰਧਾਲਿਆਂ ਦੀ ਵਰਤੋਂ ਕੀਤੀ ਜਾਂਦੀ ਸੀ । ਇਸ ਪ੍ਰਕਾਰ ਆਮ ਤੌਰ 'ਤੇ ਘਰਾਂ ਅਤੇ ਖੇਤਾਂ ਵਿੱਚ ਕੋਈ ਵੀ ਕਿਸੇ ਵੀ ਆਕਾਰ ਦਾ ਟੋਇਆ ਪੁੱਟਣ ਲਈ ਕੰਧਾਲੇ/ਗੰਧਾਲੇ ਦੀ ਵਰਤੋਂ ਕੀਤੀ ਜਾਂਦੀ ਸੀ । ਇਸ ਦਾ ਦਸਤਾ ਲੱਗਭੱਗ ਚਾਰ ਫੁੱਟ ਅਤੇ ਲੋਹੇ ਦਾ ਫਲ ਜਾਂ ਬਲੇਡ ਛੇ-ਸੱਤ ਇੰਚ ਲੰਮਾ ਹੁੰਦਾ ਹੈ । ਆਧੁਨਿਕ ਦੌਰ ਵਿੱਚ ਇਸ ਦੀ ਥਾਂ ਤੇ ਟੋਇਆ ਪੁੱਟਣ ਲਈ ਵਰਮੇ ਦੀ ਵਰਤੋਂ ਹੋਣ ਲੱਗ ਪਈ ਹੈ ।



ਇਸ ਤਸਵੀਰ ਵਿਚ ਕੰਧਾਲਾ/ਗੰਧਾਲਾ ਨਜ਼ਰ ਆ ਰਿਹਾ ਹੈ ।

ਨੌਵੀਂ ਜਮਾਤ ਦੀ ਪੰਜਾਬੀ ਦੀ ਪਾਠ-ਪੁਸਤਕ 'ਵੰਨਗੀ' ਵਿੱਚ ਨੌਰੰਗ ਸਿੰਘ ਦੀ ਕਹਾਣੀ 'ਮੁਰਕੀਆਂ' ਵਿੱਚ ਇਸ ਸ਼ਬਦ ਦਾ ਪ੍ਰਯੋਗ ਇਸ ਪ੍ਰਕਾਰ ਹੋਇਆ ਹੈ :

"ਮਲਕੜੇ ਜਿਹੇ ਇੱਕ ਨੇ ਕਹੀ ਚੁੱਕੀ ਤੇ ਦੂਜੇ ਨੇ ਕੰਧਾਲਾ ਅਤੇ ਬੂਹਾ ਲਾ ਕੇ ਸਹਿਜੇ-ਸਹਿਜੇ ਦੋਵੇਂ ਬਾਹਰ ਨਿਕਲ਼ ਗਏ ।"

**ਸਕੂਲ ਸਿੱਖਿਆ ਵਿਭਾਗ , ਪੰਜਾਬ**

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ : 288

# ਅੱਜ ਦਾ ਸ਼ਬਦ

## ਕੰਨ੍ਹਾ

**ਕੰਨ੍ਹਾ** ਸ਼ਬਦ ਮੂਲ ਸ਼ਬਦ ਕੰਧਾ ਤੋਂ ਹੀ ਬਣਿਆ ਹੈ। ਕੰਧਾ ਸ਼ਬਦ ਸੰਸਕ੍ਰਿਤ ਭਾਸ਼ਾ ਤੋਂ ਪੰਜਾਬੀ ਵਿੱਚ ਆਇਆ ਹੈ। ਕੰਧਾ ਮੋਢੇ ਨੂੰ ਕਿਹਾ ਜਾਂਦਾ ਹੈ। ਕੰਧੇ ਤੋਂ ਕੰਨ੍ਹਾ ਸ਼ਬਦ ਬਣਿਆ ਹੈ।

ਕੰਨ੍ਹਾ ਜੂਲੇ ਨਾਲ ਪਸ਼ੂ ਦੀ ਗਰਦਨ 'ਤੇ ਪਏ ਨਿਸ਼ਾਨ ਨੂੰ ਕਿਹਾ ਜਾਂਦਾ ਹੈ। ਜਦੋਂ ਕੋਈ ਪਸ਼ੂ ਨੂੰ ਲਗਾਤਾਰ ਖੇਤੀਬਾੜੀ ਦੇ ਕੰਮ, ਢੋਆ-ਢੁਆਈ ਜਾਂ ਆਵਾਜਾਈ ਦੇ ਕੰਮ ਲਈ ਜੋੜਿਆ ਜਾਂਦਾ ਹੈ ਤਾਂ ਉਸਦੀ ਗਰਦਨ ਦੇ ਉਪਰਲੇ ਹਿੱਸੇ ਉਪਰ ਇੱਕ ਪੱਕਾ ਤੇ ਸਖ਼ਤ ਨਿਸ਼ਾਨ ਜਿਹਾ ਬਣ ਜਾਂਦਾ ਹੈ। ਉਸ ਥਾਂ ਤੋਂ ਪਸ਼ੂ ਦਾ ਮਾਸ ਸਖ਼ਤ ਹੋ ਜਾਂਦਾ ਹੈ, ਜਿਸਨੂੰ ਕੰਨ੍ਹਾ ਕਿਹਾ ਜਾਂਦਾ ਹੈ।



ਉਕਤ ਤਸਵੀਰ ਵਿੱਚ ਬਲਦਾਂ ਦੇ ਕੰਨ੍ਹੇ ਨਜ਼ਰ ਆ ਰਹੇ ਹਨ।

ਕਿਸੇ ਨੂੰ ਸਹਾਰਾ ਜਾਂ ਮੱਦਦ ਦੇਣ ਨੂੰ ਵੀ 'ਕੰਨ੍ਹਾ ਦੇਣਾ' ਆਖਿਆ ਜਾਂਦਾ ਹੈ। ਨੌਵੀਂ ਜਮਾਤ ਦੀ ਪੰਜਾਬੀ ਵਿਸ਼ੇ ਦੀ ਪਾਠ-ਪੁਸਤਕ ਵਿੱਚ ਸ਼ਾਮਿਲ ਮੋਹਨ ਭੰਡਾਰੀ ਜੀ ਦੁਆਰਾ ਲਿਖੀ ਕਹਾਣੀ 'ਬਾਕੀ ਸਭ ਸੁੱਖ-ਸਾਂਦ ਹੈ' ਵਿੱਚ ਕੰਨ੍ਹਾ ਸ਼ਬਦ ਦਾ ਜ਼ਿਕਰ ਮਿਲਦਾ ਹੈ। ਕਹਾਣੀ ਵਿੱਚ ਮੋਹਨ ਸਿੰਘ ਨੂੰ ਜਾਗਰ ਫੌਜੀ ਦੀ ਮਾਂ ਚਿੱਠੀ ਵਿੱਚ ਲਿਖਾਉਂਦੀ ਹੈ,

"ਨਾਰੇ ਬਲਦ ਦਾ **ਕੰਨ੍ਹਾ** ਮਤਾੜਿਆ ਗਿਆ, ਐਤਕੀਂ......।"

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਖੱਟ

**ਖੱਟ** ਮੂਲ ਰੂਪ ਵਿੱਚ ਸੰਸਕ੍ਰਿਤ ਭਾਸ਼ਾ ਦੇ ਸ਼ਬਦ **ਖਟਵਾ** ਦਾ ਪੰਜਾਬੀ ਵਿੱਚ ਤਦਭਵ ਰੂਪ ਹੈ। ਖੱਟ ਦਾ ਅਰਥ ਹੈ- **ਕੁੜੀ ਦੇ ਵਿਆਹ 'ਤੇ ਮਾਪਿਆਂ ਵੱਲੋਂ ਦਿੱਤੇ ਗਏ ਕੱਪੜੇ ਅਤੇ ਹੋਰ ਸਾਮਾਨ। ਇਸ ਨੂੰ ਕੁੜੀ ਦੇ ਵਿਆਹ ਵਿੱਚ ਦਿੱਤਾ ਗਿਆ ਦਾਜ ਵੀ ਕਿਹਾ ਜਾਂਦਾ ਹੈ।**

ਖੱਟ ਸ਼ਬਦ ਦਾ ਅਸਲ ਅਰਥ **ਖਾਟ, ਮੰਜੀ ਜਾਂ ਚਾਰਪਾਈ** ਹੈ। ਇਸ ਲਿਹਾਜ਼ ਨਾਲ਼ ਬਰਾਤੀਆਂ ਅਤੇ ਹੋਰ ਰਿਸ਼ਤੇਦਾਰਾਂ ਨੂੰ ਵਿਖਾਉਣ ਲਈ ਦਾਜ ਦਾ ਸਾਮਾਨ ਖੋਲ੍ਹ ਕੇ ਮੰਜੇ ਉਪਰ ਰੱਖ ਦਿੱਤਾ ਜਾਂਦਾ ਹੈ। ਇਸ ਨੂੰ **'ਖੱਟ ਵਿਛਾਉਣਾ'** ਜਾਂ **'ਖੱਟ ਖਿਲਾਰਨਾ'** ਕਿਹਾ ਜਾਂਦਾ ਹੈ



**ਮਹਾਨ ਕੋਸ਼** ਅਨੁਸਾਰ ਖੱਟ ਦਾ ਅਰਥ ਵਿਆਹ ਸਮੇਂ ਦੁਲਹਨ ਅਤੇ ਦੂਲਹੇ ਨੂੰ ਦਿੱਤਾ ਹੋਇਆ ਸਾਮਾਨ ਹੈ, ਜਿਸ ਦਾ ਮੁੱਖ ਅੰਗ ਖਾਟ ਹੈ।

ਖੱਟ ਜਾਂ ਦਾਜ ਦਾ ਰਿਵਾਜ ਪੰਜਾਬ ਵਿੱਚ ਬਹੁਤ ਪੁਰਾਣੇ ਸਮੇਂ ਤੋਂ ਚੱਲਿਆ ਆ ਰਿਹਾ ਹੈ। ਵਿਆਹੀ ਜਾਣ ਵਾਲ਼ੀ ਕੁੜੀ ਨੂੰ ਦਾਜ ਇਕ ਤੋਹਫ਼ੇ ਦੇ ਤੌਰ 'ਤੇ ਦਿੱਤਾ ਜਾਂਦਾ ਸੀ। ਹੌਲ਼ੀ-ਹੌਲ਼ੀ ਦਾਜ ਜਾਂ ਖੱਟ ਇੱਕ ਰਸਮ ਦਾ ਰੂਪ ਧਾਰਨ ਕਰ ਗਿਆ। ਜਦੋਂ ਕਿਸੇ ਆਰਥਿਕ ਪੱਖੋਂ ਕਮਜ਼ੋਰ ਪਰਿਵਾਰ ਨੂੰ ਰਸਮੀ ਤੌਰ 'ਤੇ ਦਾਜ ਦੇਣਾ ਪਿਆ ਤਾਂ ਇਹ ਇੱਕ ਸਮਾਜਿਕ ਬੁਰਾਈ ਦੇ ਰੂਪ ਵਿੱਚ ਵੀ ਉਭਰਿਆ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਖੱਟ** ਸ਼ਬਦ ਦਾ ਜ਼ਿਕਰ ਮਿਲਦਾ ਹੈ। **ਬਾਰ੍ਹਵੀਂ** ਜਮਾਤ ਦੇ **ਪੰਜਾਬੀ ਲਾਜ਼ਮੀ** ਦੇ ਪਾਠਕ੍ਰਮ ਵਿੱਚ ਸ਼ਾਮਲ **ਗੁਲਜ਼ਾਰ ਸਿੰਘ ਸੰਧੂ** ਦੁਆਰਾ ਲਿਖੇ ਲੇਖ **'ਪੰਜਾਬ ਦੇ ਰਸਮ-ਰਿਵਾਜ'** ਵਿੱਚ **'ਖੱਟ ਵਿਖਾਉਣ'** ਦੀ ਰਸਮ ਦਾ ਜ਼ਿਕਰ ਆਇਆ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਖ਼ਤ

**ਖ਼ਤ** ਮੂਲ ਰੂਪ ਵਿਚ ਅਰਬੀ ਭਾਸ਼ਾ ਦਾ ਸ਼ਬਦ ਹੈ। ਅਰਬੀ ਵਿੱਚ ਖ਼ਤ ਦਾ ਅਰਥ ਹੈ- ਰੇਖਾ ਜਾਂ ਲਿਖਤ। ਪੰਜਾਬੀ ਵਿੱਚ ਖ਼ਤ ਦਾ ਅਰਥ ਹੈ- **ਚਿੱਠੀ, ਲਿਖਾਈ ਜਾਂ ਲਿਖਤ**। ਅਜਿਹਾ ਪੱਤਰ ਜਿਹੜਾ ਲਿਖ ਕੇ ਡਾਕ ਰਾਹੀਂ ਜਾਂ ਕਿਸੇ ਦੇ ਹੱਥੀਂ ਭੇਜਿਆ ਜਾਂਦਾ ਹੈ, ਉਸ ਨੂੰ ਖ਼ਤ ਕਿਹਾ ਜਾਂਦਾ ਹੈ। ਪੰਜਾਬੀ ਵਿੱਚ ਖ਼ਤ ਲਈ ਚਿੱਠੀ ਸ਼ਬਦ ਵੀ ਵਰਤਿਆ ਜਾਂਦਾ ਹੈ।

ਖ਼ਤ ਨਾਲ ਹੀ 'ਖ਼ੁਸ਼' ਅਗੇਤਰ ਲਗਾ ਕੇ '**ਖ਼ੁਸ਼ਖ਼ਤ**' ਸ਼ਬਦ ਬਣਾਇਆ ਜਾਂਦਾ ਹੈ। ਖ਼ੁਸ਼ਖ਼ਤ ਦਾ ਅਰਥ ਹੈ- **ਹੱਥ ਨਾਲ਼ ਕੀਤੀ ਗਈ ਸੁੰਦਰ ਲਿਖਾਈ**। ਪੰਜਾਬੀ ਵਿੱਚ ਇਸਨੂੰ ਸੁਲੇਖ ਵੀ ਕਿਹਾ ਜਾਂਦਾ ਹੈ।



ਜਦੋਂ ਸੰਚਾਰ ਦੇ ਆਧੁਨਿਕ ਸਾਧਨ ਜਿਵੇਂ ਟੈਲੀਫ਼ੋਨ, ਈ ਮੇਲ, ਵਟਸਐਪ, ਫ਼ੇਸਬੁੱਕ ਆਦਿ ਵਿਕਸਿਤ ਨਹੀਂ ਹੋਏ ਸਨ, ਉਦੋਂ ਪੰਜਾਬੀ ਸੱਭਿਆਚਾਰ ਵਿੱਚ ਖ਼ਤਾਂ ਦੀ ਬਹੁਤ ਅਹਿਮੀਅਤ ਸੀ। ਦੂਰ ਬੈਠੇ ਰਿਸ਼ਤੇਦਾਰਾਂ ਤੇ ਸਕੇ-ਸੰਬੰਧੀਆਂ ਦਾ ਹਾਲ-ਚਾਲ ਜਾਨਣ ਦਾ ਸਾਧਨ ਇਹ ਖ਼ਤ ਜਾਂ ਚਿੱਠੀਆਂ ਹੀ ਸਨ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਖ਼ਤ** ਸ਼ਬਦ ਦਾ ਜ਼ਿਕਰ ਆਉਂਦਾ ਹੈ। ਪੰਜਾਬੀ ਦੇ ਪ੍ਰਸਿੱਧ ਸ਼ਾਇਰ ਡਾ. ਜਗਤਾਰ ਜੀ ਦੀ ਖ਼ਤਾਂ ਬਾਰੇ ਇਕ ਬੜੀ ਖ਼ੂਬਸੂਰਤ ਗ਼ਜ਼ਲ ਹੈ-

ਕੋਈ ਮਜਬੂਰੀ ਨਹੀਂ ਜੇ ਦਿਲ ਕਰੇ ਤਾਂ ਖ਼ਤ ਲਿਖੀਂ।
ਰਿਸ਼ਤਿਆਂ ਦੀ ਭੀੜ ’ਚੋਂ ਫ਼ੁਰਸਤ ਮਿਲੇ ਤਾਂ ਖ਼ਤ ਲਿਖੀਂ।
ਹੈ ਦੁਆ ਮੇਰੀ ਕਿ ਹੋਵੇ ਹਰ ਖ਼ੁਸ਼ੀ ਤੈਨੂੰ ਨਸੀਬ
ਸਹਿ-ਸੁਭਾ ਵੀ ਪਰ ਕਦੇ ਜੇ ਅੱਖ ਭਰੇ ਤਾਂ ਖ਼ਤ ਲਿਖੀਂ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

ਪੜ੍ਹੋ ਪੰਜਾਬ | ਪੜ੍ਹਾਓ ਪੰਜਾਬ

ਮਿਤੀ : 09.09.2019 | ਲੜੀ ਨੰ : 30

# ਅੱਜ ਦਾ ਸ਼ਬਦ

## ਖਰਚਾਮ

ਖਰਚਾਮ ਸ਼ਬਦ **ਖਰ+ਚਾਮ** ਸਬਦਾਂ ਦੇ ਮੇਲ ਤੋਂ ਬਣਿਆ ਹੈ। ਖਰ ਦਾ ਅਰਥ ਹੈ **ਡੰਡਾ** ਅਤੇ ਚਾਮ ਦਾ ਅਰਥ ਹੈ **ਚੰਮ** ।ਖਰਚਾਮ ਦਾ ਅਰਥ ਹੈ **ਚੰਮ ਦਾ ਡੱਗਾ**। ਪੁਰਾਣੇ ਸਮਿਆਂ ਵਿੱਚ ਲੱਕੜ ਦੇ ਡੰਡੇ ਦੀ ਥਾਂ ਚੰਮ ਦੀਆਂ ਵੱਧਰੀਆਂ ਨਾਲ ਗੁੰਦਿਆ ਹੋਇਆ ਡੇਢ ਕੁ ਫੁੱਟ ਦਾ ਡੱਗਾ ਹੁੰਦਾ ਸੀ ਜਿਸ ਨੂੰ ਖਰਚਾਮ ਕਿਹਾ ਜਾਂਦਾ ਸੀ। ਇਸ ਦੀ ਵਰਤੋਂ ਨਗਾਰਾ ਵਜਾਉਣ ਲਈ ਕੀਤੀ ਜਾਂਦੀ ਸੀ।ਖਰ ਦਾ ਇਕ ਅਰਥ ਖੋਤਾ ਜਾਂ ਗਧਾ ਵੀ ਹੈ। ਇਸੇ ਕਰਕੇ ਪੰਜਾਬ ਵਿੱਚ ਮੂਰਖ ਜਾਂ ਮੋਟੀ ਮੱਤ ਵਾਲ਼ੇ ਬੰਦੇ ਨੂੰ **ਖਰ-ਦਿਮਾਗ** ਕਹਿ ਦਿੱਤਾ ਜਾਂਦਾ ਹੈ। ਖੋਤੇ ਦੇ ਚੰਮ ਨਾਲ ਮੜ੍ਹੇ ਨਗਾਰੇ ਨੂੰ ਵੀ ਖਰਚਾਮ ਕਿਹਾ ਜਾਂਦਾ ਹੈ।



ਨਗਾਰੇ ਤੋਂ ਬਿਨਾਂ ਕਠੋਰ ਚੰਮ ਦਾ ਬਣਿਆ ਇੱਕ ਵਾਜਾ ਵੀ ਹੁੰਦਾ ਸੀ ਜਿਸਨੂੰ ਖਰਚਾਮ ਕਿਹਾ ਜਾਂਦਾ ਸੀ। ਇਹ ਘੋੜੇ, ਗਧੇ, ਸ਼ੁਤਰ, ਹਾਥੀ ਤੇ ਰੱਖ ਕੇ ਵਜਾਇਆ ਜਾਂਦਾ ਸੀ।

ਦਸਵੀਂ ਸ਼੍ਰੇਣੀ ਦੀ ਪੰਜਾਬੀ ਪਾਠ-ਪੁਸਤਕ 'ਸਾਹਿਤ ਮਾਲਾ' ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਰਚਿਤ ਚੰਡੀ ਦੀ ਵਾਰ ਵਿੱਚ ਖਰਚਾਮੀ ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਚੋਟ ਪਈ **ਖਰਚਾਮੀ** ਦਲਾਂ ਮੁਕਾਬਲਾ।। ਘੇਰ ਲਈ ਵਰਿਆਮੀ ਦੁਰਗਾ ਆਇਕੈ।।

ਰਾਕਸ਼ ਵਡੇ ਅਲਾਮੀ ਭੱਜ ਨਾ ਜਾਣਦੇ।। ਅੰਤ ਹੋਏ ਸਰਗਾਮੀ ਮਾਰੇ ਦੇਵਤੇ।।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਖਰਾਸ

**'ਖਰਾਸ'** ਸ਼ਬਦ ਦੋ ਸ਼ਬਦਾਂ ਦੇ ਮੇਲ਼ ਤੋਂ ਬਣਿਆ ਹੈ- **ਖਰ** ਅਤੇ **ਆਸ**। **ਖਰ** ਦਾ ਅਰਥ ਹੈ **ਖੁਰਦਰੀ ਜਾਂ ਵੱਡੀ** ਅਤੇ **ਆਸ** ਦਾ ਅਰਥ ਹੈ **ਚੱਕੀ**। ਇਸ ਤਰਾਂ ਖਰਾਸ ਦਾ ਅਰਥ ਹੈ **ਵੱਡੀ ਚੱਕੀ**। ਖਰਾਸ ਆਟਾ ਪੀਹਣ ਦਾ ਇੱਕ ਪਰੰਪਰਾਗਤ ਯੰਤਰ ਹੈ।ਕਣਕ ਤੋਂ ਆਟਾ ਤਿਆਰ ਕਰਨ ਦੇ ਰਵਾਇਤੀ ਢੰਗਾਂ ਵਿੱਚੋਂ ਇੱਕ ਢੰਗ ਹੱਥ ਨਾਲ਼ ਚੱਲਣ ਵਾਲ਼ੀ ਚੱਕੀ ਨਾਲ਼ ਆਟਾ ਤਿਆਰ ਕਰਨਾ ਆਮ ਪ੍ਰਚਲਿਤ ਢੰਗ ਸੀ। ਇਸ ਤੋਂ ਪਿੱਛੋਂ **ਬਲ਼ਦਾਂ ਦੀ ਜੋਗ** ਜਾਂ **ਊਠ** ਆਦਿ ਨਾਲ਼ ਆਟਾ ਪੀਹਣਾ ਸ਼ੁਰੂ ਹੋ ਗਿਆ। ਬਲ਼ਦਾਂ ਜਾਂ ਊਠ ਨਾਲ਼ ਗੇੜੀ ਜਾਣ ਵਾਲ਼ੀ ਵੱਡੇ ਪੁੜਾਂ ਵਾਲ਼ੀ ਚੱਕੀ ਨੂੰ **ਖਰਾਸ** ਕਿਹਾ ਜਾਂਦਾ ਸੀ।



ਉਪਰੋਕਤ ਤਸਵੀਰ ਵਿੱਚ ਇੱਕ ਖਰਾਸ ਦਿਖਾਈ ਦੇ ਰਿਹਾ ਹੈ ।

ਜਦੋਂ ਤੱਕ ਭਾਰਤ ਵਿੱਚ ਇੰਜਣ ਜਾਂ ਬਿਜਲੀ ਦੀ ਮੋਟਰ ਨਾਲ਼ ਚੱਲਣ ਵਾਲ਼ੀਆਂ ਚੱਕੀਆਂ ਪ੍ਰਚੱਲਿਤ ਨਹੀਂ ਹੋਈਆਂ ਉਦੋਂ ਤੱਕ **ਘਰਾਟ ਜਾਂ ਖਰਾਸ** ਰਾਹੀਂ ਹੀ ਕਣਕ ਜਾਂ ਖਾਣ-ਪੀਣ ਦੀਆਂ ਹੋਰ ਵਸਤੂਆਂ ਦੀ ਪਿਹਾਈ ਕੀਤੀ ਜਾਂਦੀ ਸੀ।

ਛੇਵੀਂ ਤੋਂ ਬਾਰ੍ਹਵੀਂ ਸ਼੍ਰੇਣੀਆਂ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਬਹੁਤ ਵਾਰ **'ਖਰਾਸ'** ਸ਼ਬਦ ਦਾ ਜ਼ਿਕਰ ਕੀਤਾ ਗਿਆ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਖ਼ਾਨਦਾਨ

**ਖ਼ਾਨਦਾਨ, ਫ਼ਾਰਸੀ ਭਾਸ਼ਾ** ਦਾ ਸ਼ਬਦ ਹੈ। **ਖ਼ਾਨਦਾਨ** ਸ਼ਬਦ **ਫ਼ਾਰਸੀ ਭਾਸ਼ਾ** ਦੇ ਦੋ ਸ਼ਬਦਾਂ **ਖ਼ਾਨ** ਅਤੇ **ਦਾਨ** ਦੇ ਸੁਮੇਲ ਤੋਂ ਬਣਿਆ ਹੈ। **ਖ਼ਾਨ** ਸ਼ਬਦ **ਫ਼ਾਰਸੀ ਭਾਸ਼ਾ** ਦੇ ਸ਼ਬਦ **ਖ਼ਾਨਾ** ਦਾ ਸੰਖੇਪ ਰੂਪ ਹੈ, ਜਿਸਦਾ ਅਰਥ ਹੁੰਦਾ ਹੈ- **ਘਰ**। **ਦਾਨ** ਸ਼ਬਦ ਵੀ **ਫ਼ਾਰਸੀ ਭਾਸ਼ਾ** ਦੇ ਹੀ ਸ਼ਬਦ **ਧਾਨ** ਤੋਂ ਆਇਆ ਹੈ, ਜਿਸਦਾ ਅਰਥ ਹੁੰਦਾ ਹੈ- **ਸ਼ਾਮਲ ਕਰਨ ਵਾਲ਼ਾ, ਰੱਖਣ ਵਾਲ਼ਾ, ਘੇਰਨ ਵਾਲ਼ਾ** ਆਦਿ। ਇਸ ਤਰ੍ਹਾਂ **ਖ਼ਾਨਦਾਨ** ਤੋਂ ਭਾਵ ਹੈ- **ਜਿਸ ਵਿੱਚ ਸਾਰਾ ਘਰ ਸਮਾਇਆ ਹੋਵੇ।** ਇਸ ਨੂੰ **ਪਰਿਵਾਰ, ਕੁਟੰਬ, ਕਬੀਲਾ, ਨਸਲ** ਆਦਿ ਵੀ ਕਿਹਾ ਜਾ ਸਕਦਾ ਹੈ। ਪੰਜਾਬੀ ਭਾਸ਼ਾ ਵਿੱਚ ਇਸ ਲਈ **ਟੱਬਰ** ਸ਼ਬਦ ਦੀ ਵਰਤੋਂ ਵੀ ਕੀਤੀ ਜਾਂਦੀ ਹੈ।



ਉਪਰੋਕਤ ਤਸਵੀਰ ਵਿੱਚ ਇੱਕ ਪੂਰਾ **ਖ਼ਾਨਦਾਨ** ਦਿਖਾਈ ਦੇ ਰਿਹਾ ਹੈ।

ਚੰਗੇ ਖ਼ਾਨਦਾਨ ਵਾਲ਼ੇ, ਚੰਗੀ ਨਸਲ ਵਾਲ਼ੇ ਅਤੇ ਵਧੀਆ ਪਰਿਵਾਰ ਵਾਲ਼ੇ ਵਿਅਕਤੀਆਂ ਨੂੰ ਖ਼ਾਨਦਾਨੀ ਆਦਮੀ ਕਿਹਾ ਜਾਂਦਾ ਹੈ।

**ਛੇਵੀਂ ਤੋਂ ਬਾਰ੍ਹਵੀਂ ਤੱਕ ਸਾਰੀਆਂ ਸ਼੍ਰੇਣੀ** ਦੇ ਪੰਜਾਬੀ ਪਾਠਕ੍ਰਮ ਵਿੱਚ **ਖ਼ਾਨਦਾਨ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਖਾਰੀ

ਖਾਰੀ ਤੋਂ ਭਾਵ ਹੈ ਕਾਨਿਆਂ ਜਾਂ ਖਜੂਰ ਦੇ ਪੱਤਿਆਂ ਤੋਂ ਬਣੀ ਹੋਈ ਟੋਕਰੀ। ਜਦੋਂ ਆਵਾਜਾਈ ਦੇ ਸਾਧਨ ਵਿਕਸਿਤ ਨਹੀਂ ਹੋਏ ਸਨ ਉਸ ਸਮੇਂ ਫੇਰੀ ਵਾਲੇ ਇਸ ਟੋਕਰੀ ਵਿੱਚ ਸਮਾਨ ਪਾ ਕੇ, ਸਿਰ 'ਤੇ ਚੱਕ ਕੇ, ਹੋਕਾ ਦਿੰਦੇ ਸਨ ਅਤੇ ਲੋਕਾਂ ਦੇ ਘਰਾਂ ਤੱਕ ਸਮਾਨ ਵੇਚ ਕੇ ਆਉਂਦੇ ਸਨ।

ਪੰਜਾਬੀ ਸੱਭਿਆਚਾਰ ਵਿੱਚ ਲਾਵਾਂ ਤੋਂ ਪਹਿਲਾਂ ਮੁੰਡੇ ਜਾਂ ਕੁੜੀ ਨੂੰ ਖਾਰੀ ਜਾਂ ਖਾਰੇ ਉੱਤੇ ਬਿਠਾ ਕੇ ਵਟਣਾ ਮਲ ਕੇ ਇਸ਼ਨਾਨ ਕਰਵਾਇਆ ਜਾਂਦਾ ਹੈ ਜਿਸਨੂੰ 'ਖਾਰੇ ਚੜ੍ਹਣ' ਦੀ ਰਸਮ ਕਿਹਾ ਜਾਂਦਾ ਹੈ।



ਖਾਰੀ ਸ਼ਬਦ ਦੀ ਵਰਤੋਂ ਵਿਸ਼ੇਸ਼ਣ ਦੇ ਤੌਰ ਤੇ ਵੀ ਕੀਤੀ ਜਾਂਦੀ ਹੈ। ਜਿਸ ਖਾਣ ਜਾਂ ਪੀਣ ਵਾਲੀ ਵਸਤੂ ਵਿੱਚ ਲੂਣ ਦੀ ਮਾਤਰਾ ਜ਼ਿਆਦਾ ਹੋ ਜਾਂਦੀ ਹੈ ਉਸ ਲਈ ਵੀ ਖਾਰੀ ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ; ਜਿਵੇਂ:- ਦਾਲ ਤਾਂ ਬਿਲਕੁਲ ਖਾਰੀ ਹੈ।

ਦਸਵੀਂ ਜਮਾਤ ਦੀ ਪੰਜਾਬੀ ਪੁਸਤਕ 'ਸਾਹਿਤ-ਮਾਲਾ' ਵਿੱਚ ਸੂਫ਼ੀ ਕਵੀ **ਸ਼ਾਹ ਹੁਸੈਨ** ਜੀ ਲਿਖਦੇ ਹਨ:

ਇਸ਼ਕੇ ਦੀ ਸਿਰ **ਖਾਰੀ** ਚਾਈਆ, ਦਰ ਦਰ ਦੇਨੀ ਆਂ ਹੋਕਾ ਵੇ ਲੋਕਾ।
ਕਹੈ ਹੁਸੈਨ ਫ਼ਕੀਰ ਸਾਈਂ ਦਾ, ਲੱਧਾ ਹੀ ਪ੍ਰੇਮ ਝਰੋਖਾ ਵੇ ਲੋਕਾ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਖਿੱਦੋ (ਖੇਹਨੂੰ)

**ਖੇਹਨੂੰ ਜਾਂ ਖਿੱਦੋ** ਬੱਚਿਆਂ ਦੇ ਖੇਡਣ ਲਈ ਇੱਕ ਪ੍ਰਕਾਰ ਦਾ ਖਿਡੌਣਾ ਹੁੰਦਾ ਹੈ। ਖੇਹਨੂੰ ਲੀਰਾਂ ਦੀ ਬਣੀ ਧਾਗਿਆਂ ਨਾਲ਼ ਗੁੰਦੀ ਹੋਈ ਸੱਤ ਤਹਿਆਂ (ਪੜਦਿਆਂ) ਵਾਲ਼ੀ ਇੱਕ ਗੇਂਦ ਹੁੰਦੀ ਹੈ। ਪੁਰਾਣੇ ਸਮਿਆਂ ਵਿੱਚ ਜਦੋਂ ਰਬੜ ਦੀਆਂ ਬਣੀਆਂ ਹੋਈਆਂ ਗੇਂਦਾ ਨਹੀਂ ਆਈਆਂ ਸਨ ਤਾਂ ਉਸ ਸਮੇਂ ਬੱਚੇ ਪੁਰਾਣੇ ਕੱਪੜਿਆਂ ਦੀਆਂ ਲੀਰਾਂ ਨੂੰ ਗੁੰਦ ਕੇ ਗੇਂਦ ਬਣਾ ਲੈਂਦੇ ਸਨ। ਖੇਹਨੂੰ ਨਾਲ਼ ਬਹੁਤ ਸਾਰੀਆਂ ਲੋਕ-ਖੇਡਾਂ ਖੇਡੀਆਂ ਜਾਂਦੀਆਂ ਹਨ; ਜਿਵੇਂ- ਥਾਲ਼, ਪਿੱਠੂ-ਭੰਨ, ਖਿੱਦੋ ਖੂੰਡੀ, ਖੇਹਨੂੰ-ਗੀਟੇ, ਮਾਰ-ਕੁਟਾਈ, ਨੂਨ-ਤੇਲ ਲੱਲੇ ਆਦਿ ।



ਉਪਰੋਕਤ ਤਸਵੀਰ ਵਿੱਚ ਲੜਕੀਆਂ ਖੇਹਨੂੰ-ਗੀਟੇ ਖੇਡ ਰਹੀਆਂ ਹਨ।

ਛੇਵੀਂ ਸ਼੍ਰੇਣੀ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਸ੍ਰੀ ਸੁਖਦੇਵ ਮਾਦਪੁਰੀ** ਦੁਆਰਾ ਲਿਖੇ ਲੇਖ '**ਥਾਲ਼**' ਵਿੱਚ **ਖੇਹਨੂੰ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਅੱਠਵੀਂ ਸ਼੍ਰੇਣੀ ਦੇ ਪੰਜਾਬੀ ਵਿਸ਼ੇ ਦੇ ਹੀ ਪਾਠਕ੍ਰਮ ਵਿੱਚ ਸ਼ਾਮਲ **ਅੰਮ੍ਰਿਤਾ ਪ੍ਰੀਤਮ** ਦੁਆਰਾ ਲਿਖੀ ਕਵਿਤਾ '**ਅੰਮੜੀ ਦਾ ਵਿਹੜਾ**' ਵਿੱਚ ਵੀ **ਖੇਹਨੂੰ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਭਾਵੇਂ ਲੱਭਾ ਪਲੰਘ ਨਵਾਰੀ ਸੀ, ਜਾਂ ਮੰਜੀ ਸਿਰਫ਼ ਅਲਾਣੀ ਸੀ।
ਭਾਵੇਂ ਮੱਖਣ-ਪੇੜੇ ਰੁਲ਼ਦੇ ਸਨ, ਭਾਵੇਂ ਸੁੱਕਾ ਟੁੱਕਰ, ਪਾਣੀ ਸੀ।
ਪਰ ਖੁੱਲ੍ਹ, ਖੁੱਲ੍ਹੀ ਅਣਮੁੱਲੀ ਸੀ, ਜਿਹੜੀ ਬਾਦਸ਼ਾਹੀ ਅਸੀਂ ਮਾਣੀ ਸੀ।
ਜਿੱਥੇ **ਖੇਹਨੂੰ**-ਗੀਟੇ ਖੇਡ-ਖੇਡ, ਬੇਫ਼ਿਕਰੀ ਚਾਦਰ ਤਾਣੀ ਸੀ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਗਜ਼

**ਗਜ਼** ਭਾਰਤ ਅਤੇ ਦੱਖਣੀ ਏਸ਼ੀਆ ਵਿੱਚ ਵਰਤੀ ਜਾਂਦੀ ਮਿਣਤੀ ਦੀ ਇੱਕ ਪਰੰਪਰਾਗਤ ਇਕਾਈ ਹੈ। **ਗਜ਼** ਦਾ ਮਾਪ ਸਮੇਂ ਅਤੇ ਸਥਾਨ ਅਨੁਸਾਰ ਬਦਲਦਾ ਰਿਹਾ ਹੈ ਅਤੇ ਹੁਣ ਵੀ ਵੱਖਰੇ-ਵੱਖਰੇ ਇਲਾਕਿਆਂ ਵਿੱਚ ਗਜ਼ ਦਾ ਮਾਪ ਵੱਖਰਾ-ਵੱਖਰਾ ਹੈ। **ਪੰਜਾਬ** ਵਿੱਚ ਗਜ਼ ਦਾ ਮਾਪ **ਦੋ ਹੱਥ** ਮੰਨਿਆਂ ਜਾਂਦਾ ਹੈ, ਪਰ ਜ਼ਿਆਦਾ ਪ੍ਰਚਲਿਤ **ਗਜ਼ 16 ਗਿਰਹ ਜਾਂ 36 ਇੰਚ** ਦਾ ਹੁੰਦਾ ਹੈ। **ਇੱਕ ਗਿਰਹ, ਤਿੰਨ ਉਂਗਲਾਂ** ਦੀ ਮਿਣਤੀ ਦੇ ਬਰਾਬਰ ਹੁੰਦਾ ਹੈ ਅਤੇ **ਇੱਕ ਗਜ਼ 48 ਉਂਗਲਾਂ** ਦੀ ਮਿਣਤੀ ਦੇ ਬਰਾਬਰ।ਜਹਾਂਗੀਰ ਦੀ ਸਵੈ-ਜੀਵਨੀ '**ਤੁਜ਼ਕੇ-ਜ਼ਹਾਂਗੀਰੀ**' ਵਿੱਚ ਵੀ **ਗਜ਼** ਦਾ ਮਾਪ **48 ਉਂਗਲ** ਹੀ ਲਿਖਿਆ ਗਿਆ ਹੈ। ਇੱਕ ਗਜ਼ ਆਧੁਨਿਕ **0.91 ਮੀਟਰ** ਦੇ ਬਰਾਬਰ ਹੁੰਦਾ ਹੈ ਅਤੇ **ਇੱਕ ਮੀਟਰ ਵਿੱਚ 1.09 ਗਜ਼** ਹੁੰਦਾ ਹੈ। **50 ਵਰਗ ਗਜ਼** ਦਾ ਇੱਕ **ਬਿਸਵਾ ਜਾਂ ਬਿਸਾ** ਹੁੰਦਾ ਹੈ।



ਉਪਰੋਕਤ ਤਸਵੀਰ ਵਿੱਚ ਦਿਖਾਈ ਦੇ ਰਿਹਾ ਸੰਦ **ਗਜ਼** ਹੈ।

ਸੰਸਕ੍ਰਿਤ ਭਾਸ਼ਾ ਵਿੱਚ ਹਾਥੀ ਲਈ ਵੀ ਗਜ਼ ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ। ਸਾਰੰਦਾ, ਸਾਰੰਗੀ ਆਦਿ ਸਾਜ਼ ਵਜਾਉਣ ਲਈ ਵਰਤੇ ਜਾਂਦੇ ਵਾਲਾਂ ਦੇ ਕਮਾਨਚੇ ਨੂੰ ਵੀ ਗਜ਼ ਕਿਹਾ ਜਾਂਦਾ ਹੈ। ਬੰਦੂਕ ਕਸਣ ਜਾਂ ਸਾਫ਼ ਕਰਨ ਲਈ ਵਰਤੇ ਜਾਂਦੇ ਸੰਦ (ਸਰੀਏ) ਨੂੰ ਵੀ ਗਜ਼ ਕਿਹਾ ਜਾਂਦਾ ਹੈ।

ਨੌਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਗੁਰਚਰਨ ਸਿੰਘ ਜਸੂਜਾ** ਦੁਆਰਾ ਲਿਖੇ ਇਕਾਂਗੀ '**ਗਊਮੁਖਾ-ਸ਼ੇਰਮੁਖਾ**' ਵਿੱਚ **ਗਜ਼** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਦਸਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਸ੍ਰੀ ਗੁਰੂ ਗੋਬਿੰਦ ਸਿੰਘ ਜੀ** ਦੁਆਰਾ ਰਚਿਤ '**ਚੰਡੀ ਦੀ ਵਾਰ**' ਵਿੱਚ ਵੀ **ਗਜ਼** (ਹਾਥੀ) ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਗਡੀਹਰਾ

**ਗਡੀਹਰਾ,** ਲੱਕੜ ਦੀ ਬਣੀ ਹੋਈ ਇੱਕ ਛੋਟੀ ਜਿਹੀ ਗੱਡੀ ਜਾਂ ਰੇਹੜਾ ਹੁੰਦਾ ਹੈ। ਇਹ ਬੱਚਿਆਂ ਨੂੰ ਤੁਰਨਾ ਸਿਖਾਉਣ ਲਈ ਸਭ ਤੋਂ ਵਧੀਆ ਸਾਧਨ ਹੈ। ਇਹ ਦੋਵਾਂ ਪਾਸਿਆਂ ਉੱਤੇ ਦੋ ਅਤੇ ਅੱਗੇ ਨੂੰ ਇੱਕ ਲੱਕੜ ਲਗਾ ਕੇ ਬਣਾਇਆ ਜਾਂਦਾ ਹੈ। ਇਹ ਇੱਕ ਤਰ੍ਹਾਂ ਦਾ ਬੱਚਿਆਂ ਦਾ ਖਿਡੌਣਾ ਹੀ ਹੁੰਦਾ ਹੈ ਜਿਸ ਨਾਲ ਬੱਚੇ ਬਹੁਤ ਚਾਅ ਨਾਲ ਖੇਡਦੇ ਹਨ। ਬੱਚੇ ਖੇਡਦੇ-ਖੇਡਦੇ ਇਸ ਦਾ ਸਹਾਰਾ ਲੈ ਕੇ ਬਹੁਤ ਛੇਤੀ ਤੁਰਨਾ ਸਿੱਖ ਜਾਂਦੇ ਹਨ।



ਉਪਰੋਕਤ ਤਸਵੀਰ ਵਿੱਚ ਛੋਟਾ ਜਿਹਾ ਬੱਚਾ **ਗਡੀਹਰੇ** ਨਾਲ ਤੁਰਨਾ ਸਿੱਖ ਰਿਹਾ ਹੈ ।

ਪੁਰਾਣੇ ਸਮਿਆਂ ਵਿੱਚ ਜਦੋਂ ਕਿਸੇ ਦੇ ਘਰ ਪੁੱਤਰ ਜਨਮ ਲੈਂਦਾ ਸੀ ਤਾਂ ਪਿੰਡ ਦਾ ਤਰਖਾਣ ਉਸ ਲਈ ਤੋਹਫ਼ੇ ਵਜੋਂ **ਗਡੀਹਰਾ** ਬਣਾ ਕੇ ਲਿਆਉਂਦਾ ਸੀ ਜਿਸ ਦੇ ਬਦਲੇ ਪਰਿਵਾਰ ਵਾਲ਼ੇ ਉਸ ਨੂੰ ਇਨਾਮ ਵੀ ਦਿੰਦੇ ਸਨ। ਬੱਚੇ ਦੀ ਭੂਆ, ਨਾਨਕੇ ਜਾਂ ਹੋਰ ਰਿਸ਼ਤੇਦਾਰ ਬੱਚਿਆਂ ਨੂੰ ਤੋਹਫ਼ੇ ਦੇ ਰੂਪ ਵਿੱਚ ਵੀ ਗਡੀਹਰਾ ਹੀ ਦਿੰਦੇ ਸਨ। ਵੱਖ-ਵੱਖ ਇਲਾਕਿਆਂ ਵਿੱਚ ਇਸ ਨੂੰ **ਗਡੀਰਾ ਜਾਂ ਗਡੀਰਨਾ** ਵੀ ਕਿਹਾ ਜਾਂਦਾ ਹੈ।

**ਬਾਰ੍ਹਵੀਂ ਜਮਾਤ** ਦੇ ਲਾਜ਼ਮੀ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਡਾ. ਕਿਰਪਾਲ ਕਜ਼ਾਕ ਦੁਆਰਾ ਲਿਖੇ ਲੇਖ '**ਪੰਜਾਬ ਦੇ ਲੋਕ ਕਿੱਤੇ ਅਤੇ ਲੋਕ-ਕਲਾਵਾਂ'** ਵਿੱਚ **ਗਡੀਹਰਾ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

# ਅੱਜ ਦਾ ਸ਼ਬਦ

## ਗ਼ਦਰ

**ਗ਼ਦਰ** ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਅਰਥ ਹੈ- **ਬਗ਼ਾਵਤ ਜਾਂ ਹਲਚਲ**। ਭਾਰਤੀ ਲੋਕਾਂ ਨੇ ਅੰਗਰੇਜ਼ੀ ਰਾਜ ਦਾ ਖ਼ਾਤਮਾ ਕਰਨ ਲਈ **ਗ਼ਦਰ ਪਾਰਟੀ** ਦਾ ਨਿਰਮਾਣ ਕੀਤਾ। **ਗ਼ਦਰ ਪਾਰਟੀ** ਗ਼ੁਲਾਮ ਭਾਰਤ ਨੂੰ ਅਜ਼ਾਦ ਕਰਵਾਉਣ ਦੇ ਉਦੇਸ਼ ਨਾਲ ਬਣਾਇਆ ਗਿਆ ਇੱਕ **ਸੰਗਠਨ** ਸੀ। ਇਸ ਪਾਰਟੀ ਦਾ ਮੁੱਖ ਉਦੇਸ਼ ਅੰਗਰੇਜ਼ਾਂ ਵਿਰੁੱਧ ਹਥਿਆਰਬੰਦ ਵਿਦਰੋਹ ਕਰਨਾ ਸੀ। ਇਸ ਨੂੰ **ਪ੍ਰਸ਼ਾਂਤ ਤੱਟ ਦੀ ਹਿੰਦੀ ਐਸੋਸੀਏਸ਼ਨ** ਵੀ ਕਿਹਾ ਜਾਂਦਾ ਸੀ। ਭਾਰਤ ਵਿੱਚ ਜ਼ਮੀਨਾਂ ਦੀ ਥੁੜ ਕਾਰਨ ਭਾਰਤੀ ਲੋਕਾਂ ਨੇ ਖੇਤੀ ਅਤੇ ਹੋਰ ਧੰਦੇ ਕਰਨ ਲਈ ਵਿਦੇਸ਼ਾਂ ਵਿੱਚ ਪ੍ਰਵਾਸ ਕੀਤਾ। **ਅਮਰੀਕਾ ਅਤੇ ਕਨੇਡਾ** ਵਿੱਚ ਮਜ਼ਦੂਰੀ ਕਰਦੇ ਭਾਰਤੀਆਂ ਨੂੰ ਕਈ ਔਕੜਾਂ ਦਾ ਸਾਹਮਣਾ ਕਰਨਾ ਪੈਂਦਾ ਸੀ। ਇਹਨਾਂ ਦੇਸਾਂ ਦੀਆਂ ਸਰਕਾਰਾਂ ਇਹਨਾਂ ਨੂੰ ਆਪਣੇ ਦੇਸ ਦੇ ਨਾਗਰਿਕ ਨਹੀਂ ਮੰਨਦੀਆਂ ਸਨ ਅਤੇ ਇਹਨਾਂ ਦੇਸਾਂ ਦੇ ਮਜ਼ਦੂਰ ਵੀ ਭਾਰਤੀਆਂ ਨੂੰ ਚੰਗਾ ਨਹੀਂ ਸਮਝਦੇ ਸਨ। ਉੱਥੋਂ ਦੀ ਸਰਕਾਰ ਤੋਂ ਤੰਗ ਆਏ ਭਾਰਤੀਆਂ ਨੇ **ਗ਼ਦਰ** ਨਾਂ ਦੀ ਇੱਕ ਪਾਰਟੀ ਬਣਾਈ ਜਿਸ ਦੇ ਪਹਿਲੇ ਪ੍ਰਧਾਨ **ਬਾਬਾ ਸੋਹਣ ਸਿੰਘ ਭਕਨਾ ਜੀ** ਸੀ । ਇਸ ਦਾ ਮੁੱਖ ਦਫ਼ਤਰ **ਸਾਨ ਫਰਾਂਸਿਸਕੋ** ਸੀ।



ਉਪਰੋਕਤ ਤਸਵੀਰ **ਗ਼ਦਰ** ਲਹਿਰ ਦੇ **ਪ੍ਰਧਾਨ ਬਾਬਾ ਸੋਹਣ ਸਿੰਘ ਭਕਨਾ** ਅਤੇ **ਕਰਤਾਰ ਸਿੰਘ ਸਰਾਭਾ** ਦੀ ਹੈ।

**ਗ਼ਦਰ** ਪਾਰਟੀ **ਗ਼ਦਰ** ਨਾਮ ਦਾ ਇੱਕ ਪਰਚਾ ਵੀ ਕੱਢਦੀ ਸੀ ਜੋ ਉਰਦੂ ਅਤੇ ਪੰਜਾਬੀ ਦੋਵੇਂ ਭਾਸ਼ਾਵਾਂ ਵਿੱਚ ਛਪਦਾ ਸੀ, ਬਾਅਦ ਵਿੱਚ ਹਿੰਦੀ ਅਤੇ ਗੁਜਰਾਤੀ ਵਿੱਚ ਵੀ ਛਾਪਿਆ ਜਾਣ ਲੱਗਾ। **ਗ਼ਦਰ** ਪਰਚਾ ਪਹਿਲੀ ਵਾਰ 1913 ਵਿੱਚ ਪ੍ਰਕਾਸ਼ਿਤ ਹੋਇਆ ਅਤੇ ਇਸ ਪਰਚੇ ਨੂੰ ਕੱਢਣ ਵਿੱਚ ਸ. ਕਰਤਾਰ ਸਿੰਘ ਸਰਾਭੇ ਦੀ ਬਹੁਤ ਵੱਡੀ ਭੂਮਿਕਾ ਸੀ। ਗ਼ਦਰ ਪਰਚੇ ਨੂੰ ਪੂਰਾ ਸਮਾਂ ਦੇਣ ਲਈ ਅਤੇ ਇਸ ਲਈ ਚੰਦਾ ਇਕੱਠਾ ਕਰਨ ਲਈ ਕਰਤਾਰ ਸਿੰਘ ਸਰਾਭਾ ਨੇ ਆਪਣੀ ਪੜ੍ਹਾਈ ਵੀ ਛੱਡ ਦਿੱਤੀ ਸੀ। **ਗ਼ਦਰ** ਲਹਿਰ ਵਿੱਚ ਬਹੁਤ ਵੱਡੀ ਭੂਮਿਕਾ ਨਿਭਾਉਣ ਅਤੇ ਅੰਗਰੇਜ਼ ਹਕੂਮਤ ਵਿਰੁੱਧ ਬਗ਼ਾਵਤ ਕਰਨ ਦੇ ਦੋਸ਼ ਵਜੋਂ ਅੱਜ ਦੇ ਦਿਨ 16 ਨਵੰਬਰ 1915 ਨੂੰ ਸ. ਕਰਤਾਰ ਸਿੰਘ ਸਰਾਭਾ ਨੂੰ ਅੰਗਰੇਜ਼ ਸਰਕਾਰ ਨੇ ਲਹੌਰ ਸੈਂਟਰਲ ਜੇਲ੍ਹ ਵਿੱਚ ਫਾਂਸੀ ਦੇ ਦਿੱਤੀ ਸੀ।

ਛੇਵੀਂ ਤੋਂ ਬਾਰ੍ਹਵੀਂ ਸ਼੍ਰੇਣੀਆਂ ਦੇ ਵੱਖ-ਵੱਖ ਵਿਸ਼ਿਆਂ ਵਿੱਚ **ਸ਼ਹੀਦ ਸ. ਕਰਤਾਰ ਸਿੰਘ ਸਰਾਭਾ** ਅਤੇ **ਗ਼ਦਰ ਲਹਿਰ** ਬਾਰੇ ਪੜ੍ਹਾਇਆ ਜਾ ਰਿਹਾ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਗਿਰਦਾਵਰੀ

'ਗਿਰਦਾਵਰੀ' ਸ਼ਬਦ ਫ਼ਾਰਸੀ ਭਾਸ਼ਾ ਦੇ ਸ਼ਬਦ 'ਗਿਰਦਾਵਰ' ਤੋਂ ਬਣਿਆ ਹੈ ਜਿਸਦਾ ਅਰਥ ਹੈ-ਦੌਰਾ ਕਰਨ ਵਾਲਾ, ਆਲੇ-ਦੁਆਲੇ ਫਿਰਨ ਵਾਲਾ, ਖੇਤੀ ਦਾ ਅਨੁਮਾਨ ਲਗਾਉਣ ਵਾਲਾ, ਗਸ਼ਤ ਕਰਨ ਵਾਲਾ । ਅਸਲ ਵਿਚ ਇਸ ਸ਼ਬਦ ਦਾ ਵਿਸਥਾਰ 'ਗਿਰਦ' (ਇਰਦ-ਗਿਰਦ) ਤੋਂ ਹੋਇਆ ਹੈ, ਜਿਸਦਾ ਭਾਵ ਹੈ ਆਸ-ਪਾਸ, ਘੇਰਾ, ਚਾਰੇ-ਪਾਸੇ । 'ਗਿਰਦਾਵਰੀ' ਸ਼ਬਦ ਮਾਲ-ਵਿਭਾਗ ਵਿਚ ਫ਼ਸਲ ਦਾ ਰਿਕਾਰਡ ਰੱਖਣ ਲਈ ਵਰਤਿਆ ਜਾਂਦਾ ਹੈ । ਪਟਵਾਰੀ ਕੋਲ ਇਕ ਖ਼ਸਰਾ ਗਿਰਦਾਵਰੀ ਨਾਮ ਦਾ ਰਜਿਸਟਰ ਹੁੰਦਾ ਹੈ ਜੋ ਕਿ ਹਰੇਕ ਪਿੰਡ ਲਈ ਅਲੱਗ-ਅਲੱਗ ਹੁੰਦਾ ਹੈ । ਪਟਵਾਰੀ ਹਰ ਛੇ ਮਹੀਨੇ ਬਾਅਦ ਨਿੱਜੀ ਰੂਪ ਵਿਚ ਖੇਤਾਂ ਦਾ ਦੌਰਾ ਕਰਦਾ ਹੈ ਅਤੇ ਓਥੇ ਘੁੰਮ-ਫਿਰ ਕੇ ਬੀਜੀ ਹੋਈ ਫ਼ਸਲ ਦਾ ਮੁਆਇਨਾ ਕਰਦਾ ਹੈ । ਇਸ ਤੋਂ ਬਾਅਦ ਉਹ ਖ਼ਸਰਾ ਗਿਰਦਾਵਰੀ ਰਜਿਸਟਰ ਵਿਚ ਇਹ ਸਾਰੇ ਵੇਰਵੇ ਦਰਜ ਕਰਦਾ ਹੈ । ਇਹਨਾਂ ਵੇਰਵਿਆਂ ਵਿਚ ਖ਼ਸਰਾ ਨੰਬਰ (ਕਿੱਲਾ ਦਾ ਨੰਬਰ), ਜ਼ਮੀਨ ਦੇ ਮਾਲਕ ਦਾ ਨਾਮ, ਕਾਸ਼ਤਕਾਰ (ਜ਼ਮੀਨ ਤੇ ਖੇਤੀ ਕਰਨ ਵਾਲਾ) ਦਾ ਨਾਮ, ਜ਼ਮੀਨ ਦਾ ਰਕਬਾ (ਖੇਤਰਫਲ), ਜ਼ਮੀਨ ਦੀ ਕਿਸਮ ਅਤੇ ਬੀਜੀ ਹੋਈ ਫ਼ਸਲ ਦਾ ਵੇਰਵਾ ਦਰਜ ਕਰਦਾ ਹੈ । ਇਸ ਸਮੁੱਚੀ ਪ੍ਰਕਿਰਿਆ ਨੂੰ 'ਗਿਰਦਾਵਰੀ' ਕਿਹਾ ਜਾਂਦਾ ਹੈ ।

(ਇਸ ਤਸਵੀਰ ਵਿਚ ਪਟਵਾਰੀ ਵੱਲੋਂ ਫ਼ਸਲ ਦੀ ਕੀਤੀ ਹੋਈ ਗਿਰਦਾਵਰੀ ਦੇ ਵੇਰਵੇ ਦਰਜ ਹਨ ।)

ਗਿਰਦਾਵਰੀ ਸਾਲ ਵਿਚ ਦੋ ਵਾਰੀ (ਹਰ ਛੇ ਮਹੀਨਿਆਂ ਬਾਅਦ) ਹਾੜੀ ਅਤੇ ਸਾਉਣੀ ਦੀ ਫ਼ਸਲ ਪੱਕਣ ਤੇ ਮਾਰਚ ਅਤੇ ਅਕਤੂਬਰ ਦੇ ਮਹੀਨਿਆਂ ਵਿਚ ਕੀਤੀ ਜਾਂਦੀ ਹੈ । ਗਿਰਦਾਵਰੀ ਕਰਨ ਤੋਂ ਪਹਿਲਾਂ ਪਟਵਾਰੀ 'ਫ਼ਰਦ-ਰਫ਼ਤਾਰ' ਤਿਆਰ ਕਰਦਾ ਹੈ ਜਿਸ ਵਿਚ ਮੁਆਇਨਾ ਕੀਤੀ ਜਾਣੀ ਵਾਲੀ ਜ਼ਮੀਨ ਦਾ ਮਿਤੀਵਾਰ ਵੇਰਵਾ ਹੁੰਦਾ ਹੈ ਅਤੇ ਇਸ ਦੀ ਸੂਚਨਾ ਸਰਪੰਚ, ਨੰਬਰਦਾਰ ਅਤੇ ਜ਼ਮੀਨ ਦੇ ਮਾਲਕ ਨੂੰ ਦਿੱਤੀ ਜਾਂਦੀ ਹੈ । ਇਹਨਾਂ ਦੀ ਹਾਜ਼ਰੀ ਵਿਚ ਗਿਰਦਾਵਰੀ ਕੀਤੀ ਜਾਂਦੀ ਹੈ । ਕਈ ਵਾਰੀ ਕੁਦਰਤੀ ਆਫ਼ਤਾਂ (ਸੋਕਾ/ਹੜ੍ਹ) ਕਾਰਨ ਨੁਕਸਾਨ ਹੋਈ ਫ਼ਸਲ ਦਾ ਰਿਕਾਰਡ ਪ੍ਰਾਪਤ ਕਰਨ ਲਈ ਸਰਕਾਰ ਵੱਲੋਂ ਸਪੈਸ਼ਲ ਗਿਰਦਾਵਰੀ ਵੀ ਕਰਵਾਈ ਜਾਂਦੀ ਹੈ ਤਾਂ ਜੋ ਕਿਸਾਨ ਦੀ ਖ਼ਰਾਬ ਹੋਈ ਫ਼ਸਲ ਦਾ ਸਰਕਾਰ ਵੱਲੋਂ ਮੁਆਵਜ਼ਾ (ਆਰਥਿਕ ਸਹਾਇਤਾ) ਦਿੱਤਾ ਜਾ ਸਕੇ । ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿਚ 'ਗਿਰਦਾਵਰੀ' ਸ਼ਬਦ ਦੀ ਵਰਤੋਂ ਹੋਈ ਮਿਲਦੀ ਹੈ ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਗੁਟਾਰ (ਲਾਲੀ)

**ਲਾਲੀ** ਜਾਂ **ਗੁਟਾਰ** ਏਸ਼ੀਆ ਵਿੱਚ ਪਾਇਆ ਜਾਣ ਵਾਲਾ ਇੱਕ **ਪੰਛੀ** ਹੈ। ਇਸ ਪੰਛੀ ਨੂੰ ਆਮ ਤੌਰ 'ਤੇ **ਮੈਨਾ** ਜਾਂ **ਭਾਰਤੀ ਮੈਨਾ** ਵੀ ਕਿਹਾ ਜਾਂਦਾ ਹੈ। ਪੰਜਾਬ ਦੇ ਪੁਆਧ ਇਲਾਕੇ ਵਿੱਚ ਇਸਨੂੰ **ਗਰਸੱਲੀ** ਕਿਹਾ ਜਾਂਦਾ ਹੈ। ਇਸ ਪੰਛੀ ਦੀ ਗਿਣਤੀ ਬਹੁਤ ਤੇਜ਼ੀ ਨਾਲ਼ ਵਧ ਰਹੀ ਹੈ ਇਸ ਕਰਕੇ ਕੌਮਾਂਤਰੀ ਕੁਦਰਤ ਸੁਰੱਖਿਆ ਸੰਘ ਵੱਲੋਂ ਇਸ ਪੰਛੀ ਨੂੰ ਵਿਸ਼ਵ ਦੀਆਂ 100 ਅਤਿ ਘੁਸਪੈਠੀਆ ਪ੍ਰਜਾਤੀਆਂ ਦੀ ਸੂਚੀ ਵਿੱਚ ਰੱਖਿਆ ਹੈ।



ਉਪਰੋਕਤ ਤਸਵੀਰ ਵਿੱਚ ਇੱਕ **ਲਾਲੀ** ਨਜ਼ਰ ਆ ਰਹੀ ਹੈ।

ਘੁਸਪੈਠੀਆ ਪ੍ਰਜਾਤੀਆਂ ਉਹ ਪ੍ਰਜਾਤੀਆਂ ਹੁੰਦੀਆਂ ਹਨ ਜੋ ਕਿਸੇ ਇੱਕ ਮੂਲ ਖੇਤਰ ਦੀ ਪੈਦਾਇਸ਼ ਹੋਣ ਦੇ ਬਾਵਜੂਦ ਕਿਸੇ ਵੀ ਹੋਰ ਖੇਤਰ ਵਿੱਚ ਘੁਸ ਕੇ ਆਪਣੀ ਅਣਸ ਪੂਰੀ ਤੇਜ਼ੀ ਨਾਲ਼ ਵਧਾ ਸਕਦੀਆਂ ਹਨ। ਉਸ ਖੇਤਰ ਦੇ ਵਾਤਾਵਰਨ, ਜੈਵਿਕ ਵਿਵਿਧਤਾ ਅਤੇ ਵਿਕਾਸ ਵਿੱਚ ਖ਼ਲਲ ਪੈਦਾ ਕਰ ਸਕਦੀਆਂ ਹਨ।

ਛੇਵੀਂ ਸ੍ਰੇਣੀ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਬੀਬੀ ਸੁਖਵੰਤ ਮਾਨ** ਦੁਆਰਾ ਲਿਖੀ ਕਹਾਣੀ **'ਝੀਲ, ਪਸ਼ੂ-ਪੰਛੀ ਅਤੇ ਬੱਚੇ'** ਵਿੱਚ **ਲਾਲੀ** ਸ਼ਬਦ ਦਾ ਜ਼ਿਕਰ ਕੀਤਾ ਗਿਆ ਹੈ।

ਘੁੱਗੀਆਂ, ਕੁਮਰੀਆਂ, **ਲਾਲੀਆਂ** ਦੇਵਣ ਮੈਨੂੰ ਸੁੱਖ,
ਬਾਘ-ਬਘੇਲੇ ਹਾਥੀਆਂ ਕਦੀ ਨਾ ਦਿੱਤਾ ਦੁੱਖ
ਬੇਮੁਖ ਮੈਥੋਂ ਹੋ ਗਿਆ, ਅਕ੍ਰਿਤਘਣ ਮਨੁੱਖ

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਗੁਰਗਾਬੀ

**ਗੁਰਗਾਬੀ** ਮੂਲ ਰੂਪ ਵਿੱਚ **ਫ਼ਾਰਸੀ** ਭਾਸ਼ਾ ਦਾ ਸ਼ਬਦ ਹੈ। ਗੁਰਗਾਬੀ ਚਮੜੇ ਦੇ ਜੁੱਤੇ ਨੂੰ ਕਿਹਾ ਜਾਂਦਾ ਹੈ। ਇਹ ਇੱਕ ਅਜਿਹਾ ਜੁੱਤਾ ਹੁੰਦਾ ਹੈ ਜੋ ਚਮੜੇ ਦਾ ਬਣਿਆ ਹੁੰਦਾ ਹੈ ਅਤੇ ਤਸਮਿਆਂ ਤੋਂ ਬਗੈਰ ਹੁੰਦਾ ਹੈ। **ਮਹਾਨ ਕੋਸ਼** ਅਨੁਸਾਰ **ਇੱਕ ਪ੍ਰਕਾਰ ਦੀ ਖੜਾਓਂ ਅਤੇ ਜੁੱਤੀ** ਨੂੰ ਗੁਰਗਾਬੀ ਕਿਹਾ ਜਾਂਦਾ ਹੈ।

ਆਧੁਨਿਕ ਢੰਗ ਦੇ ਜੁੱਤੀ **'ਬੈਲੀ' (Belley)** ਨੂੰ ਗੁਰਗਾਬੀ ਕਿਹਾ ਜਾ ਸਕਦਾ ਹੈ। ਵੱਖ-ਵੱਖ ਖੇਤਰਾਂ ਵਿੱਚ ਉਪਭਾਸ਼ਾਈ ਪ੍ਰਭਾਵ ਅਧੀਨ ਗੁਰਗਾਬੀ ਨੂੰ **ਗੁਰਗਾਵੀ, ਰਕਾਬੀ** ਆਦਿ ਵੀ ਕਹਿ ਦਿੱਤਾ ਜਾਂਦਾ ਹੈ।



ਪੰਜਾਬੀ ਦੇ ਪ੍ਰਸਿੱਧ ਕਹਾਣੀਕਾਰ **ਕਰਤਾਰ ਸਿੰਘ ਦੁੱਗਲ** ਦੀ ਇੱਕ ਕਹਾਣੀ **'ਉੱਚੀ ਅੱਡੀ ਵਾਲੀ ਗੁਰਗਾਬੀ'** ਪੰਜਾਬੀ ਸਾਹਿਤ ਦੇ ਖੇਤਰ ਵਿੱਚ ਬਹੁਤ ਚਰਚਿਤ ਰਹੀ ਹੈ। ਇਸ ਕਹਾਣੀ ਵਿੱਚ ਇੱਕ ਮੱਧਵਰਗੀ ਪਰਿਵਾਰ ਦੀ ਲੜਕੀ ਦੀ ਗੁਰਗਾਬੀ ਪ੍ਰਤੀ ਰੀਝ ਨੂੰ ਚਿਤਰਿਆ ਗਿਆ ਹੈ। ਲੜਕੀ ਪੜ੍ਹਨ ਵਿੱਚ ਬਹੁਤ ਹੁਸ਼ਿਆਰ ਹੈ। ਉਹ ਚਾਹੁੰਦੀ ਹੈ ਕਿ ਅਮੀਰ ਘਰਾਂ ਦੀਆਂ ਕੁੜੀਆਂ ਵਾਂਗ ਉਸ ਕੋਲ ਵੀ ਉੱਚੀ ਅੱਡੀ ਦੀ ਗੁਰਗਾਬੀ ਹੋਵੇ। ਉਸਦੀ ਮਾਂ ਔਖੀ-ਸੌਖੀ ਹੋ ਕੇ ਗੁਰਗਾਬੀ ਲੈ ਦਿੰਦੀ ਹੈ ਪਰ ਜਦ ਰਾਤ ਨੂੰ ਲੜਕੀ ਗੁਰਗਾਬੀ ਪਾ ਕੇ ਦੇਖਦੀ ਹੈ ਤਾਂ ਉਹ ਤੰਗ ਨਿੱਕਲਦੀ ਹੈ। ਰਾਤ ਨੂੰ ਲੜਕੀ ਨੂੰ ਗੁਰਗਾਬੀ ਦੇ ਹੀ ਸੁਪਨੇ ਆਉਂਦੇ ਰਹਿੰਦੇ ਹਨ। ਸੁਭਾ ਉੱਠ ਕੇ ਲੜਕੀ ਗੁਰਗਾਬੀ ਨੂੰ ਸਾਹਮਣੇ ਰੱਖ ਕੇ ਅਰਦਾਸ ਕਰਦੀ ਹੈ ਕਿ ਕਿਵੇਂ ਨਾ ਕਿਵੇਂ ਇਹ ਖੁੱਲ੍ਹੀ ਹੋ ਸਕੇ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਗੁਰਗਾਬੀ** ਸ਼ਬਦ ਦਾ ਜ਼ਿਕਰ ਮਿਲਦਾ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ: 60

# ਅੱਜ ਦਾ ਸ਼ਬਦ

## ਗੁਲਜ਼ਾਰ

ਗੁਲਜ਼ਾਰ ਸ਼ਬਦ ਮੂਲ ਰੂਪ ਵਿੱਚ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। ਇਸ ਸ਼ਬਦ ਦੀ ਉਤਪਤੀ ਦੋ ਸ਼ਬਦਾਂ **ਗੁਲ** ਅਤੇ **ਜ਼ਾਰ** ਦੇ ਸੁਮੇਲ ਤੋਂ ਹੋਈ ਹੈ। ਫ਼ਾਰਸੀ ਵਿੱਚ **ਗੁਲ** ਦਾ ਅਰਥ ਹੈ– **ਫ਼ੁੱਲ** ਅਤੇ **ਜ਼ਾਰ** ਦਾ ਅਰਥ ਹੈ–**ਹਰੀ ਭਰੀ ਥਾਂ**। ਉਹ ਥਾਂ ਜਿਹੜੀ ਫ਼ੁੱਲਾਂ ਨਾਲ ਭਰੀ ਹੋਈ ਹੋਵੇ ਉਸਨੂੰ ਗੁਲਜ਼ਾਰ ਕਿਹਾ ਜਾਂਦਾ ਹੈ। ਪੰਜਾਬੀ ਵਿੱਚ ਗੁਲਜ਼ਾਰ ਦੇ ਸਮਾਨਅਰਥਕ **ਫ਼ੁੱਲਵਾੜੀ** ਸ਼ਬਦ ਦੀ ਵਰਤੋਂ ਵੀ ਕੀਤੀ ਜਾਂਦੀ ਹੈ।



ਅੱਠਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਹਰਭਜਨ ਸਿੰਘ ਹੁੰਦਲ** ਦੀ ਲਿਖੀ ਕਵਿਤਾ **'ਗੁਲਾਬ ਦੀ ਫ਼ਸਲ'** ਵਿੱਚ ਗੁਲਜ਼ਾਰ ਸ਼ਬਦ ਦਾ ਜ਼ਿਕਰ ਆਉਂਦਾ ਹੈ।

ਮੀਰ ਮੰਨੂੰ ਨੇ ਵਾਢੀਆਂ ਲੱਖ ਪਾਈਆਂ<br>
ਅਸੀਂ ਫੇਰ ਵੀ ਖਿੜੇ **ਗੁਲਜ਼ਾਰ** ਵਾਂਗੂੰ।<br>
ਵੱਢੇ ਸਿਰਾਂ ਦੇ ਜਦੋਂ ਸੀ ਮੁੱਲ ਪੈਂਦੇ,<br>
ਹੋਏ ਹੌਸਲੇ ਸਾਡੇ ਅੰਗਿਆਰ ਵਾਂਗੂੰ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਗੁਲਦਸਤਾ

**ਗੁਲਦਸਤਾ** ਮੂਲ ਰੂਪ ਵਿੱਚ **ਫ਼ਾਰਸੀ** ਭਾਸ਼ਾ ਦਾ ਸ਼ਬਦ ਹੈ। ਗੁਲਦਸਤਾ ਸ਼ਬਦ ਦੀ ਉਤਪਤੀ ਦੋ ਸ਼ਬਦਾਂ **ਗੁਲ** ਅਤੇ **ਦਸਤਾ** ਨੂੰ ਮਿਲਾ ਕੇ ਹੋਈ ਹੈ। **ਗੁਲ** ਦਾ ਅਰਥ ਹੈ- **ਫੁੱਲ** ਅਤੇ **ਦਸਤ** ਦਾ ਅਰਥ ਹੈ- **ਹੱਥ**। ਫੁੱਲਾਂ ਨੂੰ ਤੋੜ ਕੇ ਇਕੱਠੇ ਕਰਕੇ ਇੱਕ ਗੁੱਛਾ ਜਿਹਾ ਬਣਾਇਆ ਜਾਂਦਾ ਹੈ, ਜਿਸ ਨੂੰ ਗੁਲਦਸਤਾ ਕਿਹਾ ਜਾਂਦਾ ਹੈ।

ਗੁਲਦਸਤੇ ਵਿੱਚ ਇੰਨੇ ਕੁ ਫੁੱਲ ਹੁੰਦੇ ਹਨ ਜਿਹੜੇ ਆਸਾਨੀ ਨਾਲ਼ ਹੱਥ ਵਿੱਚ ਆ ਸਕਦੇ ਹਨ। ਗੁਲਦਸਤਾ ਨੂੰ ਮੁੱਠੀ ਭਰ ਫੁੱਲ ਵੀ ਕਿਹਾ ਜਾ ਸਕਦਾ ਹੈ। ਗੁਲਦਸਤਾ ਨੂੰ ਅੰਗਰੇਜ਼ੀ ਭਾਸ਼ਾ ਵਿੱਚ ਬੁੱਕੇ (Bouquet) ਕਿਹਾ ਜਾਂਦਾ ਹੈ।



ਮੂਲ ਸ਼ਬਦ ਗੁਲ ਭਾਵ ਫੁੱਲ ਨਾਲ਼ ਪਿਛੇਤਰ ਲਗਾ ਕੇ ਹੋਰ ਵੀ ਬਹੁਤ ਸਾਰੇ ਸ਼ਬਦ ਬਣਾਏ ਜਾਂਦੇ ਹਨ ਜਿਵੇਂ **ਗੁਲਸ਼ਨ, ਗੁਲਜ਼ਾਰ, ਗੁਲਨਾਰ** ਆਦਿ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਗੁਲਦਸਤਾ ਸ਼ਬਦ ਦਾ ਜ਼ਿਕਰ ਮਿਲਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਗੁੜ੍ਹਤੀ

**ਗੁੜ੍ਹਤੀ** ਸ਼ਬਦ ਪੰਜਾਬੀ ਦੇ ਮੂਲ ਸ਼ਬਦ ਗੁੜ ਤੋਂ ਬਣਿਆ ਹੈ। ਗੁੜ੍ਹਤੀ ਬੱਚੇ ਦੇ ਜਨਮ ਸਮੇਂ ਕੀਤੀ ਜਾਣ ਵਾਲ਼ੀ ਮਹੱਤਵਪੂਰਨ ਰਸਮ ਹੈ। ਬੱਚੇ ਦੇ ਜਨਮ ਤੋਂ ਇਕਦਮ ਬਾਅਦ ਕੋਈ ਚੀਜ਼ (ਗੁੜ, ਸ਼ਹਿਦ ਜਾਂ ਦੁੱਧ) ਬੱਚੇ ਦੇ ਮੂੰਹ ਨੂੰ ਲਾਈ ਜਾਂ ਚਟਾਈ ਜਾਂਦੀ ਹੈ, ਜਿਸਨੂੰ ਗੁੜ੍ਹਤੀ ਦੀ ਰਸਮ ਕਿਹਾ ਜਾਂਦਾ ਹੈ। ਗੁੜ੍ਹਤੀ ਆਮ ਤੌਰ 'ਤੇ ਗੁੜ ਦੀ ਹੀ ਦਿੱਤੀ ਜਾਂਦੀ ਰਹੀ ਹੈ, ਇਸ ਲਈ ਇਸ ਰਸਮ ਦਾ ਨਾਮ ਗੁੜ੍ਹਤੀ ਹੀ ਪੈ ਗਿਆ। ਗੁੜ ਅਤੇ ਸ਼ਹਿਦ ਜਾਂ ਗੁੜ ਅਤੇ ਦੇਸੀ ਘਿਓ ਦੇ ਮੇਲ ਤੋਂ ਤਿਆਰ ਪਦਾਰਥ ਦੀ ਗੁੜ੍ਹਤੀ ਨਵਜੰਮੇ ਬੱਚੇ ਨੂੰ ਮੂੰਹ ਰਾਹੀਂ ਦਿੱਤਾ ਜਾਣ ਵਾਲ਼ਾ ਪਹਿਲਾ ਅਹਾਰ ਹੁੰਦਾ ਹੈ।



ਇਸ ਪ੍ਰਤੀ ਵਿਸ਼ਵਾਸ ਹੈ ਕਿ ਨਵ-ਜਨਮਿਆ ਬੱਚਾ ਗੁੜ੍ਹਤੀ ਦੇਣ ਵਾਲ਼ੇ ਪਹਿਲੇ ਵਿਅਕਤੀ ਦੇ ਗੁਣ/ਔਗੁਣ ਗ੍ਰਹਿਣ ਕਰ ਲੈਂਦਾ ਹੈ। ਇਸ ਲਈ ਗੁੜ੍ਹਤੀ ਦੇਣ ਲਈ ਵਿਸ਼ੇਸ਼ ਜਾਂ ਚੰਗੇ ਗੁਣਾਂ ਵਾਲ਼ੀ ਔਰਤ ਜਾਂ ਮਰਦ ਦੀ ਚੋਣ ਕੀਤੀ ਜਾਂਦੀ ਹੈ। ਕਈ ਹਾਲਤਾਂ ਵਿੱਚ ਇਹ ਕਾਰਜ ਦਾਈ ਵੱਲੋਂ ਹੀ ਕੀਤਾ ਜਾਂਦਾ ਰਿਹਾ ਹੈ। ਇਹ ਵੀ ਮੰਨਿਆ ਜਾਂਦਾ ਹੈ ਕਿ ਗੁੜ੍ਹਤੀ ਨਾਲ਼ ਆਂਦਰਾਂ ਦੀ ਸਫ਼ਾਈ ਹੋ ਜਾਂਦੀ ਹੈ, ਜਿਸ ਉਪਰੰਤ ਨਵ-ਜਨਮੇ ਬੱਚੇ ਨੂੰ ਮਾਂ ਦੇ ਦੁੱਧ ਦੀ ਪ੍ਰਬਲ ਇੱਛਾ ਪੈਦਾ ਹੋ ਜਾਂਦੀ ਹੈ ਪਰ ਆਧੁਨਿਕ ਦੌਰ ਵਿੱਚ ਡਾਕਟਰ ਪਹਿਲੇ ਅਹਾਰ ਦੇ ਤੌਰ 'ਤੇ ਮਾਂ ਦੇ ਦੁੱਧ ਦੀ ਸਲਾਹ ਦਿੰਦੇ ਹਨ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਗੁੜ੍ਹਤੀ ਸ਼ਬਦ ਦਾ ਜ਼ਿਕਰ ਆਇਆ ਹੈ। **ਬਾਰ੍ਹਵੀਂ** ਜਮਾਤ ਦੇ ਪੰਜਾਬੀ ਲਾਜ਼ਮੀ ਦੇ ਪਾਠਕ੍ਰਮ ਵਿੱਚ **ਗੁਲਜ਼ਾਰ ਸਿੰਘ ਸੰਧੂ** ਦੇ ਲਿਖੇ ਲੇਖ '**ਪੰਜਾਬ ਦੇ ਰਸਮ-ਰਿਵਾਜ**' **ਗੁੜ੍ਹਤੀ ਦੀ ਰਸਮ** ਦਾ ਜ਼ਿਕਰ ਆਇਆ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਗੋਸ਼ਟਿ

**ਗੋਸ਼ਟਿ** ਸ਼ਬਦ **ਸੰਸਕ੍ਰਿਤ ਭਾਸ਼ਾ** ਦੇ ਦੋ ਸ਼ਬਦਾਂ **ਗੋ** ਅਤੇ **ਸ਼ਟਿ** ਤੋਂ ਬਣਿਆ ਹੈ। ਗੋਸ਼ਟਿ ਦਾ ਸ਼ਾਬਦਿਕ ਅਰਥ ਹੈ- **ਗਊਆਂ ਦੇ ਠਹਿਰਨ ਦੀ ਥਾਂ** ਜਾਂ **ਗਊਸ਼ਾਲਾ**। **ਗੋਸ਼ਟਿ** ਜਾਂ **ਗੋਸ਼ਠ** ਦਾ ਅਰਥ **ਇਕੱਠਾ ਕਰਨਾ** ਵੀ ਹੈ। ਸਮੇਂ ਦੇ ਬਦਲਣ ਨਾਲ਼ **ਗੋਸ਼ਟਿ** ਸ਼ਬਦ ਇਕੱਠੇ ਬੈਠੇ ਹੋਏ ਲੋਕਾਂ ਵਿਚਕਾਰ ਆਪਸੀ ਗੱਲਬਾਤ ਜਾਂ ਵਿਚਾਰ ਚਰਚਾ ਲਈ ਵਰਤਿਆ ਜਾਣ ਲੱਗ ਪਿਆ ਅਤੇ ਇਸ ਦੇ ਲਿਖਤੀ ਰੂਪ ਨੂੰ **ਗੋਸ਼ਟਿ** ਕਿਹਾ ਜਾਣ ਲੱਗਾ। ਗੋਸ਼ਟਿ **ਪੁਰਾਤਨ ਪੰਜਾਬੀ ਸਾਹਿਤ** ਦੀ ਇੱਕ ਵਿਧਾ ਹੈ ਜੋ **ਕਾਵਿ** ਅਤੇ **ਵਾਰਤਕ** ਦੋਵਾਂ ਰੂਪਾਂ ਵਿੱਚ ਮਿਲਦੀ ਹੈ। ਗੋਸ਼ਟਿ ਸਾਹਿਤ ਦਾ ਇੱਕ ਅਜਿਹਾ ਰੂਪ ਹੈ ਜਿਸ ਵਿੱਚ ਦੋ ਜਾਂ ਦੋ ਤੋਂ ਵੱਧ ਮਹਾਂਪੁਰਸ਼ ਗਿਆਨ ਪ੍ਰਾਪਤੀ ਲਈ ਦਾਰਸ਼ਨਿਕ ਗੁੰਝਲਾਂ ਖੋਲ੍ਹਣ ਅਤੇ ਰਹੱਸਵਾਦੀ ਅਨੁਭਵਾਂ ਨੂੰ ਸਾਂਝਾ ਕਰਨ ਲਈ ਵਿਚਾਰ ਵਟਾਂਦਰਾ ਕਰਦੇ ਹਨ। ਕਈ ਥਾਵਾਂ 'ਤੇ **ਗੋਸ਼ਟਿ** ਨੂੰ **ਗੋਸਟਿ** ਵੀ ਲਿਖਿਆ ਮਿਲਦਾ ਹੈ।



ਉਪਰੋਕਤ ਤਸਵੀਰ ਵਿੱਚ **ਸ੍ਰੀ ਗੁਰੂ ਨਾਨਕ ਦੇਵ ਜੀ, ਸਿੱਧਾਂ** ਨਾਲ਼ **ਗੋਸ਼ਟਿ** ਕਰਦੇ ਦਿਖਾਈ ਦੇ ਰਹੇ ਹਨ।

**ਸ੍ਰੀ ਗੁਰੂ ਨਾਨਕ ਦੇਵ ਜੀ** ਨੇ ਆਪਣੀਆਂ ਯਾਤਰਾਵਾਂ ਦੌਰਾਨ ਬਹੁਤ ਸਾਰੇ ਧਰਮਾਂ ਦੇ ਲੋਕਾਂ ਨਾਲ਼ **ਗੋਸ਼ਟਾਂ** ਕੀਤੀਆਂ। **ਸ੍ਰੀ ਗੁਰੂ ਨਾਨਕ ਦੇਵ ਜੀ** ਨਾਲ ਸੰਬੰਧਤ ਬਹੁਤ ਸਾਰੀਆਂ **ਗੋਸ਼ਟਾਂ** ਮਿਲਦੀਆਂ ਹਨ ਜੋ ਕਿ ਜਿਆਦਾਤਰ **ਵਾਰਤਕ ਰੂਪ** ਵਿੱਚ ਹਨ: ਜਿਵੇਂ- ਸਿਧ ਗੋਸ਼ਟਿ, ਮੱਕੇ ਮਦੀਨੇ ਦੀ ਗੋਸ਼ਟਿ, ਅਜਿਤੇ ਰੰਧਾਵੇ ਦੀ ਗੋਸ਼ਟਿ, ਸ਼ੇਖ ਬ੍ਰਹਮ ਨਾਲ਼ ਗੋਸ਼ਟਿ ਆਦਿ।

ਲਗਭਗ ਸਾਰੀਆਂ ਜਮਾਤਾਂ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਸ੍ਰੀ ਗੁਰੂ ਨਾਨਕ ਦੇਵ ਜੀ** ਦੀਆਂ **ਜਨਮ ਸਾਖੀਆਂ** ਵਿੱਚ **ਗੋਸ਼ਟਿ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ : 23

# ਅੱਜ ਦਾ ਸ਼ਬਦ

## ਗੋਪੀਆ

ਗੋਪੀਆ, ਗਿੱਲੀ ਚੀਕਣੀ ਮਿੱਟੀ ਦੇ ਵੱਟੇ ਹੋਏ ਛੋਟੇ-ਛੋਟੇ ਗੋਲ਼ਿਆਂ ਨੂੰ ਦੂਰ ਚਲਾ ਕੇ ਸੁੱਟਣ ਵਾਲ਼ਾ ਇੱਕ ਯੰਤਰ ਹੁੰਦਾ ਹੈ।ਇਸਦੀ ਵਰਤੋਂ ਖੇਤਾਂ ਜਾਂ ਬਾਗ਼ਾਂ ਵਿੱਚੋਂ ਪੰਛੀਆਂ ਨੂੰ ਉਡਾਉਣ ਕੀਤੀ ਜਾਂਦੀ ਹੈ। ਇਹ ਬਰੀਕ ਰੱਸੀ ਨਾਲ਼ ਬੁਣ ਕੇ ਬਣਾਈ ਲੰਮੀਆਂ ਤਣੀਆਂ ਵਾਲ਼ੀ ਇੱਕ ਤਰ੍ਹਾਂ ਦੀ ਗੁਲੇਲ ਹੁੰਦੀ ਹੈ। ਪੰਛੀਆਂ ਨੂੰ ਉਡਾਉਣ ਲਈ **ਗੋਪੀਏ** ਦੀ ਸਹਾਇਤਾ ਨਾਲ਼ ਮਿੱਟੀ ਦਾ ਗੋਲ਼ਾ ਜਾਂ ਢੀਮ ਘੁਮਾ ਕੇ ਦੂਰ ਸੁੱਟਿਆ ਜਾਂਦਾ ਹੈ। ਇਸ ਨਾਲ਼ ਫ਼ਲ ਜਾਂ ਫ਼ਸਲਾਂ ਖ਼ਰਾਬ ਕਰ ਰਹੇ ਪੰਛੀਆਂ ਨੂੰ ਦੂਰ ਬੈਠਿਆਂ ਹੀ ਉਡਾਇਆ ਜਾ ਸਕਦਾ ਹੈ।



ਉਪਰੋਕਤ ਤਸਵੀਰ ਵਿਚ ਲੜਕੇ ਦੇ ਹੱਥ ਵਿਚ ਫੜ੍ਹੀ ਹੋਈ ਰੱਸੀ **ਗੋਪੀਆ** ਹੈ।

ਅਧੁਨਿਕ ਹਥਿਆਰ ਹੋਂਦ ਵਿੱਚ ਆਉਣ ਤੋਂ ਪਹਿਲਾਂ ਜੰਗ ਦੇ ਮੈਦਾਨ ਵਿੱਚ ਮਿੱਟੀ ਜਾਂ ਅੱਗ ਦੇ ਗੋਲ਼ੇ ਆਦਿ ਸੁੱਟਣ ਲਈ ਵੀ ਗੋਪੀਏ ਦੀ ਵਰਤੋਂ ਕੀਤੀ ਜਾਂਦੀ ਸੀ।

ਅੱਠਵੀਂ ਸ਼੍ਰੇਣੀ ਦੀ ਪੰਜਾਬੀ ਪਾਠ ਪੁਸਤਕ ਵਿੱਚ ਸ਼ਾਮਿਲ **ਡਾ. ਗੁਰਮੀਤ ਸਿੰਘ ਬੈਦਵਾਣ** ਦੁਆਰਾ ਲਿਖੀ ਕਹਾਣੀ '**ਛੱਲੀਆਂ ਦੇ ਰਾਖੇ**' ਵਿੱਚ ਵਿੱਚ **ਗੋਪੀਆ** ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਕਹਾਣੀ ਵਿੱਚ ਲਿਖਿਆ ਗਿਆ ਹੈ ਕਿ **ਸਣ ਦੀ ਰੱਸੀ ਦਾ ਬਣਾਇਆ ਗੋਪੀਆ ਮਣ੍ਹੇ ਤੇ ਬੈਠੇ ਤਾਏ ਕੋਲ਼ ਹੀ ਸੀ**।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਗੰਢ

ਵਿਆਹ ਦੀਆਂ ਰਸਮਾਂ ਸੰਬੰਧੀ ਲਿਖ ਕੇ ਘੱਲੇ ਗਏ ਦੇਸ਼ ਵੇਰਵੇ ਨੂੰ ਗੰਢਾਂ ਕਿਹਾ ਜਾਂਦਾ ਹੈ। ਹੁਣ ਵੀ ਇਹ ਗੰਢਾਂ ਵਿਆਹ ਦੇ ਸ਼ਗਨ ਵਜੋਂ ਲਿਖੀਆਂ ਜਾਂਦੀਆਂ ਹਨ। ਇਹਨਾਂ ਵਿੱਚ ਕਾਰਜ ਰਚਾਉਣ, ਸਾਹਾ ਸੋਧਣ, ਜੰਞ ਆਉਣ ਅਤੇ ਡੋਲੀ ਤੁਰਨ ਬਾਰੇ ਸੰਕੇਤ ਕੀਤਾ ਹੁੰਦਾ ਹੈ।

ਪੁਰਾਤਨ ਕਾਲ ਵਿੱਚ ਚਿਤਰ ਅਤੇ ਚਿੰਨ੍ਹ ਲਿਪੀ ਤੋਂ ਪਹਿਲਾਂ ਗੰਢ ਲਿਪੀ ਦਾ ਰਿਵਾਜ਼ ਸੀ। ਲੋਕ ਕਿਸੇ ਕੱਪੜੇ ਜਾਂ ਧਾਗੇ ਨੂੰ ਗੰਢਾਂ ਦੇ ਕੇ ਘੱਲਣ ਨਾਲ ਇੱਕ ਦੂਜੇ ਨੂੰ ਮਨੋ ਭਾਵ ਸਮਝਾ ਦਿੰਦੇ ਸਨ।



ਅਨਪੜ੍ਹ ਅਤੇ ਗਿਣਤੀ ਦੇ ਬੋਧ ਤੋਂ ਨਾ-ਵਾਕਫ਼ ਲੋਕ ਕਿਸੇ ਨਿਸ਼ਚਤ ਕੀਤੀ ਮਿਤੀ ਬਾਰੇ ਸਚੇਤ ਰਹਿਣ ਲਈ ਰੱਸੀ ਜਾਂ ਕੱਪੜੇ ਨੂੰ ਗੰਢਾਂ ਦੇ ਦਿੰਦੇ ਸਨ ਅਤੇ ਹਰ ਦਿਨ ਬੀਤਣ ਨਾਲ ਇੱਕ ਇੱਕ ਖੋਲ੍ਹ ਦਿੰਦੇ ਸਨ।

ਅੱਜ ਦੇ ਜ਼ਮਾਨੇ ਵਿੱਚ ਵੀ ਵਿਆਹ ਦੇ ਵਰ੍ਹਾ ਪੂਰਾ ਹੋਣ ਤੇ ਵਿਆਹ ਦੀ ਵਰ੍ਹੇ ਗੰਢ ਮਨਾਉਣ ਦਾ ਰਿਵਾਜ ਹੈ।

ਗੰਢ ਇੱਕ ਕਾਵਿ ਰੂਪ ਵੀ ਹੈ। ਪ੍ਰਸਿੱਧ ਸੂਫ਼ੀ ਕਵੀ ਬੁੱਲ੍ਹੇ ਸ਼ਾਹ ਨੇ 40 ਗੰਢਾਂ ਰਚੀਆਂ ਸਨ। ਹਰ ਇੱਕ ਗੰਢ ਚਾਰ-ਚਾਰ ਤੁਕਾਂ ਵਾਲੇ ਬੰਦ ਵਿੱਚ ਹੈ ਪਰ ਪਹਿਲੀ ਅਤੇ ਅੰਤਲੀ ਗੰਢ ਅੱਠ-ਅੱਠ ਤੁਕਾਂ ਦੀ ਹੈ।

ਕਹੋ ਸੁਰਤੀ ਗਲ ਕਾਜ ਦੀ ,ਮੈਂ ਗੰਢਾਂ ਕੀਤੀਆਂ ਪਾਊਂ।
ਸਾਹੇ ਤੇ ਜੰਜ ਆਵਸੀ, ਹੁਣ ਚਾਹਲੀ ਗੰਢ ਘੜਾਊਂ।

ਸਕੂਲ ਸਿੱਖਿਆ ਵਿਭਾਗ, ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਮਿਤੀ : 19.09.2019 ਲੜੀ ਨੰ : 38

# ਅੱਜ ਦਾ ਸ਼ਬਦ

## ਘਰਾਟ

ਘਰਾਟ ਆਟਾ ਪੀਹਣ ਦਾ ਇੱਕ ਪਰੰਪਰਾਗਤ ਯੰਤਰ ਹੈ। ਇਸ ਨੂੰ ਪਣ-ਚੱਕੀ ਵੀ ਕਿਹਾ ਜਾਂਦਾ ਹੈ। ਕਣਕ ਤੋਂ ਆਟਾ ਤਿਆਰ ਕਰਨ ਦੇ ਰਵਾਇਤੀ ਢੰਗਾਂ ਵਿੱਚੋਂ ਇੱਕ ਢੰਗ ਪੱਥਰ ਦੀ ਬਣੀ ਖਰਲ ਵਿੱਚ ਕਣਕ ਪਾ ਕੇ ਪੱਥਰ ਦੇ ਨੋਕਦਾਰ ਟੁਕੜੇ ਨਾਲ ਰਗੜ ਕੇ ਆਟਾ ਬਣਾਉਣਾ ਆਮ ਪ੍ਰਚਲਿਤ ਢੰਗ ਸੀ। ਇਸ ਤੋਂ ਪਿੱਛੋਂ ਬਲਦਾਂ ਅਤੇ ਪਣ ਚੱਕੀਆਂ ਨਾਲ ਆਟਾ ਪੀਹਣਾ ਸ਼ੁਰੂ ਹੋ ਗਿਆ। ਮੁੱਢਲੀਆਂ ਪਣ ਚੱਕੀਆਂ ਵਿੱਚ ਉੱਪਰਲੇ ਅਤੇ ਹੇਠਲੇ ਦੋ ਪੱਥਰਾਂ ਨਾਲ ਆਟਾ ਪੀਸਿਆ ਜਾਂਦਾ ਸੀ। ਇਹਨਾਂ ਦੋ ਪੱਥਰਾਂ ਵਿੱਚੋਂ ਹੇਠਲੇ ਪੱਥਰ ਨੂੰ ਸਥਿਰ ਰੱਖ ਕੇ ਉੱਪਰਲੇ ਪੱਥਰ ਨੂੰ ਜਲ-ਸ਼ਕਤੀ ਨਾਲ ਘੁੰਮਾਇਆ ਜਾਂਦਾ ਸੀ। ਉਪਰਲੇ ਪੱਥਰ ਦੇ ਘੁੰਮਣ ਨਾਲ ਸਮੁੱਚੇ ਯੰਤਰ ਵਿੱਚ ਕੰਪਣ ਪੈਦਾ ਕਰਕੇ ਗੁਰੂਤਾ ਦੇ ਅਸਰ ਅਧੀਨ ਇੱਕ ਪਰਨਾਲੇ ਰਾਹੀਂ ਦਾਣੇ ਨਿਸ਼ਚਿਤ ਦਰ ਨਾਲ ਡਿਗਦੇ ਰਹਿੰਦੇ ਸਨ ਅਤੇ ਪੱਥਰਾਂ ਦੀ ਆਪਸੀ ਰਗੜ ਵਿੱਚ ਆ ਕੇ ਪੀਸੇ ਜਾਂਦੇ ਸਨ। ਅਪਕੇਂਦਰੀ ਬਲ ਕਰਕੇ ਆਟਾ ਪਾਸਿਆਂ ਵੱਲ ਡਿਗਦਾ ਰਹਿੰਦਾ ਸੀ।



ਉਪਰੋਕਤ ਤਸਵੀਰ ਵਿੱਚ ਦਿਖਾਈ ਦੇ ਰਹੀਆਂ ਚੱਕੀਆਂ ਘਰਾਟ ਹਨ ।

ਉਪਰਲੇ ਪੱਥਰ ਨੂੰ ਘੁੰਮਾਉਣ ਲਈ ਵਗਦੇ ਪਾਣੀ ਦਾ ਵੇਗ ਜਾਂ ਡਿੱਗ ਰਹੇ ਪਾਣੀ ਦੀ ਗਤਿਜ ਊਰਜਾ ਦਾ ਪ੍ਰਯੋਗ ਕੀਤਾ ਜਾਂਦਾ ਹੈ। ਇੱਕ ਧੁਰੇ ਦੇ ਉਪਰਲੇ ਸਿਰੇ ਨਾਲ ਘੁੰਮਣ ਵਾਲੇ ਪੱਥਰ ਨੂੰ ਕਸਿਆ ਹੁੰਦਾ ਹੈ ਅਤੇ ਦੂਜੇ ਸਿਰੇ 'ਤੇ ਪੱਖਿਆਂ ਵਾਲੇ ਇੱਕ ਪਹੀਏ ਨੂੰ ਕਸਿਆ ਹੁੰਦਾ ਹੈ। ਗਤੀਸ਼ੀਲ ਪਾਣੀ ਜਦੋਂ ਇਸ ਪਹੀਏ ਦੇ ਪੱਖਿਆਂ ਉੱਤੇ ਪੈਂਦਾ ਹੈ ਤਾਂ ਉਹ ਨਿਰਧਾਰਿਤ ਦਿਸ਼ਾ ਵਿੱਚ ਪਹੀਏ ਨੂੰ ਘੁਮਾ ਕੇ ਅੱਗੇ ਲੰਘ ਜਾਂਦਾ ਹੈ। ਇਸ ਤਰ੍ਹਾਂ ਉਪਰਲਾ ਚੱਕਰ ਘੁੰਮਦਾ ਰਹਿੰਦਾ ਹੈ। ਇੱਕ ਚੱਕੀ ਦਿਨ-ਰਾਤ ਵਿੱਚ ਲਗਭਗ 10 ਕਵਿੰਟਲ ਪੀਹਣ ਪੀਹ ਸਕਦੀ ਹੈ।

ਘਰਾਟ ਨਾਮੀ ਚੱਕੀਆਂ ਆਮ ਤੌਰ 'ਤੇ ਭਾਰਤ ਵਿੱਚ ਹੀ ਪ੍ਰਚਲਿਤ ਹਨ ਕਿਉਂਕਿ ਇੱਥੋਂ ਦਾ ਧਰਾਤਲ ਕਾਫ਼ੀ ਉਚਾ-ਨੀਵਾਂ ਅਤੇ ਪਹਾੜੀ ਹੈ ਅਤੇ ਝਰਨੇ ਵੀ ਜਿਆਦਾ ਹਨ, ਜਿੰਨ੍ਹਾਂ ਤੋਂ ਆ ਰਿਹਾ ਪਾਣੀ ਅਸਾਨੀ ਨਾਲ ਚੱਕੀ ਚਲਾਉਣ ਲਈ ਵਰਤਿਆ ਜਾ ਸਕਦਾ ਹੈ।

ਛੇਵੀਂ ਸ਼੍ਰੇਣੀ ਦੀ ਪੰਜਾਬੀ ਪਾਠ ਪੁਸਤਕ ਵਿੱਚ ਦਰਜ **ਡਾ. ਸ਼ਰਨਜੀਤ ਕੌਰ** ਦੁਆਰਾ ਲਿਖੀ ਕਹਾਣੀ **'ਪਿੰਡ ਇਉਂ ਬੋਲਦੈ'** ਵਿੱਚ ਇਸ ਤਰ੍ਹਾਂ ਦੀ **ਪਣ-ਚੱਕੀ** ਅਤੇ **ਤੇਲ ਕੱਢਣ ਵਾਲੀ ਚੱਕੀ** ਦਾ ਜ਼ਿਕਰ ਹੋਇਆ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਘੜਵੰਜੀ

**ਘੜਵੰਜੀ** ਦਾ ਸ਼ਬਦੀ ਅਰਥ ਹੈ - **ਘੜੇ ਦੀ ਮੰਜੀ**। **ਘੜਵੰਜੀ** ਘੜੇ ਰੱਖਣ ਲਈ ਲੱਕੜੀ ਦਾ ਬਣਿਆ ਢਾਂਚਾ ਹੁੰਦਾ ਹੈ। ਲੱਕੜ ਦੇ ਚਾਰ ਠੁੰਮਣੇ ਲਗਾ ਕੇ ਜ਼ਮੀਨ ਤੋਂ ਕੁੱਝ ਉੱਚੀ ਚੌਰਸ ਚੁਗਾਠ ਦੀ ਇਕ ਘੋੜੀ ਬਣਾ ਲਈ ਜਾਂਦੀ ਹੈ, ਜਿਸ ਉੱਪਰ ਘੜਾ ਟਿਕਾ ਕੇ ਰੱਖਿਆ ਜਾਂਦਾ ਹੈ। ਇਸ ਨੂੰ ਘੜਵੰਜੀ ਕਿਹਾ ਜਾਂਦਾ ਹੈ । ਘੜਵੰਜੀ ਜ਼ਮੀਨ ਤੋਂ ਉੱਚੀ ਕਰਕੇ ਵੀ ਬਣਾਈ ਜਾਂਦੀ ਹੈ ਅਤੇ ਜ਼ਮੀਨ ਦੇ ਬਰਾਬਰ ਵੀ ਰੱਖ ਲਈ ਜਾਂਦੀ ਹੈ ।

ਘੜਵੰਜੀ ਘੜੇ ਨੂੰ ਇਧਰ-ਉਧਰ ਰਿੜ੍ਹਣ ਤੋਂ ਬਚਾਉਣ ਲਈ ਬਣਾਈ ਜਾਂਦੀ ਹੈ । ਘੜਵੰਜੀ ਉੱਪਰ ਰੱਖਿਆ ਹੋਇਆ ਘੜਾ ਸਥਿਰ ਰਹਿੰਦਾ ਹੈ ਤੇ ਇਧਰ-ਉਧਰ ਨਹੀਂ ਰਿੜ੍ਹਦਾ । ਕਈ ਇਲਾਕਿਆਂ ਵਿੱਚ ਘੜਵੰਜੀ ਨੂੰ ਉਚਾਰਨ ਦੀ ਪੱਧਰ 'ਤੇ **ਘੜੌਂਜੀ** ਜਾਂ **ਘੜੌਂਚੀ** ਵੀ ਉਚਾਰਿਆ ਜਾਂਦਾ ਹੈ ।




ਪੰਜਾਬ ਵਿੱਚ ਜਦੋਂ ਅੱਜ ਵਾਂਗ ਪਾਣੀ ਦੇ ਆਧੁਨਿਕ ਸਾਧਨ ਨਲ਼ਕੇ, ਟਿਊਬਵੈੱਲ ਆਦਿ ਨਹੀਂ ਸਨ ਉਦੋਂ ਪਾਣੀ ਖੂਹਾਂ ਜਾਂ ਟੋਭਿਆਂ ਤੋਂ ਭਰ ਕੇ ਘੜਿਆਂ ਵਿੱਚ ਸੁਰੱਖਿਅਤ ਕਰਕੇ ਰੱਖਿਆ ਜਾਂਦਾ ਸੀ । ਘੜਵੰਜੀ ਉੱਪਰ ਹੀ ਚਾਟੀ ਰੱਖ ਕੇ ਹੱਥੀਂ ਦੁੱਧ ਰਿੜਕਿਆ ਜਾਂਦਾ ਸੀ। ਉਸ ਵੇਲੇ ਘੜਵੰਜੀਆਂ ਦਾ ਪੰਜਾਬੀ ਜਨ-ਜੀਵਨ ਵਿੱਚ ਵਿਸ਼ੇਸ਼ ਮਹੱਤਵ ਰਿਹਾ ਹੈ । ਘੜਵੰਜੀ ਇੱਕ ਘੜੇ ਤੋਂ ਲੈ ਕੇ ਚਾਰ-ਚਾਰ ਜਾਂ ਪੰਜ-ਪੰਜ ਘੜੇ ਰੱਖਣ ਵਾਲ਼ੀ ਵੀ ਬਣਾਈ ਜਾਂਦੀ ਸੀ । ਅੱਜਕੱਲ੍ਹ ਭਾਵੇਂ ਪਾਣੀ ਦੀ ਸਾਂਭ ਸੰਭਾਲ ਦੇ ਆਧੁਨਿਕ ਤੌਰ-ਤਰੀਕੇ ਆ ਗਏ ਹਨ ਪਰ ਹਾਲੇ ਵੀ ਪੰਜਾਬ ਦੇ ਬਹੁਤ ਸਾਰੇ ਪੇਂਡੂ ਇਲਾਕਿਆਂ ਵਿੱਚ ਘੜਵੰਜੀਆਂ ਦੇਖਣ ਨੂੰ ਮਿਲ ਜਾਂਦੀਆਂ ਹਨ ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਘੜਵੰਜੀ ਸ਼ਬਦ ਦਾ ਜ਼ਿਕਰ ਆਉਂਦਾ ਹੈ। ਮਿਸਾਲ ਵਜੋਂ ਬਾਰ੍ਹਵੀਂ ਜਮਾਤ ਦੇ ਪੰਜਾਬੀ ਲਾਜ਼ਮੀ ਦੇ ਪਾਠਕ੍ਰਮ ਵਿੱਚ ਸ਼ਾਮਲ ਲੇਖ '**ਪੰਜਾਬ ਦੇ ਲੋਕ-ਕਿੱਤੇ ਅਤੇ ਲੋਕ-ਕਲਾਵਾਂ**' ਵਿੱਚ ਘੜਵੰਜੀ ਦਾ ਜ਼ਿਕਰ ਆਉਂਦਾ ਹੈ ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਘੜੀ

**ਘੜੀ** ਪੁਰਾਂਤਨ ਸਮੇਂ ਦੀ ਇੱਕ ਇਕਾਈ ਹੈ। 60 ਪਲਾਂ ਜਾਂ 24 ਮਿੰਟਾਂ ਦੇ ਸਮੇਂ ਨੂੰ **ਘੜੀ** ਕਿਹਾ ਜਾਂਦਾ ਹੈ। ਇੱਕ ਘੰਟੇ ਵਿੱਚ ਲਗਭਗ ਤਿੰਨ ਘੜੀਆਂ ਹੁੰਦੀਆ ਹਨ ਅਤੇ ਇੱਕ ਦਿਨ ਵਿੱਚ ਲਗਭਗ ਤਿੰਨ ਪਹਿਰ। ਛੋਟੇ ਅਕਾਰ ਦੇ ਘੜੇ ਨੂੰ ਵੀ ਘੜੀ ਹੁੰਦਾ ਹੈ। ਪੁਰਾਣੇ ਸਮੇਂ ਕਿਸੇ ਵਿਅਕਤੀ ਦੀ ਮੌਤ 'ਤੇ ਪਾਣੀ ਦਾ ਭਰਿਆ ਕੁੱਜਾ ਭੰਨਿਆ ਜਾਂਦਾ ਸੀ, ਉਸ ਨੂੰ **ਘੜੀ ਭੰਨਣ** ਦੀ ਰਸਮ ਕਿਹਾ ਜਾਂਦਾ ਸੀ ਜੋ ਕਿ ਅੱਜ-ਕੱਲ ਲਗਭਗ ਖ਼ਤਮ ਹੁੰਦੀ ਜਾ ਰਹੀ ਹੈ।

ਸਮਾਂ ਦੱਸਣ ਵਾਲੇ ਯੰਤਰ ਨੂੰ ਵੀ ਘੜੀ ਕਿਹਾ ਜਾਂਦਾ ਹੈ। ਭਾਰਤ ਵਿੱਚ ਸਭ ਤੋਂ ਪਹਿਲਾਂ ਭਾਰਤੀ ਵਿਦਵਾਨਾਂ ਦੁਆਰਾ ਧੁੱਪ-ਘੜੀ ਅਤੇ ਜਲ-ਘੜੀ ਦਾ ਨਿਰਮਾਣ ਕੀਤਾ ਗਿਆ ਸੀ।



ਉਪਰੋਕਤ ਤਸਵੀਰ ਵਿੱਚ ਪੁਰਾਣੀ ਧੁੱਪ-ਘੜੀ ਨਜ਼ਰ ਆ ਰਹੀ ਹੈ ।

ਪਿੱਤਲ ਜਾਂ ਲੋਹੇ ਦੇ ਚੱਕਰ ਅਤੇ ਕਮਾਨੀਆਂ ਨਾਲ ਬਣਾਈ ਗਈ ਕੰਧ-ਘੜੀ ਜਾਂ ਗੁੱਟ-ਘੜੀ ਦਾ ਨਿਰਮਾਣ ਵਿਦੇਸ਼ੀਆਂ ਨੇ ਕੀਤਾ ਹੈ। ਇਤਿਹਾਸ ਵਿੱਚ ਦਰਜ ਹੈ ਕਿ ਸਭ ਤੋਂ ਪਹਿਲਾਂ ਜਰਮਨ ਦੇ ਖੋਜੀ **Henry de Wyck ny** ਘੜੀ ਦਾ ਨਿਰਮਾਣ ਕਰਕੇ ਫ਼ਰਾਂਸ ਦੇ ਬਾਦਸ਼ਾਹ **ਚਾਰਲਸ ਪੰਜਵੇਂ** ਨੂੰ ਭੇਟ ਕੀਤੀ ਸੀ। ਉਸ ਸਮੇਂ ਤੋਂ ਹੁਣ ਤੱਕ ਘੜੀ ਵਿੱਚ ਤਬਦੀਲੀਆਂ ਹੁੰਦੀਆਂ ਰਹੀਆਂ ਹਨ। ਅੱਜ-ਕੱਲ ਮੋਬਾਇਲ ਫੋਨ ਕਾਰਨ ਗੁੱਟ-ਘੜੀ ਦੀ ਵਰਤੋਂ ਘਟ ਗਈ ਹੈ ਪ੍ਰੰਤੂ ਕੰਧ ਘੜੀਆਂ ਦੀ ਵਰਤੋਂ ਕੀਤੀ ਜਾਂਦੀ।

ਵੱਖ-ਵੱਖ ਸ਼੍ਰੇਣੀਆਂ ਦੇ ਵੱਖ-ਵੱਖ ਵਿਸ਼ਿਆਂ ਦੇ ਪਾਠਕ੍ਰਮ ਵਿੱਚ '**ਘੜੀ**' ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ: 119

# ਅੱਜ ਦਾ ਸ਼ਬਦ

## ਘੁੰਗਟ ਬਾਗ਼

**ਘੁੰਗਟ ਬਾਗ਼** ਸ਼ਬਦ ਦੀ ਉਤਪਤੀ ਦੋ ਸ਼ਬਦਾਂ ਘੁੰਗਟ ਅਤੇ ਬਾਗ਼ ਦੇ ਸੁਮੇਲ ਤੋਂ ਹੋਈ ਹੈ। **ਘੁੰਗਟ** ਦਾ ਅਰਥ ਹੈ - **ਮੂੰਹ ਢਕਣਾ ਜਾਂ ਘੁੰਡ ਕੱਢਣਾ** । **ਬਾਗ਼** ਮੂਲ ਰੂਪ ਵਿੱਚ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। ਫ਼ਾਰਸੀ ਵਿੱਚ ਬਾਗ਼ ਦਾ ਮੂਲ ਅਰਥ ਹੈ- **ਖ਼ੁਸ਼ੀ ਦੀ ਥਾਂ**। ਪੰਜਾਬੀ ਸੱਭਿਆਚਾਰ ਵਿੱਚ ਬਾਗ਼, ਫੁਲਕਾਰੀ ਦੀ ਇਕ ਕਿਸਮ ਮੰਨੀ ਜਾਂਦੀ ਹੈ। ਰੰਗਾਈ ਕੀਤੇ ਖੱਦਰ ਦੇ ਕੱਪੜੇ ਉੱਤੇ ਚੌਰਸ, ਤਿਕੋਣੇ, ਛੇ ਕਲੀਏ, ਅੱਠ ਕਲੀਏ ਜਾਂ ਚੌਪੜ ਦੇ ਖ਼ਾਨਿਆਂ ਵਾਲ਼ੇ ਨਮੂਨਿਆਂ ਨੂੰ ਇਸ ਤਰ੍ਹਾਂ ਵਿਉਂਤ ਕੇ ਰੰਗ-ਬਰੰਗੇ ਧਾਗਿਆਂ ਨਾਲ ਕਢਾਈ ਕੀਤੀ ਜਾਂਦੀ ਸੀ ਕਿ ਕੱਪੜੇ ਦੀ ਕਢਾਈ ਤੋਂ ਬਿਨਾਂ ਕੋਈ ਖ਼ਾਲੀ ਥਾਂ ਨਹੀਂ ਸੀ ਦਿਸਦੀ। ।

**ਘੁੰਗਟ ਬਾਗ਼**, ਬਾਗ਼ ਫੁਲਕਾਰੀ ਤੋਂ ਕੁਝ ਕੁ ਵੱਖਰੀ ਕਿਸਮ ਦੀ ਕਢਾਈ ਵਾਲ਼ੀ ਫੁਲਕਾਰੀ ਲਈ ਵਰਤਿਆ ਜਾਂਦਾ ਹੈ। **ਘੁੰਗਟ ਬਾਗ਼** ਦਾ ਨਮੂਨਾ ਤਿਕੋਣੀ ਸ਼ਕਲ ਵਿੱਚ ਕੱਢਿਆ ਜਾਂਦਾ ਹੈ। ਸਿਰ ਅਤੇ ਮੱਥੇ ਉਪਰ ਆਉਣ ਵਾਲ਼ਾ ਭਾਗ ਚੌੜਾ ਅਤੇ ਪਿੱਛੇ ਵਾਲ਼ਾ ਭਾਗ ਨੁੱਕਰ ਵਾਲ਼ਾ ਵਿਉਂਤਿਆ ਜਾਂਦਾ ਹੈ। ਤਿਕੋਣੀ ਕਢਾਈ ਦੀ ਸਜਾਵਟ ਵਧਾਉਣ ਲਈ ਚੁਫ਼ੇਰੇ ਗੋਟਾ ਲਗਾਇਆ ਜਾਂਦਾ ਹੈ।



ਪ੍ਰਾਚੀਨ ਸਮੇਂ ਪਰਦਾਦਾਰੀ ਦੀ ਮਹੱਤਤਾ ਕਰਕੇ ਘੁੰਡ ਕੱਢਣ ਜਾਂ ਮੂੰਹ ਢਕਣ ਸਮੇਂ ਕਢਾਈ ਵਾਲ਼ਾ ਪਾਸਾ ਅੱਗੇ ਆਉਣ ਨਾਲ਼ ਘੁੰਗਟ ਬਾਗ਼ ਫੁਲਕਾਰੀ ਨੂੰ ਵਿਸ਼ੇਸ਼ ਮਹੱਤਤਾ ਦਿੱਤੀ ਜਾਂਦੀ ਸੀ। ਇਸਨੂੰ ਫੁਲਕਾਰੀ ਕਲਾ ਦਾ ਉੱਤਮ ਨਮੂਨਾ ਮੰਨਿਆ ਜਾਂਦਾ ਸੀ ।

**ਬਾਰ੍ਹਵੀਂ** ਦੀ ਪੰਜਾਬੀ ਲਾਜ਼ਮੀ ਪਾਠ ਪੁਸਤਕ ਵਿੱਚ ਸ਼ਾਮਲ ਲੇਖ '**ਪੰਜਾਬ ਦੇ ਲੋਕ-ਕਿੱਤੇ ਅਤੇ ਲੋਕ-ਕਲਾਵਾਂ**' ਵਿੱਚ ਘੁੰਗਟ ਬਾਗ਼ ਸ਼ਬਦ ਦਾ ਫੁਲਕਾਰੀ ਦੇ ਨਮੂਨੇ ਵਜੋਂ ਜ਼ਿਕਰ ਆਇਆ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਘੁੰਗਣੀਆਂ

ਕਣਕ ਨੂੰ ਉਬਾਲ ਕੇ ਮਿਠਾਸ ਲਈ ਇਸ ਵਿੱਚ ਗੁੜ ਰਲਾ ਦਿੱਤਾ ਜਾਂਦਾ ਸੀ। ਇਸ ਪਦਾਰਥ ਨੂੰ **ਘੁੰਗਣੀਆਂ** ਕਿਹਾ ਜਾਂਦਾ ਸੀ। ਕਣਕ ਨੂੰ ਤੌੜੀ ਵਿੱਚ ਪਾ ਕੇ ਮੱਠੀ-ਮੱਠੀ ਅੱਗ 'ਤੇ ਹਾਰੇ ਵਿੱਚ ਉਬਲਣਾ ਧਰ ਦਿੱਤਾ ਜਾਂਦਾ ਸੀ। ਲਗਭਗ 5 ਤੋਂ 6 ਘੰਟੇ ਤੱਕ ਉਬਾਲਣ ਤੋਂ ਬਾਅਦ ਮਿਠਾਸ ਲਈ ਇਸ ਵਿੱਚ ਗੁੜ ਰਲਾ ਦਿੱਤਾ ਜਾਂਦਾ ਸੀ। ਕਿਸੇ ਵੇਲ਼ੇ ਪੰਜਾਬ ਵਿੱਚ ਬਹੁਤ ਸਾਰੇ ਲੋਕ ਇਹ ਪਦਾਰਥ ਤਿਆਰ ਕਰਕੇ ਵੇਚਣ ਦਾ ਕੰਮ ਕਰਦੇ ਸਨ ਅਤੇ ਆਪਣਾ ਗੁਜ਼ਾਰਾ ਚਲਾਉਂਦੇ ਸਨ।



ਸਿੱਖ ਇਤਿਹਾਸ ਵਿੱਚ ਚੌਥੇ ਪਾਤਸ਼ਾਹ ਸ਼੍ਰੀ ਗੁਰੂ ਰਾਮਦਾਸ ਜੀ, ਜਿੰਨ੍ਹਾਂ ਦਾ ਪਹਿਲਾ ਨਾਮ ਭਾਈ ਜੇਠਾ ਜੀ ਸੀ , ਉਹ ਵੀ ਘੁੰਗਣੀਆਂ ਵੇਚ ਕੇ ਗੁਜ਼ਾਰਾ ਕਰਦੇ ਰਹੇ ਸਨ।

ਨੌਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਿਲ **ਅੰਮ੍ਰਿਤਾ ਪ੍ਰੀਤਮ** ਦੀ ਕਵਿਤਾ **'ਤ੍ਰਿੰਞਣ'** ਵਿੱਚ **ਘੁੰਗਣੀਆਂ** ਸ਼ਬਦ ਦਾ ਜ਼ਿਕਰ ਆਉਂਦਾ ਹੈ-

ਖੱਖੜੀਆਂ ਦੇ ਬੀ ਭੁਨਾਏ
ਕਿਸੇ ਭੱਠੀ 'ਤੇ ਜਾ
ਕੋਈ ਲਿਆਈ **ਘੁੰਗਣੀਆਂ**
ਕੋਈ ਖਿੱਲਾਂ ਝੋਲ਼ੀ ਪਾ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਲੜੀ ਨੰ : 250

# ਅੱਜ ਦਾ ਸ਼ਬਦ

## ਘੁਣ

**ਘੁਣ** ਮੂਲ ਰੂਪ ਵਿਚ **ਸੰਸਕ੍ਰਿਤ** ਭਾਸ਼ਾ ਦਾ ਸ਼ਬਦ ਹੈ। ਘੁਣ **ਅਨਾਜ ਜਾਂ ਲੱਕੜ ਨੂੰ ਅੰਦਰੋ-ਅੰਦਰ ਖਾ ਜਾਣ ਵਾਲ਼ਾ ਇੱਕ ਕੀੜਾ** ਹੁੰਦਾ ਹੈ। ਇਹ ਕਣਕ ਜਾਂ ਲੱਕੜ ਨੂੰ ਅੰਦਰੋ-ਅੰਦਰੀ ਖਾ ਕੇ ਥੋਥਾ ਜਾਂ ਖੋਖਲਾ ਕਰ ਦਿੰਦਾ ਹੈ।

**ਡਾ. ਜੋਗਾ ਸਿੰਘ ਦੁਆਰਾ ਸੰਪਾਦਿਤ ਪੰਜਾਬੀ ਯੁਨੀਵਰਸਿਟੀ ਪੰਜਾਬੀ ਕੋਸ਼ (ਸਕੂਲ ਪੱਧਰ)** ਅਨੁਸਾਰ ਘੁਣ ਦਾ ਇੱਕ ਅਰਥ **ਫਿਕਰ, ਗ਼ਮ ਜਾਂ ਚਿੰਤਾ** ਵੀ ਹੈ। ਫਿਕਰ, ਗ਼ਮ ਜਾਂ ਚਿੰਤਾ ਵੀ ਮਨੁੱਖ ਨੂੰ ਅੰਦਰੋ-ਅੰਦਰੀ ਖਾ ਜਾਂਦੀ ਹੈ।

ਘੁਣ ਕਣਕ ਜਾਂ ਲੱਕੜ ਦੇ ਅੰਦਰ ਬਰੀਕ ਪਾਊਡਰ ਜਿਹਾ ਬਣਾ ਦਿੰਦਾ ਹੈ, ਜਿਸ ਨਾਲ਼ ਕਣਕ ਜਾਂ ਲੱਕੜ ਖੋਖਲੀ ਹੋ ਜਾਂਦੀ ਹੈ। ਉਪਭਾਸ਼ਾਈ ਪ੍ਰਭਾਵ ਅਧੀਨ ਕਈ ਇਲਾਕਿਆਂ ਵਿੱਚ ਘੁਣ ਨੂੰ **ਘੁਣਾ** ਵੀ ਕਿਹਾ ਜਾਂਦਾ ਹੈ।



ਉਕਤ ਤਸਵੀਰ ਵਿੱਚ ਘੁਣ ਲੱਗੀ ਕਣਕ ਨਜ਼ਰ ਆ ਰਹੀ ਹੈ।

ਪੰਜਾਬੀ ਵਿੱਚ ਇਕ ਮੁਹਾਵਰਾ ਵੀ ਹੈ- **ਕਣਕ ਨਾਲ਼ ਘੁਣ ਵੀ ਪਿਸਣਾ**। ਇਸ ਮੁਹਾਵਰੇ ਅਨੁਸਾਰ ਜਦ ਘੁਣ ਲੱਗੀ ਕਣਕ ਨੂੰ ਪੀਸਿਆ ਜਾਂਦਾ ਹੈ ਤਾ ਘੁਣ ਵੀ ਵਿੱਚ ਹੀ ਪੀਸਿਆ ਜਾਂਦਾ ਹੈ। ਭਾਵ-ਅਰਥਾਂ ਦੀ ਦੀ ਪੱਧਰ 'ਤੇ ਜਦੋਂ ਕਿਸੇ ਦੋਸ਼ੀ ਨਾਲ਼ ਲੱਗ ਕੇ ਬੇਦੋਸ਼ਾ ਮਾਰਿਆ ਜਾਵੇ, ਉਦੋਂ ਇਹ ਮੁਹਾਵਰਾ ਵਰਤਿਆ ਜਾਂਦਾ ਹੈ।

ਘੁਣ ਜਾਂ ਘੁਣਾ ਸ਼ਬਦ ਪੰਜਾਬੀ ਜਨ-ਜੀਵਨ ਦੀ ਨਿੱਤ-ਵਰਤੋਂ ਦਾ ਸ਼ਬਦ ਹੈ। ਵੱਖ-ਵੱਖ ਜਮਾਤਾ ਦੇ ਪਾਠਕ੍ਰਮ ਵਿੱਚ ਵੀ ਬਹੁਤ ਥਾਵਾਂ 'ਤੇ ਘੁਣ ਜਾਂ ਘੁਣਾ ਸ਼ਬਦ ਦਾ ਜ਼ਿਕਰ ਮਿਲਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਘੋੜੀਆਂ

ਆਮ ਬੋਲਚਾਲ ਦੀ ਭਾਸ਼ਾ ਵਿੱਚ **ਘੋੜੀਆਂ** ਸ਼ਬਦ **ਘੋੜੀ** ਸ਼ਬਦ ਦਾ **ਬਹੁਵਚਨ** ਹੈ ਪਰ ਲੋਕ-ਸਾਹਿਤ ਵਿੱਚ ਘੋੜੀਆਂ ਲੋਕ-ਗੀਤਾਂ ਦੀ ਇੱਕ ਵੰਨਗੀ ਹੈ। ਘੋੜੀਆਂ ਮੁੰਡੇ ਦੇ ਵਿਆਹ ਸਮੇਂ ਗਾਏ ਜਾਣ ਵਾਲ਼ੇ **ਸ਼ਗਨਾਂ ਦੇ ਗੀਤਾਂ** ਨੂੰ ਕਿਹਾ ਜਾਂਦਾ ਹੈ। ਇਹਨਾਂ ਨੂੰ **ਜਸ-ਗੀਤ** ਵੀ ਕਿਹਾ ਜਾਂਦਾ ਹੈ। ਜਿਸ ਘਰ ਵਿੱਚ ਮੁੰਡੇ ਦਾ ਵਿਆਹ ਹੋਣਾ ਹੁੰਦਾ ਹੈ, ਉਸ ਘਰ ਵਿੱਚ ਵਿਆਹ ਤੋਂ ਕੁਝ ਦਿਨ ਪਹਿਲਾਂ ਘੋੜੀਆਂ ਦੇ ਗੀਤ ਗਾਏ ਜਾਂਦੇ ਹਨ। ਵਿਆਹ ਵਿੱਚ ਔਰਤਾਂ ਲਾੜੇ ਦੇ ਘੋੜੀ ਚੜ੍ਹਨ ਸਮੇਂ ਜੋ ਖ਼ੁਸ਼ੀ ਦੇ ਗੀਤ ਗਾਉਂਦੀਆਂ ਹਨ, ਉਹਨਾਂ ਨੂੰ **ਘੋੜੀਆਂ** ਕਿਹਾ ਜਾਂਦਾ ਹੈ। ਮਹਾਨ ਕੋਸ਼ ਅਨੁਸਾਰ, ਵਿਆਹ ਦੇ ਮੌਕੇ ਬਰਾਤ ਦਾ ਉਤਾਰਾ ਕਰਵਾਉਣ ਤੋਂ ਬਾਅਦ ਲਾੜੇ ਨੂੰ ਘੋੜੀ 'ਤੇ ਬਿਠਾ ਕੇ ਲਾੜੀ ਦੇ ਘਰ ਲਿਜਾਇਆ ਜਾਂਦਾ ਸੀ, ਇਸ ਰਸਮ ਨੂੰ **ਘੋੜੀ ਚੜ੍ਹਾਉਣਾ** ਕਿਹਾ ਜਾਂਦਾ ਸੀ ਅਤੇ ਉਸ ਸਮੇਂ ਜੋ ਗੀਤ ਗਾਏ ਜਾਂਦੇ ਸਨ ਉਹਨਾਂ ਨੂੰ **ਘੋੜੀਆਂ** ਕਿਹਾ ਜਾਂਦਾ ਸੀ।"



ਉਪਰੋਕਤ ਤਸਵੀਰ ਵਿੱਚ ਲਾੜੇ ਨੂੰ **ਘੋੜੀ ਚੜਾਉਣ** ਦੀ ਰਸਮ ਕਰਦੀਆਂ ਹੋਈਆਂ ਔਰਤਾਂ।

ਘੋੜੀਆਂ ਵਿੱਚ ਮੁੰਡੇ ਦੀ ਮਾਂ, ਭੈਣ ਤੇ ਨਜ਼ਦੀਕੀ ਔਰਤਾਂ ਵੱਲੋਂ ਉਸ ਦੇ ਖ਼ਾਨਦਾਨ ਦੀ ਪ੍ਰਸੰਸਾ ਤੇ ਲਾੜੇ ਦੀ ਘੋੜੀ, ਸਿਹਰੇ, ਵਸਤਰ, ਗਹਿਣੇ, ਜੁੱਤੀ ਅਤੇ ਸ਼ਿੰਗਾਰ ਆਦਿ ਦੀ ਰੱਜ ਕੇ ਵਡਿਆਈ ਕੀਤੀ ਜਾਂਦੀ ਹੈ।

ਗਿਆਰ੍ਹਵੀਂ ਜਮਾਤ ਦੇ ਪੰਜਾਬੀ ਲਾਜ਼ਮੀ ਦੇ ਪਾਠਕ੍ਰਮ ਵਿੱਚ ਲੋਕ-ਗੀਤਾਂ ਦੀ ਵੰਨਗੀ '**ਘੋੜੀਆਂ**' ਨੂੰ ਸ਼ਾਮਲ ਕੀਤਾ ਗਿਆ ਹੈ।

ਨੀਲੀ ਨੀਲੀ ਵੇ ਘੋੜੀ, ਮੇਰਾ ਨਿੱਕੜਾ ਚੜ੍ਹੇ
ਵੇ ਨਿੱਕਿਆ,ਭੈਣ ਵੇ ਸੁਹਾਗਣ, ਤੇਰੀ ਵਾਗ ਫੜੇ
ਭੈਣ ਵੇ ਸੁਹਾਗਣ,ਤੇਰੀ ਵਾਗ ਫੜੇ
ਵੇ ਨਿੱਕਿਆ, ਪੀਲ਼ੀ ਪੀਲ਼ੀ ਦਾਲ਼, ਤੇਰੀ ਘੋੜੀ ਚਰੇ।

ਨੌਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਪੁਸਤਕ '**ਸਾਹਿਤ-ਮਾਲ਼ਾ**' ਵਿੱਚ **ਨੰਦ ਲਾਲ ਨੂਰਪੁਰੀ ਜੀ** ਦੁਆਰਾ ਲਿਖੀ ਕਵਿਤਾ '**ਮਾਤਾ ਗੁਜਰੀ ਜੀ**' ਵਿੱਚ '**ਘੋੜੀਆਂ**' ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਅੱਧੀ ਰਾਤੀਂ ਮਾਂ ਗੁਜਰੀ, ਬੈਠੀ, **ਘੋੜੀਆਂ** ਚੰਦਾਂ ਦੀਆਂ ਗਾਵੇ,
ਅੱਖੀਆਂ ਦੇ ਤਾਰਿਆਂ ਦਾ, ਮੈਨੂੰ ਚਾਨਣਾ ਨਜ਼ਰ ਨਾ ਆਵੇ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਚਸ਼ਮਾ

**ਚਸ਼ਮਾ** ਮੂਲ ਰੂਪ ਵਿੱਚ **ਫ਼ਾਰਸੀ** ਭਾਸ਼ਾ ਦਾ ਸ਼ਬਦ ਹੈ। ਪੰਜਾਬੀ ਵਿਚ ਚਸ਼ਮਾ ਸ਼ਬਦ ਦੇ ਕਈ ਅਰਥ ਹਨ। ਪਹਿਲੇ ਅਰਥ ਅਨੁਸਾਰ ਚਸ਼ਮਾ ਤੋਂ ਭਾਵ ਹੈ- **ਪਾਣੀ ਦਾ ਸੋਮਾ**। ਧਰਤੀ ਦੇ ਹੇਠਾਂ ਪਾਣੀ ਦਾ ਭੰਡਾਰ ਹੈ। ਪਹਾੜੀ ਇਲਾਕੇ ਵਿੱਚ ਚੱਟਾਨਾਂ ਦੀਆਂ ਦਰਾੜਾਂ ਵਿੱਚੋਂ ਪਾਣੀ ਦੇ ਦਬਾਅ ਕਾਰਨ ਕਈ ਵਾਰ ਪਾਣੀ ਆਪ ਮੁਹਾਰੇ ਹੀ ਧਰਤੀ ਵਿੱਚੋਂ ਫੁੱਟ ਕੇ ਬਾਹਰ ਨਿਕਲਣਾ ਸ਼ੁਰੂ ਹੋ ਜਾਂਦਾ ਹੈ। ਧਰਤੀ ਵਿਚੋਂ ਆਪ ਮੁਹਾਰੇ ਫੁੱਟ ਕੇ ਇਸ ਤਰ੍ਹਾਂ ਬਾਹਰ ਨਿਕਲਣ ਵਾਲੇ ਪਾਣੀ ਦੇ ਸਰੋਤ ਨੂੰ ਚਸ਼ਮਾ ਕਿਹਾ ਜਾਂਦਾ ਹੈ।

ਚਸ਼ਮਾ ਦਾ ਦੂਸਰਾ ਅਰਥ ਹੈ- ਸੂਈ ਦਾ ਨੱਕਾ। ਕੱਪੜੇ ਸਿਉਣ ਵਾਲੇ ਦਰਜ਼ੀ ਦੁਆਰਾ ਵਰਤੀ ਜਾਂਦੀ ਸੂਈ ਦੇ ਇੱਕ ਸਿਰੇ 'ਤੇ ਸੁਰਾਖ਼ ਹੁੰਦਾ ਹੈ, ਜਿਸ ਵਿੱਚੋਂ ਦੀ ਧਾਗਾ ਵਗਾਇਆ ਜਾਂਦਾ ਹੈ। ਉਸ ਸੁਰਾਖ਼ ਨੂੰ ਚਸ਼ਮਾ ਕਿਹਾ ਜਾਂਦਾ ਹੈ।



ਉਕਤ ਤਸਵੀਰ ਵਿੱਚ ਪਾਣੀ ਦਾ ਚਸ਼ਮਾ ਦਿਖਾਈ ਦੇ ਰਿਹਾ ਹੈ।

ਤੀਜੇ ਅਰਥਾਂ ਵਿੱਚ ਐਨਕ ਨੂੰ ਵੀ ਚਸ਼ਮਾ ਕਿਹਾ ਜਾਂਦਾ ਹੈ। ਇਸ ਅਧਾਰ 'ਤੇ ਹੀ ਕਈ ਹੋਰ ਸ਼ਬਦ ਵੀ ਬਣਦੇ ਹਨ ਜਿਵੇਂ - ਚਸ਼ਮਦੀਦ। ਚਸ਼ਮਦੀਦ ਤੋਂ ਭਾਵ ਹੈ ਜਿਸਨੇ ਸਭ ਕੁੱਝ ਆਪਣੀਆਂ ਅੱਖਾਂ ਨਾਲ਼ ਦੇਖਿਆ ਹੋਵੇ।

ਆਧੁਨਿਕ ਪੰਜਾਬੀ ਕਵਿਤਾ ਦੇ ਮੋਢੀ ਕਵੀ ਭਾਈ ਵੀਰ ਸਿੰਘ ਨੇ ਕਸ਼ਮੀਰ ਦੇ ਚਸ਼ਮਿਆਂ ਬਾਰੇ ਬਹੁਤ ਸਾਰੀਆਂ ਕਵਿਤਾਵਾਂ ਲਿਖੀਆਂ ਹਨ। ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਚਸ਼ਮਾ ਸ਼ਬਦ ਦਾ ਜ਼ਿਕਰ ਆਉਂਦਾ ਹੈ। ਉਦਾਹਰਨ ਵੱਜੋਂ ਬਾਰ੍ਹਵੀਂ ਜਮਾਤ ਦੇ ਪੰਜਾਬੀ ਲਾਜ਼ਮੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਭਾਈ ਵੀਰ ਸਿੰਘ ਦੁਆਰਾ ਲਿਖੀ ਕਵਿਤਾ 'ਟੁਕੜੀ ਜਗ ਤੋਂ ਨਯਾਰੀ' ਵਿੱਚ ਇਸਦਾ ਜ਼ਿਕਰ ਦੇਖਿਆ ਜਾ ਸਕਦਾ ਹੈ-

**ਚਸ਼ਮੇ,** ਨਾਲ਼ੇ, ਨਦੀਆਂ, ਝੀਲਾਂ, ਨਿੱਕੇ ਜਿਵੇਂ ਸਮੁੰਦਰ।
ਠੰਢੀਆਂ ਛਾਵਾਂ, ਮਿੱਠੀਆਂ ਹਵਾਵਾਂ, ਬਨ ਬਾਗਾਂ ਜਿਹੇ ਸੁੰਦਰ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਚੱਕ

**ਚੱਕ** ਲੱਕੜ ਦਾ ਬਣਿਆ ਹੋਇਆ ਇੱਕ **ਗੋਲ ਪਹੀਆ** ਹੁੰਦਾ ਹੈ। ਪੁਰਾਣੇ ਸਮਿਆਂ ਵਿੱਚ ਪਾਣੀ ਦੀ ਕਮੀ ਨੂੰ ਪੂਰਾ ਕਰਨ ਲਈ **ਖੂਹ** ਪੁੱਟੇ ਜਾਂਦੇ ਸਨ। **ਖੂਹ** ਨੂੰ ਪੁੱਟਣ ਤੋਂ ਬਾਅਦ ਉਸ ਵਿੱਚ ਲੱਕੜ ਦਾ ਬਣਿਆ **ਚੱਕ** ਉਤਾਰਿਆ ਜਾਂਦਾ ਸੀ। **ਚੱਕ** ਦੇ ਉੱਪਰ ਖੂਹ ਦਾ **ਮਹਿਲ** ਉਸਾਰਿਆ ਜਾਂਦਾ ਸੀ, ਭਾਵ ਖੂਹ ਨੂੰ ਪੱਕਾ ਕਰਨ ਲਈ ਇੱਟਾਂ ਦੀ ਚਿਣਾਈ ਇਸ ਗੋਲ ਚੱਕਰ 'ਤੇ ਹੀ ਕੀਤੀ ਜਾਂਦੀ ਸੀ। **ਚੱਕ** ਨੂੰ ਖੂਹ ਵਿੱਚ ਉਤਾਰਨ ਤੋਂ ਪਹਿਲਾਂ, ਚੱਕ ਨੂੰ ਪਵਿੱਤਰ ਕਰਨ ਲਈ ਕੱਚੀ ਲੱਸੀ ਨਾਲ ਇਸ਼ਨਾਨ ਕਰਵਾਇਆ ਜਾਂਦਾ ਸੀ।



ਉਪਰੋਕਤ ਤਸਵੀਰ ਵਿੱਚ ਦਿਖਾਈ ਦੇ ਰਿਹਾ ਪਹੀਆ ਚੱਕ ਹੈ।

ਮਿੱਟੀ ਦੇ ਕੱਚੇ ਭਾਂਡੇ ਬਣਾਉਣ ਲਈ ਵਰਤੇ ਜਾਂਦੇ ਲੱਕੜ ਦੇ ਗੋਲ ਪਹੀਏ ਨੂੰ ਵੀ **ਚੱਕ** ਕਿਹਾ ਜਾਂਦਾ ਹੈ। ਇਹ ਪਹੀਆ ਕਿੱਲੀ 'ਤੇ ਟਿਕਿਆ ਹੁੰਦਾ ਹੈ ਅਤੇ ਸੋਟੀ ਨਾਲ ਘੁਮਾਇਆ ਜਾਂਦਾ ਹੈ। ਇਸ ਤਰ੍ਹਾਂ ਚੱਕ ਨੂੰ ਘੁਮਾ ਕੇ ਭਾਂਡੇ ਨੂੰ ਅਕਾਰ ਦਿੱਤਾ ਜਾਂਦਾ ਹੈ।

ਤਾਜ਼ਾ ਬਣੇ ਗੁੜ ਜਾਂ ਸ਼ੱਕਰ ਨੂੰ ਠੰਢਾ ਕਰਨ ਲਈ ਵਰਤੇ ਜਾਂਦੇ ਮਿੱਟੀ ਜਾਂ ਲੱਕੜ ਦੇ ਬਣੇ ਖੁੱਲ੍ਹੇ ਭਾਂਡੇ ਨੂੰ ਵੀ ਗੰਡ ਜਾਂ ਚੱਕ ਕਿਹਾ ਜਾਂਦਾ ਹੈ।

ਸੱਤਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਕਰਨਲ ਜਸਬੀਰ ਭੁੱਲਰ** ਦੁਆਰਾ ਲਿਖੀ ਕਹਾਣੀ '**ਗਿਠਮੁਠੀਆਂ ਵਾਲਾ ਖੂਹ**' ਵਿੱਚ ਅਤੇ ਅੱਠਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਮਨਮੋਹਨ ਸਿੰਘ ਦਾਊਂ** ਦੁਆਰਾ ਲਿਖੀ ਕਵਿਤਾ **'ਪਿੰਡ ਦੀ ਘੁਲਾੜੀ'** ਵਿੱਚ **ਚੱਕ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

**ਮਨਮੋਹਨ ਸਿੰਘ ਦਾਊਂ ਜੀ ਲਿਖਦੇ ਹਨ:**

**ਚੱਕ ਵਿੱਚ ਸ਼ੱਕਰ ਬਣਾਵੇ 'ਧਰਮਾ', ਮੁੱਠੀ ਮੁੱਠੀ ਵੰਡੇ ਸਾਰਿਆਂ ਨੂੰ 'ਕਰਮਾ'।**
**ਪਾਥੇ ਨਾਲ 'ਪ੍ਰੀਤਾ' ਗੁੜ ਨੂੰ ਸੁਆਰਦਾ, ਗੁੜ-ਚੰਡਣੀ ਦੇ ਨਾਲ ਪੇਸੀਆਂ ਨਿਹਾਰਦਾ।**

**ਸਕੂਲ ਸਿੱਖਿਆ ਵਿਭਾਗ , ਪੰਜਾਬ**


Scanned by CamScanner

# ਅੱਜ ਦਾ ਸ਼ਬਦ

## ਚੱਕੀ

**'ਚੱਕੀ'** ਪੁਰਾਤਨ ਸਮੇਂ ਵਿੱਚ ਆਟਾ ਪੀਸਣ ਵਾਲੀ ਇੱਕ ਸਾਧਾਰਨ ਯੰਤਰ/ਉਪਕਰਨ ਸੀ ਜੋ ਹੱਥ ਨਾਲ ਚੱਲਦੀ ਸੀ । ਇਸ ਕਰਕੇ ਇਸ ਨੂੰ **'ਹੱਥ-ਚੱਕੀ'** ਵੀ ਕਿਹਾ ਜਾਂਦਾ ਸੀ । ਚੱਕੀ ਦੋ ਜਾਂ ਢਾਈ ਫੁੱਟ ਦੇ ਵਿਆਸ ਵਾਲੇ ਲੱਗਭੱਗ ਦੋ ਇੰਚ ਦੀ ਮੋਟਾਈ ਵਾਲੇ ਦੋ ਪੱਥਰਾਂ ਨੂੰ ਇੱਕ ਦੂਜੇ 'ਤੇ ਰੱਖ ਕੇ ਬਣਦੀ ਹੈ । ਪੱਥਰਾਂ ਦਾ ਆਕਾਰ ਚੱਕਰ ਵਰਗਾ ਗੋਲ ਹੋਣ ਕਰਕੇ ਇਸ ਨੂੰ ਚੱਕੀ (ਚੱਕਰ ਤੋਂ ਚੱਕੀ) ਕਿਹਾ ਜਾਂਦਾ ਹੈ । ਇਹਨਾਂ ਪੱਥਰਾਂ ਨੂੰ 'ਪੁੜੇ' ਕਿਹਾ ਜਾਂਦਾ ਸੀ । ਹੇਠਲਾ ਪੱਥਰ ਮਿੱਟੀ ਵਿੱਚ ਹੀ ਮਿੱਟੀ ਦੇ ਲੇਪ ਰਾਹੀਂ ਸਥਿਰ ਕੀਤਾ ਕਰ ਦਿੱਤਾ ਜਾਂਦਾ ਸੀ । ਇਸ ਦੇ ਉੱਪਰ ਦੂਜਾ ਪੱਥਰ ਰੱਖਿਆ ਜਾਂਦਾ ਸੀ ਜਿਸਨੂੰ ਇੱਕ ਡੇਢ ਕੁ ਫੁੱਟ ਦਾ ਲੱਕੜ ਦਾ ਡੰਡਾ ਲਗਾਇਆ ਜਾਂਦਾ ਸੀ ਜਿਸ ਨੂੰ 'ਹੱਥਾ'ਜਾਂ 'ਹੱਥੜਾ' ਕਿਹਾ ਜਾਂਦਾ ਸੀ । ਉਪਰਲੇ ਪੱਥਰ ਦੇ ਕੇਂਦਰ ਵਿੱਚ ਇੱਕ ਸੁਰਾਖ ਹੁੰਦਾ ਸੀ ਜਿਸ ਰਾਹੀਂ ਕਣਕ, ਛੋਲੇ,ਦਾਲ ਜਾਂ ਕੋਈ ਹੋਰ ਪੀਸਣ ਵਾਲਾ ਅਨਾਜ ਪਾਇਆ ਜਾਂਦਾ ਸੀ ।



ਦੋਵੇਂ ਪੱਥਰ ਜਿੱਥੇ ਇੱਕ ਦੂਜੇ ਨੂੰ ਸਪੱਰਸ਼ ਕਰਦੇ ਸਨ ਓਥੇ ਰਗੜ ਪੈਦਾ ਕਰਨ ਲਈ ਨਿੱਕੇ-ਨਿੱਕੇ ਟੱਕ ਲਗਾਏ ਜਾਂਦੇ ਸਨ । ਜਦੋਂ ਉਪਰਲੇ ਪੱਥਰ ਨੂੰ ਹੱਥੇ ਨਾਲ ਫੜ ਕੇ ਘੁੰਮਾਇਆ ਜਾਂਦਾ ਸੀ ਤਾਂ ਟੱਕਾਂ ਦੀ ਰਗੜ ਵਿੱਚ ਆ ਕੇ ਅਨਾਜ ਦੇ ਦਾਣੇ ਪੀਸੇ ਜਾਂਦੇ ਸਨ ਜੋ ਕਿ ਆਟੇ ਜਾਂ ਆਨਾਜ ਦੇ ਪੀਸੇ ਹੋਏ ਰੂਪ ਵਿੱਚ ਬਦਲ ਜਾਂਦੇ ਸਨ । ਤਕਨੀਕ ਦੇ ਵਿਕਸਤ ਹੋਣ ਨਾਲ ਆਧੁਨਿਕ ਸਮੇਂ ਵਿੱਚ ਬਿਜਲਈ ਮੋਟਰ ਜਾਂ ਇੰਜਣ ਨਾਲ ਚੱਲਣ ਵਾਲੀਆਂ ਚੱਕੀਆਂ ਆ ਗਈਆਂ ਹਨ । ਚੱਕੀ ਦੇ ਚਾਰ-ਚੁਫੇਰੇ ਇੱਕ ਨਿੱਕੀ ਜਿਹੀ ਗਿੱਠ ਕੁ ਉੱਚੀ ਮਿੱਟੀ ਦੀ ਕੰਧ ਬਣਾ ਦਿੱਤੀ ਜਾਂਦੀ ਸੀ ਤਾਂ ਜੋ ਪੀਸਿਆ ਹੋਇਆ ਅਨਾਜ ਜ਼ਮੀਨ ਤੇ ਨਾ ਡੁੱਲ੍ਹੇ । ਪੰਜਾਬੀ ਸਭਿਆਚਾਰ ਅਤੇ ਜਨ-ਜੀਵਨ ਵਿੱਚ ਚੱਕੀ ਦਾ ਇੱਕ ਮਹੱਤਵਪੂਰਨ ਸਥਾਨ ਹੈ । ਲੋਕ-ਸਾਹਿਤ ਵਿੱਚ ਵੀ ਚੱਕੀ ਦਾ ਜ਼ਿਕਰ ਅਲੱਗ-ਅਲੱਗ ਪ੍ਰਸੰਗਾਂ ਵਿੱਚ ਮਿਲਦਾ ਹੈ, ਜਿਵੇ :-

ਮਾਪਿਆਂ ਨੇ ਤਾਂ ਰੱਖੀ ਲਾਡਲੀ, ਸਹੁਰੇ ਲਾ ਲਈ ਚੱਕੀ ।
ਨੀ ਮਾਂ ਦੀਏ ਲਾਡਲੀਏ, ਨੌਂ ਵਲ ਪੈਂਦੇ ਵੱਖੀ ।

ਗਿਆਰਵੀਂ ਜਮਾਤ ਦੇ 'ਲਾਜ਼ਮੀ ਪੰਜਾਬੀ' ਵਿਸ਼ੇ ਦੀ ਪਾਠ-ਪੁਸਤਕ ਵਿੱਚ ਸ਼ਾਮਿਲ ਨੀਤੀ ਕਥਾ '**ਲਾਲਸਾ ਦੀ ਚੱਕੀ**' ਵਿੱਚ ਇਸ ਸ਼ਬਦ ਦੀ ਵਰਤੋਂ ਹੋਈ ਹੈ ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਚਮੋਟਾ

**ਚਮੋਟਾ** ਤੋਂ ਭਾਵ ਹੈ- ਚੰਮ ਦਾ ਟੁਕੜਾ ਜਾਂ ਚੰਮ ਦਾ ਬਣਿਆ ਤਮਾਚਾ। ਮਰਾਸੀਆਂ ਜਾਂ ਨਕਲੀਆਂ ਦੁਆਰਾ ਇੱਕ ਦੂਜੇ ਦੀ ਪਿੱਠ 'ਤੇ ਮਾਰ ਕੇ ਉੱਚੀ ਅਵਾਜ਼ ਪੈਦਾ ਕਰਨ ਲਈ ਚਮੜੇ ਦੇ ਦੋ ਪੱਲੜੇ ਜੋੜ ਕੇ ਬਣਾਈ ਗਈ ਚਪੇੜ ਜਿਹੀ ਨੂੰ ਚਮੋਟਾ ਜਾਂ ਤਮਾਚਾ ਕਿਹਾ ਜਾਂਦਾ ਹੈ।

ਨਕਲਾਂ ਕਰਨ ਵਾਲ਼ੇ ਮਰਾਸੀ ਜਾਂ ਭੰਡਾਂ ਦੀ ਜੋੜੀ ਵਿੱਚੋਂ ਇੱਕ ਦੇ ਹੱਥ ਵਿੱਚ ਤਬਲਾ ਤੇ ਇੱਕ ਦੇ ਹੱਥ ਵਿਚ ਚਮੋਟਾ ਫੜਿਆ ਹੁੰਦਾ ਹੈ। ਨਕਲਾਂ ਦੌਰਾਨ ਜਦੋਂ ਤਬਲੇ ਵਾਲ਼ਾ ਕੋਈ ਬੇਤੁਕੀ ਗੱਲ ਕਰਦਾ ਹੈ ਤਾਂ ਦਰਸ਼ਕਾਂ ਨੂੰ ਹਸਾਉਣ ਲਈ ਚਮੋਟੇ ਵਾਲ਼ਾ ਉਸਦੇ ਚਮੋਟਾ ਮਾਰਦਾ ਹੈ। ਇਸ ਤਰ੍ਹਾਂ ਨਾਟਕੀ ਤੇ ਮਖੌਲੀਆ ਅਦਾਕਾਰੀ ਰਾਹੀਂ ਹਾਸਰਸੀ ਸਿਖ਼ਰ ਉਸਾਰਿਆ ਜਾਂਦਾ ਹੈ। ਨਕਲਾਂ ਕਰਨ ਦੀ ਇਸ ਸ਼ੈਲੀ ਨੂੰ **'ਚਮੋਟਾ ਰੰਗ ਸ਼ੈਲੀ'** ਕਿਹਾ ਜਾਂਦਾ ਹੈ।



ਉਕਤ ਤਸਵੀਰ ਵਿੱਚ ਖੱਬੇ ਪਾਸੇ ਵਾਲੈ ਭੰਡ ਦੇ ਹੱਥ ਵਿੱਚ ਚਮੋਟਾ ਦਿਖਾਈ ਦੇ ਰਿਹਾ ਹੈ।

ਇਸ ਤੋਂ ਇਲਾਵਾ ਉਸਤਰੇ ਦੀ ਧਾਰ ਨੂੰ ਤਿੱਖਾ ਕਰਨ ਲਈ ਵਰਤੇ ਜਾਂਦੇ ਚਮੜੇ ਦੇ ਟੁਕੜੇ ਨੂੰ ਵੀ ਚਮੋਟਾ ਕਿਹਾ ਜਾਂਦਾ ਹੈ। ਕੈਦੀਆਂ ਦੇ ਡੰਡਾ-ਬੇੜੀ ਪਾਉਣ ਤੋਂ ਪਹਿਲਾਂ ਲੱਤਾਂ ਉੱਪਰ ਜੋ ਚਮੜੇ ਦਾ ਟੁਕੜਾ ਚੜ੍ਹਾਇਆ ਜਾਂਦਾ ਹੈ ਉਸਨੂੰ ਵੀ ਚਮੋਟਾ ਕਿਹਾ ਜਾਂਦਾ ਹੈ।

**ਬਾਰ੍ਹਵੀਂ** ਜਮਾਤ ਦੇ ਪੰਜਾਬੀ ਲਾਜ਼ਮੀ ਦੇ ਪਾਠਕ੍ਰਮ ਵਿੱਚ ਪੜ੍ਹਾਏ ਜਾ ਰਹੇ **ਪਿਆਰਾ ਸਿੰਘ ਖੁੰਡਾ** ਦੁਆਰਾ ਲਿਖੇ ਲੇਖ **'ਪੰਜਾਬ ਦੀਆਂ ਨਕਲਾਂ'** ਵਿੱਚ **ਚਮੋਟਾ** ਸ਼ਬਦ ਦਾ ਜ਼ਿਕਰ ਆਉਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਲੜੀ ਨੰ : 268

# ਅੱਜ ਦਾ ਸ਼ਬਦ

## ਚਰਮਖ

**ਚਰਮਖ** ਸ਼ਬਦ ਫ਼ਾਰਸੀ ਭਾਸ਼ਾ ਦੇ ਸ਼ਬਦ ਚਰਮਕ ਤੋਂ ਬਣਿਆ ਹੈ। ਇਸਦਾ ਅਰਥ ਹੈ- ਤੱਕਲੇ ਦੀ ਬੀੜੀ ਜਾਂ ਚਮੜੇ ਦਾ ਟੁਕੜਾ।

**ਚਰਮਖ** ਚਮੜੇ ਦਾ ਉਹ ਟੁਕੜਾ ਹੈ ਜੋ ਚਰਖੇ ਦੇ ਤੱਕਲੇ ਨੂੰ ਟਿਕਾਉਣ ਲਈ ਅਗਲੀ ਮੁੰਨੀ ਦੇ ਛੇਕ ਵਿਚ ਲਗਾਇਆ ਜਾਂਦਾ ਹੈ। ਇਹ ਇੱਕ ਪ੍ਰਕਾਰ ਦਾ ਵਾਸ਼ਲ ਦੇ ਆਕਾਰ ਦਾ ਟੁਕੜਾ ਹੁੰਦਾ ਹੈ, ਜਿਸਦਾ ਮੁੱਖ ਕੰਮ ਤੱਕਲੇ ਨੂੰ ਧਾਸ ਦੇ ਕੇ ਮੁੰਨੀ ਵਿਚ ਟਿਕਾਈ ਰੱਖਣਾ ਹੁੰਦਾ ਹੈ । ਫ਼ਾਰਸੀ ਭਾਸ਼ਾ ਵਿੱਚ ਚਮੜੇ ਲਈ ਚਰਮ ਸ਼ਬਦ ਵਰਤਿਆ ਜਾਂਦਾ ਹੈ ਅਤੇ ਚਮੜੇ ਦਾ ਯੰਤਰ ਹੋਣ ਕਾਰਨ ਹੀ ਇਸਦਾ ਨਾਮ ਚਰਮਖ ਪੈ ਗਿਆ।



ਉਕਤ ਤਸਵੀਰ ਵਿਚ ਚਰਮਖ ਨਜ਼ਰ ਆ ਰਹੀ ਹੈ।

ਚਰਮ ਦੇ ਬਰਾਬਰ ਪਾਲੀ ਪ੍ਰਾਕ੍ਰਿਤ ਵਿਚ ਚੰਮ, ਸੰਸਕ੍ਰਿਤ ਵਿੱਚ ਚਰਮ (carman) ਸ਼ਬਦ ਤੋਂ ਹੀ ਚੰਮ, ਚਮੜੀ, ਚਰਖ਼ਾ, ਖਰਚਾਮ, ਚਰਮ-ਢਾਲ ਆਦਿ ਸ਼ਬਦਾਂ ਦੀ ਉਤਪਤੀ ਹੋਈ ਹੈ।

ਇਹ ਨਿੱਕਾ ਜਿਹਾ ਯੰਤਰ ਚਰਖ਼ੇ ਨੂੰ ਚਲਾਈ ਰੱਖਣ ਲਈ ਅਤਿਅੰਤ ਜ਼ਰੂਰੀ ਹੁੰਦਾ ਹੈ। ਕਿਸੇ ਨਿੱਕੇ ਕੱਦ ਜਾਂ ਆਕਾਰ ਵਾਲੇ ਮਨੁੱਖ ਨੂੰ ਵੀ ਚਰਮਖ ਕਹਿ ਦਿੱਤਾ ਜਾਂਦਾ ਹੈ। ਔਰਤਾਂ ਆਮ ਭਾਸ਼ਾ ਵਿੱਚ ਅਜਿਹੇ ਵਾਕ ਵਰਤਦੀਆਂ ਹਨ, "ਅਖੇ ਫਲਾਣਾ ਚਰਮਖ ਜਿਹਾ, ਬਾਹਲਾ ਹੀ ਚਲਾਕ ਐ!"

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਚਾਸ਼ਣੀ

**ਚਾਸ਼ਣੀ** ਸ਼ਬਦ **ਫ਼ਾਰਸੀ** ਭਾਸ਼ਾ ਦੇ ਸ਼ਬਦ **ਚਾਸ਼ਨੀ** ਦਾ ਪੰਜਾਬੀ ਵਿੱਚ ਤਦਭਵ ਰੂਪ ਹੈ। ਫ਼ਾਰਸੀ ਵਿੱਚ ਚਾਸ਼ਨੀ ਦਾ ਅਰਥ **ਮਿਠਾਸ ਜਾਂ ਸ਼ੀਰਨੀ** ਹੈ।

ਪੰਜਾਬੀ ਵਿੱਚ ਚਾਸ਼ਣੀ ਖੰਡ ਜਾਂ ਗੁੜ ਦੇ ਕਾੜ੍ਹੇ ਹੋਏ ਘੋਲ ਨੂੰ ਕਿਹਾ ਜਾਂਦਾ ਹੈ। ਇਹ ਘੋਲ ਆਮ ਤੌਰ 'ਤੇ ਮਠਿਆਈ ਬਣਾਉਣ ਲਈ ਵਰਤਿਆ ਜਾਂਦਾ ਹੈ। ਅਸਲ ਵਿੱਚ ਚਾਸ਼ਣੀ ਹੀ ਕਿਸੇ ਮਠਿਆਈ ਵਿੱਚ ਮਿਠਾਸ ਭਰਦੀ ਹੈ। ਚਾਸ਼ਣੀ ਦੇ ਸੰਖਿਪਤ ਰੂਪ ਨੂੰ **ਚਾਸ਼ ਜਾਂ ਚਾਸ** ਵੀ ਕਿਹਾ ਜਾਂਦਾ ਹੈ।



ਉਕਤ ਤਸਵੀਰ ਵਿੱਚ ਚਾਸ਼ਣੀ ਵਿੱਚ ਡੁਬੋ ਕੇ ਜਲੇਬੀਆਂ ਤਿਆਰ ਕੀਤੀਆਂ ਜਾ ਰਹੀਆਂ ਹਨ।

ਜ਼ਿਆਦਾਤਰ ਚਾਸ਼ਣੀ ਦੀ ਵਰਤੋਂ ਜਲੇਬੀਆਂ, ਗੁਲਾਬ-ਜਾਮਨ, ਰਸਗੁੱਲਾ ਆਦਿ ਮਠਿਆਈਆਂ ਬਣਾਉਣ ਲਈ ਕੀਤੀ ਜਾਂਦੀ ਹੈ। ਜਲੇਬੀਆਂ ਨੂੰ ਪਹਿਲਾਂ ਤੇਲ ਜਾਂ ਘਿਓ ਵਿੱਚ ਪਕਾਇਆ ਜਾਂਦਾ ਹੈ। ਫਿਰ ਇਹਨਾਂ ਵਿੱਚ ਮਿਠਾਸ ਅਤੇ ਰਸ ਭਰਨ ਲਈ ਚਾਸ਼ਣੀ ਵਿੱਚ ਡੁਬੋਇਆ ਜਾਂਦਾ ਹੈ।

ਚਾਸ਼ਣੀ ਪੰਜਾਬੀ ਜਨ-ਜੀਵਨ ਦਾ ਆਮ ਵਰਤੋਂ ਦਾ ਸ਼ਬਦ ਹੈ। ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਵੀ ਬਹੁਤ ਥਾਂਵਾਂ 'ਤੇ ਚਾਸ਼ਣੀ ਸ਼ਬਦ ਦਾ ਜ਼ਿਕਰ ਮਿਲਦਾ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਚਾਬਕ

**ਚਾਬਕ**, ਸ਼ਬਦ **ਫ਼ਾਰਸੀ** ਭਾਸ਼ਾ ਦੇ ਸ਼ਬਦ **ਚਾਬੁਕ** ਤੋਂ ਬਣਿਆ ਹੈ। **ਚਾਬੁਕ** ਦਾ ਸ਼ਬਦੀ ਅਰਥ ਹੈ- **ਤੇਜ਼, ਫੁਰਤੀਲਾ, ਚਲਾਕ, ਚੁਸਤ ਆਦਿ**। **ਛਾਂਟਾ, ਕੋਰੜਾ, ਛਮਕੀ ਜਾਂ ਹੰਟਰ** ਚਾਬਕ ਸ਼ਬਦ ਦੇ ਸਮਾਨਾਰਥੀ ਸ਼ਬਦ ਹਨ। ਚਾਬਕ ਦੀ ਵਰਤੋਂ ਜਾਨਵਰ ਨੂੰ ਤੇਜ਼ ਦੜਾਉਣ ਲਈ ਕੀਤੀ ਜਾਂਦੀ ਹੈ। ਜਦੋਂ ਕੋਈ ਜਾਨਵਰ ਧੀਮੀ ਗਤੀ ਨਾਲ਼ ਚੱਲਦਾ ਹੈ ਤਾਂ ਉਸ ਨੂੰ ਚਾਬਕ ਨਾਲ਼ ਮਾਰਿਆ ਜਾਂਦਾ ਹੈ ਅਤੇ ਉਹ ਤੇਜ਼ ਭੱਜਣਾ ਜਾਂ ਤੁਰਨਾ ਸ਼ੁਰੂ ਕਰ ਦਿੰਦਾ ਹੈ।



ਉਪਰੋਕਤ ਤਸਵੀਰ ਵਿੱਚ ਰੇਹੜੇ 'ਤੇ ਖੜ੍ਹੇ ਵਿਅਕਤੀ ਦੇ ਹੱਥ ਵਿੱਚ **ਚਾਬਕ** ਹੈ।

ਪਤਲੀ ਸੋਟੀ ਦੇ ਸਿਰੇ ਉਪਰ ਲੋਹੇ ਦੀ ਅਣੀ ਜਾਂ ਆਰਦਾਰ ਲੱਗੀ ਪਤਲੀ ਸੋਟੀ ਨੂੰ ਪਰਾਣੀ ਅਤੇ ਚਮੜੇ ਦੀਆਂ ਵੱਧਰੀਆਂ ਵਾਲ਼ੀ ਪਤਲੀ ਸੋਟੀ ਨੂੰ ਛਾਂਟਾ ਜਾਂ ਚਾਬਕ ਕਿਹਾ ਜਾਂਦਾ ਹੈ। ਪੁਰਾਣੇ ਸਮਿਆਂ ਵਿੱਚ ਗੁਲਾਮਾਂ ਤੋਂ ਕੰਮ ਲੈਣ ਲਈ ਜਾਂ ਦੋਸ਼ੀਆਂ ਨੂੰ ਸਜ਼ਾ ਦੇਣ ਲਈ ਵੀ ਚਾਬਕ ਦੀ ਵਰਤੋਂ ਕੀਤੀ ਜਾਂਦੀ ਸੀ।

ਨੌਵੀਂ ਸ਼੍ਰੇਣੀ ਦੀ ਪੰਜਾਬੀ ਪਾਠ-ਪੁਸਤਕ **ਸਾਹਿਤ-ਮਾਲਾ** ਵਿੱਚ **ਪ੍ਰੋਫ਼ੈਸਰ ਪੂਰਨ ਸਿੰਘ** ਜੀ ਦੀ ਕਵਿਤਾ **'ਜਵਾਨ ਪੰਜਾਬ ਦੇ'** ਵਿੱਚ ਚਾਬਕ ਸ਼ਬਦ ਦਾ ਜ਼ਿਕਰ ਆਇਆ ਹੈ।

ਇਹੋ-ਜਿਹੀ ਜਿੰਦ ਤੇ ਖੁੱਲ੍ਹ ਦਾ ਸੁਭਾ,
ਜਿਹੜਾ ਚਾਬਕ ਨਹੀਂ ਸਹਾਰਦਾ,

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਚੁਗਾਠ

**ਚੁਗਾਠ** ਸ਼ਬਦ ਦੋ ਸ਼ਬਦਾਂ **ਚੌ** ਅਤੇ **ਕਾਠ** ਦੇ ਮੇਲ ਤੋਂ ਬਣਿਆ ਹੈ। **ਚੌ** ਦਾ ਭਾਵ ਹੈ- **ਚਾਰ**। **ਕਾਠ** ਸ਼ਬਦ ਸੰਸਕ੍ਰਿਤ ਭਾਸ਼ਾ ਦੇ ਸ਼ਬਦ **ਕਾਸ਼ਠ** ਦਾ ਪੰਜਾਬੀ ਵਿੱਚ ਤਦਭਵ ਰੂਪ ਹੈ। ਸੰਸਕ੍ਰਿਤ ਭਾਸ਼ਾ ਦੇ ਸਬਦ ਕਾਸ਼ਠ ਦਾ ਅਰਥ ਹੈ-**ਲੱਕੜ**। ਚੁਗਾਠ ਦਾ ਅਰਥ ਹੈ- **ਖਿੜਕੀ ਜਾਂ ਦਰਵਾਜ਼ੇ ਦੇ ਆਸੇ-ਪਾਸੇ ਦੀਆਂ ਚਾਰ ਲੱਕੜਾਂ**। ਖਿੜਕੀ ਜਾਂ ਦਰਵਾਜ਼ਾ ਲਗਾਉਣ ਲਈ ਬਣਾਏ ਗਏ **ਲੱਕੜ ਦੇ ਫ਼ਰੇਮ** ਨੂੰ **ਚੁਗਾਠ** ਕਿਹਾ ਜਾਂਦਾ ਹੈ। ਮੰਜਾ ਬਣਾਉਣ ਲਈ ਲੱਕੜਾਂ ਜੋੜ ਕੇ ਬਣਾਏ ਢਾਂਚੇ ਨੂੰ ਵੀ **ਚੁਗਾਠ** ਕਹਿੰਦੇ ਹਨ।

ਚੁਗਾਠ ਲਗਾਉਣ ਤੋਂ ਬਾਅਦ ਇਸ ਵਿੱਚ ਦਰਵਾਜ਼ੇ ਦੇ ਤਖ਼ਤੇ ਜੜੇ ਜਾਂਦੇ ਹਨ। ਪੰਜਾਬ ਵਿੱਚ ਕਿਸੇ ਵੇਲ਼ੇ ਚੁਗਾਠਾਂ ਬਣਾਉਣਾ ਲੋਕ-ਕਿੱਤੇ ਦੇ ਨਾਲ਼-ਨਾਲ਼ ਲੋਕ-ਕਲਾ ਦਾ ਵੀ ਇੱਕ ਰੂਪ ਮੰਨਿਆ ਜਾਂਦਾ ਸੀ।



ਅੱਜ-ਕੱਲ੍ਹ ਚੁਗਾਠਾਂ ਸੀਮਿੰਟ, ਐਲਮੀਨੀਅਮ, ਜਿਸਤ, ਲੋਹੇ, ਪਲਾਸਟਿਕ ਆਦਿ ਦੀਆਂ ਬਣਾਈਆਂ ਜਾਣ ਲੱਗੀਆਂ ਹਨ। ਭਾਵੇਂ ਇਹਨਾਂ ਵਿੱਚ ਲੱਕੜ ਦੀ ਵਰਤੋਂ ਨਹੀਂ ਕੀਤੀ ਜਾਂਦੀ ਪਰ ਫਿਰ ਵੀ ਇਸਨੂੰ **ਚੁਗਾਠ** ਹੀ ਕਿਹਾ ਜਾਂਦਾ ਹੈ।

ਮਨੁੱਖ ਦੇ ਸਰੀਰ ਦੇ ਢਾਂਚੇ ਜਾਂ ਡੀਲ-ਡੌਲ ਲਈ ਵਰਤਿਆ ਜਾਂਦਾ ਸ਼ਬਦ **ਚੁਗਾਠਾ** ਵੀ ਚੁਗਾਠ ਸ਼ਬਦ ਨਾਲ਼ **ਆ** ਪਿਛੇਤਰ ਲਗਾ ਕੇ ਬਣਾਇਆ ਗਿਆ ਹੈ। ਚੁਗਾਠ ਨੂੰ **ਚੌਖਟਾ** ਵੀ ਕਹਿ ਦਿੱਤਾ ਜਾਂਦਾ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਚੁਗਾਠ** ਸ਼ਬਦ ਦਾ ਜ਼ਿਕਰ ਆਉਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਚੁਬਾਰਾ

**ਚੁਬਾਰਾ** ਸ਼ਬਦ ਦੋ ਸ਼ਬਦਾਂ **ਚੌ** ਅਤੇ **ਬਾਰਾ** ਦੇ ਮੇਲ ਤੋਂ ਬਣਿਆ ਹੈ। **ਚੌ** ਦਾ ਭਾਵ ਹੈ- **ਚਾਰ** ਅਤੇ **ਬਾਰਾ** ਦਾ ਅਰਥ ਹੈ- **ਬਾਰੀਆਂ ਜਾਂ ਦਰਵਾਜ਼ਿਆਂ ਵਾਲ਼ਾ**। ਇਸ ਤਰ੍ਹਾਂ ਚੁਬਾਰਾ ਸ਼ਬਦੀ ਅਰਥ ਹੈ- **ਚਾਰ ਬਾਰਾਂ ਵਾਲ਼ਾ ਕਮਰਾ**। ਆਮ ਤੌਰ 'ਤੇ ਘਰ ਦੀ ਉੱਪਰਲੀ ਛੱਤ 'ਤੇ ਬਣੇ ਕਮਰੇ ਨੂੰ **ਚੁਬਾਰਾ** ਕਿਹਾ ਜਾਂਦਾ ਹੈ। **ਚੁਬਾਰਾ** ਸ਼ਬਦ **ਸੰਸਕ੍ਰਿਤ ਭਾਸ਼ਾ** ਦੇ ਸ਼ਬਦ **ਚਤੁਰਦਵਾਰਾ** ਦਾ ਪੰਜਾਬੀ ਵਿੱਚ ਤਦਭਵ ਰੂਪ ਹੈ। ਸੰਸਕ੍ਰਿਤ ਭਾਸ਼ਾ ਦੇ ਸ਼ਬਦ ਚਤੁਰਦਵਾਰਾ ਦਾ ਅਰਥ ਹੈ- **ਚਾਰ ਦਰਾਂ ਵਾਲ਼ਾ।**



ਉਪਰੋਕਤ ਤਸਵੀਰ ਵਿੱਚ ਇੱਕ ਪੁਰਾਣਾ **ਚੁਬਾਰਾ** ਦਿਖਾਈ ਦੇ ਰਿਹਾ ਹੈ।

ਪੰਜਾਬੀ ਸੱਭਿਆਚਾਰ ਵਿੱਚ ਚੁਬਾਰੇ ਦੀ ਬਹੁਤ ਅਹਿਮੀਅਤ ਰਹੀ ਹੈ। ਚੁਬਾਰਾ ਆਰਥਿਕ ਤੌਰ 'ਤੇ ਖ਼ੁਸ਼ਹਾਲ ਪਰਿਵਾਰ ਦੀ ਨਿਸ਼ਾਨੀ ਮੰਨੀ ਜਾਂਦੀ ਰਹੀ ਹੈ। ਪੰਜਾਬੀ ਭਾਸ਼ਾ ਵਿੱਚ ਚੁਬਾਰੇ ਨਾਲ਼ ਸੰਬੰਧਤ ਬਹੁਤ ਸਾਰੇ ਲੋਕ-ਗੀਤ ਅਤੇ ਅਖਾਣ ਵੀ ਪ੍ਰਚਲਿਤ ਹਨ; ਜਿਵੇਂ: **ਜੋ ਸੁਖ ਛੱਜੂ ਦੇ ਚੁਬਾਰੇ, ਉਹ ਨਾ ਬਲਖ਼ ਨਾ ਬੁਖ਼ਾਰੇ।**

ਨੌਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਗੁਰਚਰਨ ਸਿੰਘ ਜਸੂਜਾ** ਦੀ ਲਿਖੀ ਹੋਈ ਇਕਾਂਗੀ **'ਗਊਮੁਖਾ-ਸ਼ੇਰਮੁਖਾ'** ਵਿੱਚ **ਚੁਬਾਰਾ** ਸ਼ਬਦ ਦਾ ਜ਼ਿਕਰ ਕੀਤਾ ਗਿਆ ਹੈ। ਗਿਆਰ੍ਹਵੀਂ ਜਮਾਤ ਦੇ ਪੰਜਾਬੀ ਲਾਜ਼ਮੀ ਦੇ ਪਾਠਕ੍ਰਮ ਵਿੱਚ ਸ਼ਾਮਲ ਪੰਜਾਬੀ ਲੋਕ-ਗੀਤਾਂ ਦੀ ਵੰਨਗੀ **ਸੁਹਾਗ** ਵਿੱਚ **ਚੁਬਾਰਾ** ਸ਼ਬਦ ਦਾ ਜ਼ਿਕਰ ਕੀਤਾ ਗਿਆ ਹੈ।

ਚੜ੍ਹ ਚੁਬਾਰੇ ਸੁੱਤਿਆ ਬਾਬਲ, ਆਈ ਬਨੇਰੀ ਦੀ ਛਾਂ
ਤੂੰ ਸੁੱਤਾ ਲੋਕੀਂ ਜਾਗਦੇ, ਘਰ ਬੇਟੜੀ ਹੋਈ ਮੁਟਿਆਰ

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਚੁਮਾਸਾ

**ਚੁਮਾਸਾ** ਸ਼ਬਦ **ਸੰਸਕ੍ਰਿਤ** ਭਾਸ਼ਾ ਦੇ ਸ਼ਬਦ **ਚਤੁਰਮਾਸਾ** **(caturmasa)** ਦਾ ਪੰਜਾਬੀ ਵਿੱਚ ਤਦਭਵ ਰੂਪ ਹੈ। ਸੰਸਕ੍ਰਿਤ ਭਾਸ਼ਾ ਦਾ ਸ਼ਬਦ ਚਤੁਰਮਾਸਾ **(caturmasa)** ਦੋ ਸ਼ਬਦਾਂ ਚਤੁਰ **(catur)** ਅਤੇ ਮਾਸਾ **(masa)** ਦੇ ਸੁਮੇਲ ਤੋਂ ਬਣਿਆ ਹੈ। ਚਤੁਰ ਦਾ ਅਰਥ ਹੈ- **ਚਾਰ** ਅਤੇ ਮਾਸਾ ਦਾ ਅਰਥ ਹੈ- **ਮਹੀਨਾ**।

ਪੰਜਾਬੀ ਵਿੱਚ ਚੁਮਾਸਾ ਦਾ ਭਾਵ ਹੈ - **ਚਾਰ ਮਹੀਨੇ**। ਇਹ ਚਾਰ ਮਹੀਨੇ ਬਰਸਾਤ ਅਤੇ ਗਰਮੀ ਦੇ ਚਾਰ ਮਹੀਨੇ ਮੰਨੇ ਜਾਂਦੇ ਹਨ। ਇਹਨਾਂ ਮਹੀਨਿਆਂ ਵਿੱਚ **ਹਾੜ੍ਹ, ਸਾਉਣ, ਭਾਦੋਂ ਅਤੇ ਅੱਸੂ** ਮਹੀਨਾ ਸ਼ਾਮਿਲ ਹਨ। ਗਰਮੀ ਅਤੇ ਬਰਸਾਤ ਦੇ ਇਹਨਾਂ ਚਾਰ ਮਹੀਨਿਆਂ ਨੂੰ ਚੁਮਾਸਾ ਕਿਹਾ ਜਾਂਦਾ ਹੈ।




ਪੰਜਾਬੀ ਜਨ-ਜੀਵਨ ਵਿੱਚ ਚੁਮਾਸਾ ਨੂੰ ਬਹੁਤ ਸਖ਼ਤ ਮਹੀਨੇ ਮੰਨਿਆ ਜਾਂਦਾ ਹੈ। ਚੁਮਾਸੇ ਦੇ ਦਿਨਾਂ ਵਿੱਚ ਵਰ੍ਹਦੀ ਗਰਮੀ ਵਿੱਚ ਖੇਤ-ਬੰਨੇ ਦਾ ਕੰਮ ਕਰਨ ਦੀ ਔਖ ਰਹਿੰਦੀ ਸੀ ਅਤੇ ਬਰਸਾਤ ਦੇ ਦਿਨਾਂ ਵਿੱਚ ਸਿੱਲ੍ਹੇ ਬਾਲਣ ਨਾਲ ਰੋਟੀ ਟੁੱਕ ਦਾ ਪ੍ਰਬੰਧ ਕਰਨਾ ਪੰਜਾਬੀ ਸੁਆਣੀਆਂ ਲਈ ਬੜਾ ਕਠਿਨ ਹੁੰਦਾ ਸੀ।

ਪੰਜਾਬੀ ਸਾਹਿਤ ਵਿੱਚ ਬਹੁਤ ਥਾਵਾਂ 'ਤੇ ਚੁਮਾਸਾ ਸ਼ਬਦ ਦਾ ਜ਼ਿਕਰ ਮਿਲਦਾ ਹੈ। ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਵੀ ਬਹੁਤ ਥਾਵਾਂ 'ਤੇ ਚੁਮਾਸਾ ਸ਼ਬਦ ਦਾ ਜ਼ਿਕਰ ਮਿਲਦਾ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਚੁਵੱਕਲੀ

ਪੁਰਾਣੇ ਸਮਿਆਂ ਵਿੱਚ ਖੂਹ ਵਿੱਚੋਂ ਪਾਣੀ ਕੱਢਣ ਲਈ **ਹਲਟ** ਦੀ ਵਰਤੋਂ ਕੀਤੀ ਜਾਂਦੀ ਸੀ। **ਹਲਟ** ਦੀ **ਬੈੜ** ਨੂੰ ਘੁਮਾਉਣ ਵਾਲੇ, ਲੋਹੇ ਜਾਂ ਲੱਕੜ ਦੇ **ਖੜ੍ਹੇ ਰੁਖ਼** ਘੁੰਮਣ ਵਾਲੇ ਚੱਕਰ ਨੂੰ **ਚੁਵੱਕਲੀ** ਕਿਹਾ ਜਾਂਦਾ ਸੀ। **ਗਾਧੀ** ਦੀ ਸਹਾਇਤਾ ਨਾਲ ਪਸ਼ੂ ਢੋਲ ਨੂੰ ਘੁੰਮਾਉਂਦੇ ਸਨ। **ਢੋਲ ਦੇ ਬੂੜੀਏ, ਚੁਵੱਕਲੀ ਦੇ ਬੂੜਿਆਂ** ਵਿੱਚ ਫਸ ਕੇ **ਚੁਵੱਕਲੀ** ਨੂੰ ਘੁੰਮਾਉਂਦੇ ਸਨ। ਲੱਠ ਦੀ ਸਹਾਇਤਾ ਨਾਲ **ਚੁਵੱਕਲੀ ਬੈੜ** ਨੂੰ ਘੁੰਮਾਉਂਦੀ ਸੀ। **ਬੈੜ** ਦੇ ਉੱਤੇ **ਟਿੰਡਾਂ ਦੀ ਮਾਲ੍ਹ** ਚਲਦੀ ਸੀ।



ਉਪਰੋਕਤ ਤਸਵੀਰ ਵਿੱਚ **ਖੜਵੇਂ ਰੁਖ਼** ਵਾਲੇ ਚੱਕਰ ਨੂੰ **ਚੁਵੱਕਲੀ** ਅਤੇ **ਲੇਟਵੇਂ ਰੁਖ਼** ਵਾਲੇ ਚੱਕਰ ਨੂੰ **ਢੋਲ** ਕਿਹਾ ਜਾਂਦਾ ਹੈ।

**ਢੋਲ**- ਖੜ੍ਹੀ ਲੱਠ ਦੁਆਰਾ ਘੁੰਮਣ ਵਾਲਾ ਲੱਕੜ ਜਾਂ ਲੋਹੇ ਦਾ ਗੋਲ ਚੱਕਰ ਜੋ ਚੁਵੱਕਲੀ ਨੂੰ ਘੁਮਾਉਂਦਾ ਹੈ, ਉਸਨੂੰ **ਢੋਲ** ਕਿਹਾ ਜਾਂਦਾ ਹੈ।

**ਬੂੜੀਏ**- ਢੋਲ ਜਾਂ ਚੁਵੱਕਲੀ ਨੂੰ ਲੱਗੇ ਹੋਏ ਲੋਹੇ ਜਾਂ ਲੱਕੜੀ ਦੇ ਗੁੱਲੇ (ਦੰਦੇ) ਜੋ ਆਪਸ ਵਿੱਚ ਫਸ ਕੇ **ਚੁਵੱਕਲੀ** ਨੂੰ ਘੁੰਮਾਉਂਦੇ ਹਨ, ਉਹਨਾਂ ਨੂੰ **ਬੂੜੀਏ** ਕਿਹਾ ਜਾਂਦਾ ਹੈ।

**ਲੱਠ**- ਬੈੜ ਅਤੇ ਚੁਵੱਕਲੀ ਨੂੰ ਆਪਸ ਜੋੜਨ ਵਾਲੀ ਲੱਕੜ ਜਾਂ ਲੋਹੇ ਦੀ ਬਣੀ ਛੜੀ ਨੂੰ **ਲੱਠ** ਕਿਹਾ ਜਾਂਦਾ ਸੀ।

**ਪੰਜਾਬ** ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਵਿੱਚ ਬਣੇ **ਅਜਾਇਬ ਘਰ** ਵਿੱਚ ਪਈ **ਚੁਵੱਕਲੀ** ਅੱਜ ਵੀ ਦੇਖੀ ਜਾ ਸਕਦੀ ਹੈ।

ਅੱਠਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਜਨਕਰਾਜ ਸਿੰਘ** ਦੁਆਰਾ ਲਿਖੀ ਜੀਵਨੀ '**ਪੰਜਾਬ ਦਾ ਸੁਪਨਸਾਜ਼- ਡਾ. ਮਹਿੰਦਰ ਸਿੰਘ ਰੰਧਾਵਾ**' ਵਿੱਚ '**ਚੁਵੱਕਲੀ**' ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ: 110

# ਅੱਜ ਦਾ ਸ਼ਬਦ

## ਚੋਅ

**ਚੋਅ** ਤੋਂ ਭਾਵ ਹੈ- **ਅਸਥਾਈ ਜਲਧਾਰਾ**। ਇਹ ਇਕ ਕਿਸਮ ਦੀ ਆਰਜ਼ੀ ਨਦੀ ਹੁੰਦੀ ਹੈ ਜਿਸ ਵਿੱਚ ਵਰਖਾ ਦੇ ਦਿਨਾਂ ਵਿੱਚ ਕੁੱਝ ਸਮੇਂ ਲਈ ਹੀ ਪਾਣੀ ਵਗਦਾ ਹੈ ਅਤੇ ਬਾਕੀ ਸਮਾਂ ਇਹ ਨਦੀ ਖ਼ੁਸ਼ਕ ਰਹਿੰਦੀ ਹੈ। **ਮਹਾਨ ਕੋਸ਼** ਅਨੁਸਾਰ ਚੋਅ ਤੋਂ ਭਾਵ ਹੈ- **ਉਹ ਬਰਸਾਤੀ ਨਾਲ਼ਾ ਜੋ ਪਹਾੜ ਤੋਂ ਜਲ ਟਪਕਣ ਨਾਲ਼ ਬਣਿਆ ਹੈ।** ਜ਼ਿਆਦਾ ਚੋਅ ਨੀਮ-ਪਹਾੜੀ ਇਲਾਕੇ ਵਿੱਚ ਹੁੰਦੇ ਹਨ। ਜਦੋਂ ਵਰਖਾ ਦਾ ਮੌਸਮ ਹੁੰਦਾ ਹੈ ਤਾਂ ਪਹਾੜਾਂ ਤੋਂ ਢਲਦਾ ਪਾਣੀ ਕਈ ਰਸਤੇ ਬਣਾ ਕੇ ਨਿਕਲਦਾ ਹੈ ਅਤੇ ਅੱਗੇ ਜਾ ਕੇ ਹੌਲੀ-ਹੌਲੀ ਕਿਸੇ ਮੁੱਖ ਨਦੀ ਵਿੱਚ ਸਮਾ ਜਾਂਦਾ ਹੈ। ਬਰਸਾਤਾਂ ਦੇ ਦਿਨਾਂ ਵਿੱਚ ਪਾਣੀ ਦੇ ਇਸ ਆਰਜ਼ੀ ਰਸਤੇ ਨੂੰ ਚੋਅ ਕਿਹਾ ਜਾਂਦਾ ਹੈ।

ਪੰਜਾਬ ਦੇ ਨੀਮ-ਪਹਾੜੀ ਜ਼ਿਲ੍ਹੇ ਹੁਸ਼ਿਆਰਪੁਰ, ਗੁਰਦਾਸਪੁਰ, ਪਠਾਨਕੋਟ, ਰੋਪੜ ਆਦਿ ਜ਼ਿਲ੍ਹਿਆਂ ਵਿੱਚ ਚੋਆਂ ਦੀ ਭਰਮਾਰ ਹੈ।



ਪੰਜਾਬੀ ਸਾਹਿਤ ਵਿੱਚ ਚੋਅ ਸ਼ਬਦ ਦੀ ਵਰਤੋਂ ਬਹੁਤ ਹੁੰਦੀ ਰਹੀ ਹੈ। ਪੰਜਾਬੀ ਦੇ ਪ੍ਰਸਿੱਧ ਕਵੀ **ਸ਼ਿਵ ਕੁਮਾਰ ਬਟਾਲਵੀ** ਦਾ ਇਕ ਗੀਤ ਹੈ-

ਜਿੱਥੇ ਇਤਰਾਂ ਦੇ ਵਗਦੇ ਨੇ **ਚੋਅ**, ਨੀ ਓਥੇ ਮੇਰਾ ਯਾਰ ਵੱਸਦਾ।
ਜਿੱਥੇ ਲੰਘਦੀ ਏ ਪੌਣ ਵੀ ਖਲੋ, ਨੀ ਓਥੇ ਮੇਰਾ ਯਾਰ ਵੱਸਦਾ।

**ਅੱਠਵੀਂ** ਜਮਾਤ ਦੇ ਪੰਜਾਬੀ ਦੇ ਪਾਠਕ੍ਰਮ ਵਿੱਚ ਸ਼ਾਮਲ **ਮਲਕੀਤ ਸਿੰਘ 'ਆਰਟਿਸਟ'** ਦੁਆਰਾ ਲਿਖੀ ਜੀਵਨੀ '**ਸ਼ਿਵ ਸਿੰਘ: ਬੁੱਤ-ਘਾੜਾ**' ਵਿੱਚ **ਚੋਅ** ਸ਼ਬਦ ਦਾ ਜ਼ਿਕਰ ਹੋਇਆ ਹੈ। ਉਹ ਲਿਖਦੇ ਹਨ ਕਿ ਸ਼ਿਵ ਸਿੰਘ **ਚੋਅ ਦੇ ਸਰਕੰਡੇ ਦੇ ਤੀਲ੍ਹਿਆਂ ਨਾਲ਼ ਬਾਲ-ਖਿਡੌਣੇ ਊਠ, ਘੋੜੇ ਤੇ ਪੰਛੀ ਬਣਾ-ਬਣਾ ਕੇ ਆਪਣਾ ਸ਼ੌਕ ਪੂਰਾ ਕਰਦਾ।**

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਚੋਪ

**ਚੋਪ** ਫੁਲਕਾਰੀ ਦੀ ਇਕ ਕਿਸਮ ਹੈ। ਚੋਪ ਸਧਾਰਨ ਫੁਲਕਾਰੀ ਤੋਂ ਕੁਝ ਵੱਡੀ ਹੁੰਦੀ ਹੈ। ਇਹ ਲਾਲ ਸੂਹੇ ਖੱਦਰ ਉੱਪਰ ਸੁਨਹਿਰੀ ਧਾਗੇ ਨਾਲ਼ ਕੱਢੀ ਜਾਂਦੀ ਹੈ। ਇਹ ਕਢਾਈ ਕੇਵਲ ਪੱਲਿਆਂ ਅਤੇ ਪਾਸਿਆਂ ਉੱਤੇ ਹੀ ਕੀਤੀ ਜਾਂਦੀ ਹੈ। ਇਸ ਕਢਾਈ ਵਿੱਚ ਤ੍ਰੋਪਾ ਬਹੁਤ ਨਿੱਕਾ ਹੁੰਦਾ ਹੈ। ਚੋਪ ਵਿਆਹ ਦੀ ਫੁਲਕਾਰੀ ਹੈ। ਇਹ ਫੁਲਕਾਰੀ ਨਾਨਕੇ ਲੜਕੀ ਲਈ ਨਾਨਕ-ਛੱਕ ਦੇ ਰੂਪ ਵਿੱਚ ਲੈ ਕੇ ਆਉਂਦੇ ਸਨ।



ਪੁਰਾਣੇ ਸਮਿਆਂ ਵਿੱਚ ਚੋਪ ਲੜਕੀ ਦੇ ਦਾਜ ਦੀ ਇਕ ਵਿਸ਼ੇਸ਼ ਚੀਜ਼ ਹੁੰਦੀ ਸੀ। ਵਿਆਹ ਦੀਆਂ ਰੀਤਾਂ ਸਮਾਪਤ ਹੋਣ ਤੋਂ ਪਹਿਲਾਂ ਲੜਕੀ ਨੂੰ ਚੂੜਾ ਚੜ੍ਹਾਉਣ ਵੇਲ਼ੇ ਨਾਨੀ ਚੋਪ ਦਿੰਦੀ ਸੀ। ਨਾਨੀ ਵੱਲੋਂ ਇਸ ਕਾਰਜ ਦੇ ਆਰੰਭ ਲਈ ਵਿਸ਼ੇਸ਼ ਦਿਨ ਚੁਣਿਆ ਜਾਂਦਾ ਸੀ। ਇਸ ਮੌਕੇ 'ਤੇ ਆਂਢੀਆਂ - ਗੁਆਂਢੀਆਂ ਨੂੰ ਵੀ ਸੱਦਾ ਦਿੱਤਾ ਜਾਂਦਾ ਸੀ। ਸਭ ਔਰਤਾਂ ਅਤੇ ਕੁੜੀਆਂ ਇਸ ਮੌਕੇ 'ਤੇ ਮਿਲ ਕੇ ਲੜਕੀ ਦੇ ਸੁਖੀ ਵਿਆਹੁਤਾ-ਜੀਵਨ ਲਈ ਅਰਦਾਸ ਕਰਦੀਆਂ ਸਨ। ਪੰਜਾਬੀ ਜਨ-ਜੀਵਨ ਦੇ ਜ਼ਖੀਰੇ ਵਿੱਚੋਂ ਇਹ ਰਸਮਾਂ ਹੌਲ਼ੀ-ਹੌਲ਼ੀ ਕਿਰ ਰਹੀਆਂ ਹਨ।

**ਬਾਰ੍ਹਵੀਂ ਸ਼੍ਰੇਣੀ** ਦੀ ਲਾਜ਼ਮੀ ਪੰਜਾਬੀ ਪਾਠ ਪੁਸਤਕ ਵਿੱਚ ਸ਼ਾਮਲ ਲੇਖ '**ਪੰਜਾਬ ਦੇ ਲੋਕ-ਕਿੱਤੇ ਅਤੇ ਲੋਕ-ਕਲਾਵਾਂ**' ਵਿੱਚ **ਚੋਪ ਫੁਲਕਾਰੀ** ਦਾ ਜ਼ਿਕਰ ਕੀਤਾ ਗਿਆ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ : 207

# ਅੱਜ ਦਾ ਸ਼ਬਦ

## ਚੌਗਾਨ

**ਚੌਗਾਨ ਜਾਂ ਚੁਗਾਨ ਫ਼ਾਰਸੀ** ਭਾਸ਼ਾ ਦਾ ਸ਼ਬਦ ਹੈ। ਜਿਸ ਦਾ ਅਰਥ ਹੈ- **ਬੱਲਾ, ਡੱਗਾ ਜਾਂ ਪੋਲੋ। ਪੋਲੋ (ਘੋੜ-ਸਵਾਰ ਖੇਡ) ਖੇਡਣ ਦੇ ਮੈਦਾਨ, ਖੁੱਲ੍ਹੀ ਜਗ੍ਹਾ ਜਾਂ ਖੁੱਲ੍ਹੇ ਵਿਹੜੇ** ਲਈ ਵੀ **ਚੌਗਾਨ ਜਾਂ ਚੁਗਾਨ** ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ। **ਨਗਾਰੇ ਦੀ ਚੋਬ** ਜਾਂ **ਡੱਗੇ** ਨੂੰ ਵੀ **ਚੌਗਾਨ** ਕਿਹਾ ਜਾਂਦਾ ਹੈ। ਆਮ ਤੌਰ 'ਤੇ ਚੌਗਾਨ **ਖਿੱਦੋ ਖੇਡਣ ਦੀ ਖੂੰਡੀ ਜਾਂ ਪੋਲੋ** ਲਈ ਵੀ ਵਰਤਿਆ ਜਾਂਦਾ ਹੈ। ਸਮੁੱਚੇ ਤੌਰ 'ਤੇ **ਪੋਲੋ ਖੇਡਣ ਦਾ ਖੁੱਲ੍ਹੇ ਅਤੇ ਸਾਫ਼ ਮੈਦਾਨ** ਲਈ ਜਾਂ ਘੋੜਿਆਂ ਉੱਤੇ ਸਵਾਰ ਹੋ ਕੇ ਖੇਡੀ ਜਾਣ ਵਾਲ਼ੀ ਖੇਡ **ਪੋਲੋ** ਲਈ ਵੀ ਵਰਤਿਆ ਜਾਂਦਾ ਹੈ। ਹਿਮਾਲਿਆ ਦੀਆਂ ਸ਼ਿਵਾਲਿਕ ਪਹਾੜੀਆਂ ਵਿੱਚ ਨਾਹਨ ਦਾ ਚੌਗਾਨ ਵੀ ਇਤਿਹਾਸਕ ਮਹੱਤਤਾ ਰੱਖਦਾ ਹੈ।



ਉਕਤ ਤਸਵੀਰ ਵਿੱਚ **ਚੌਗਾਨ** ਦਿਖਾਈ ਦੇ ਰਿਹਾ ਹੈ।

**ਨੌਵੀਂ ਸ਼੍ਰੇਣੀ** ਦੀ ਪੰਜਾਬੀ ਪੁਸਤਕ **ਸਾਹਿਤ-ਮਾਲ਼ਾ** ਵਿੱਚ **ਸ੍ਰੀ ਧਨੀ ਰਾਮ ਚਾਤ੍ਰਿਕ** ਜੀ ਦੀ ਕਵਿਤਾ **'ਜੀਵਨ-ਜੋਤ'** ਵਿੱਚ **ਚੌਗਾਨ** ਸ਼ਬਦ ਦਾ ਜ਼ਿਕਰ ਕੀਤਾ ਗਿਆ ਹੈ।

ਤੜਪ ਹੈ ਤੇਰੇ ਅੰਦਰ ਉਹ, ਮਚਾ ਦੇਵੇ ਕਿਆਮਤ ਜੋ,<br>
ਕੋਈ ਕਰਤਬ ਵਿਖਾਲਣ ਨੂੰ, ਨਵਾਂ **ਚੌਗਾਨ** ਪੈਦਾ ਕਰ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਲੜੀ ਨੰ: 113

# ਅੱਜ ਦਾ ਸ਼ਬਦ

## ਚੌਪੜ

**ਚੌਪੜ ,ਚੌਸਰ ਜਾਂ ਸਾਰ ਪਾਸਾ** ਪਸ਼ਮ ਨਾਲ਼ ਤਿਆਰ ਕੀਤੇ ਕੱਪੜੇ ਦੀ ਚਾਰ ਪਟ ਦੀ ਬਸਾਤ 'ਤੇ ਖੇਡੀ ਜਾਣ ਵਾਲ਼ੀ ਪੁਰਾਤਨ ਖੇਡ ਹੈ। ਪਸ਼ਮ ਦੀ ਬਸਾਤ ਨਾ ਹੋਣ ਦੀ ਸੂਰਤ ਵਿੱਚ ਇਸ ਖੇਡ ਨੂੰ ਜ਼ਮੀਨ ਉੱਪਰ ਲੀਕਾਂ ਵਾਹ ਕੇ ਵੀ ਖੇਡ ਲਿਆ ਜਾਂਦਾ ਸੀ। ਇਹ ਖੇਡ ਗੋਟੀਆਂ , ਕੌਡੀਆਂ ਅਤੇ ਤਿੰਨ ਪਾਸਿਆਂ ਦੀ ਸਹਾਇਤਾ ਨਾਲ਼ ਖੇਡੀ ਜਾਂਦੀ ਹੈ। ਇਸ ਖੇਡ ਵਿੱਚ ਚਾਰ ਖਿਡਾਰੀਆਂ ਲਈ ਚਾਰ -ਚਾਰ ਗੋਟੀਆਂ ਵੱਖ-ਵੱਖ ਰੰਗ ਦੀਆਂ ਹੁੰਦੀਆਂ ਹਨ। ਲਾਲ ,ਕਾਲ਼ੇ ਰੰਗ ਦੀਆਂ ਗੋਟੀਆਂ ਵਾਲ਼ੇ ਖਿਡਾਰੀ ਅਤੇ ਹਰੇ ,ਪੀਲ਼ੇ ਰੰਗ ਦੀਆਂ ਗੋਟੀਆਂ ਵਾਲ਼ੇ ਖਿਡਾਰੀ ਸਾਥੀ ਦੇ ਤੌਰ 'ਤੇ ਆਹਮੋ-ਸਾਹਮਣੇ ਬੈਠਦੇ ਹਨ। ਇਸ ਖੇਡ ਵਿੱਚ ਘੱਟੋ-ਘੱਟ ਦੋ ਖਿਡਾਰੀ ਅਤੇ ਵੱਧ ਤੋਂ ਵੱਧ ਚਾਰ ਖਿਡਾਰੀ ਭਾਗ ਲੈ ਸਕਦੇ ਹਨ।ਜੇਕਰ ਖੇਡਣ ਵਾਲਿਆਂ ਦੀ ਗਿਣਤੀ ਚਾਰ ਤੋਂ ਵੱਧ ਜਾਵੇ ਤਾਂ ਟੋਲੀਆਂ ਬਣਾ ਕੇ ਖੇਡ ਖੇਡੀ ਜਾਂਦੀ ਹੈ।



ਕੱਪੜੇ ਦੇ ਚਾਰ ਪਟ ਦੇ ਵਿਚਕਾਰ ਵਰਗਾਕਾਰ ਖਾਨੇ ਨੂੰ ਘਰ ਕਿਹਾ ਜਾਂਦਾ ਹੈ ਜਿਸ ਵਿੱਚ ਜੇਤੂ ਖਿਡਾਰੀ ਨੂੰ ਆਪਣੀਆਂ ਚਾਰ ਗੋਟੀਆਂ ਕੌਡੀ ਅਤੇ ਪਾਸੇ ਦੀ ਸਹਾਇਤਾ ਨਾਲ਼ ਘਰ ਵਿੱਚ ਲਿਆਉਣੀਆਂ ਪੈਂਦੀਆਂ ਹਨ। ਹਰੇਕ ਪਟ ਵਿੱਚ ਤਿੰਨ ਕਤਾਰਾਂ ਵਿੱਚ ਅੱਠ-ਅੱਠ (ਕੁੱਲ ਚੌਵੀ) ਵਰਗਾਕਾਰ ਖਾਨੇ ਹੁੰਦੇ ਹਨ। ਕਰਾਸ ਜਾਂ ਕਾਟੀ ਦੇ ਨਿਸ਼ਾਨ ਵਾਲ਼ੇ ਹਰੇਕ ਪਟ ਵਿੱਚ ਤਿੰਨ ਖਾਨੇ ਸੁਰੱਖਿਅਤ ਹੁੰਦੇ ਹਨ। ਇਹ ਖੇਡ ਪੁਰਾਤਨ ਸਮੇਂ ਵਡੇਰੀ ਉਮਰ ਦੇ ਵਿਅਕਤੀ ਬੜੇ ਉਤਸ਼ਾਹ ਨਾਲ ਖੇਡਦੇ ਰਹੇ ਹਨ।

ਛੇਵੀਂ ਤੋਂ ਬਾਰ੍ਹਵੀਂ ਤੱਕ ਦੇ ਪਾਠਕ੍ਰਮ ਵਿੱਚ ਕਈ ਥਾਵਾਂ 'ਤੇ ਚੌਪੜ ਖੇਡ ਦਾ ਜ਼ਿਕਰ ਆਉਂਦਾ ਹੈ। **ਗਿਆਰ੍ਹਵੀਂ** ਜਮਾਤ ਦੇ ਪੰਜਾਬੀ ਲਾਜ਼ਮੀ ਦੇ ਪਾਠਕ੍ਰਮ ਵਿੱਚ ਸ਼ਾਮਲ ਦੰਤ-ਕਥਾ '**ਰਾਜਾ ਰਸਾਲੂ**' ਵਿੱਚ ਚੌਪੜ ਖੇਡ ਦਾ ਜ਼ਿਕਰ ਆਉਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ

ਪੜ੍ਹਾਓ ਪੰਜਾਬ
ਲੜੀ ਨੰ : 44

# ਅੱਜ ਦਾ ਸ਼ਬਦ

## ਚੰਦਨ

ਇਹ ਇੱਕ ਖੁਸ਼ਬਦਾਰ ਰੁੱਖ ਹੁੰਦਾ ਹੈ । ਇਸਨੂੰ ਅੰਗਰੇਜ਼ੀ ਵਿੱਚ 'Sandalwood' ਕਿਹਾ ਜਾਂਦਾ ਹੈ । ਇਹ ਮਦਰਾਸ ਦੇ ਦੱਖਣੀ ਭਾਗ ਅਤੇ ਮੈਸੂਰ ਦੇ ਇਲਾਕੇ ਵਿੱਚ ਹੁੰਦਾ ਹੈ । ਚੰਦਨ ਦੀ ਲੱਕੜੀ ਬਹੁਤ ਗੁਣਕਾਰੀ ਹੁੰਦੀ ਹੈ । ਆਯੁਰਵੈਦ ਵਿੱਚ ਬਹੁਤ ਸਾਰੀਆਂ ਦਵਾਈਆਂ ਵਿੱਚ ਇਸ ਦੀ ਵਰਤੋਂ ਕੀਤੀ ਜਾਂਦੀ ਹੈ । ਇਸ ਦੀ ਲੱਕੜ (ਕਾਠ) ਵਿੱਚੋਂ ਕੱਢਿਆ ਤੇਲ ਖੁਸ਼ਬੂਦਾਰ ਹੋਣ ਕਰਕੇ ਇਸਤੋਂ ਬਹੁਤ ਸਾਰੇ ਇਤਰ (Scent) ਬਣਾਏ ਜਾਂਦੇ ਹਨ । ਇਸਦੀ ਤਾਸੀਰ ਠੰਡੀ ਹੋਣ ਕਾਰਨ ਗਰਮੀ ਨਾਲ ਹੋਏ ਸਿਰ ਪੀੜ ਦੇ ਇਲਾਜ ਲਈ ਇਸਦਾ ਲੇਪ ਮੱਥੇ ਤੇ ਕੀਤਾ ਜਾਂਦਾ ਹੈ । ਪਿੱਤ ਤੋਂ ਹੋਏ ਤਾਪ ਲਈ ਵੀ ਇਸਦੀ ਵਰਤੋਂ ਕੀਤੀ ਜਾਂਦੀ ਹੈ । ਇਸ ਤੋਂ ਇਲਾਵਾ ਇਸਦਾ ਮੱਥੇ ਉੱਤੇ ਟਿੱਕਾ ਲਗਾਇਆ ਜਾਂਦਾ ਹੈ ਅਤੇ ਇਸਦਾ ਸਰੀਰ ਉੱਤੇ ਲੇਪ ਕਰਨ ਨਾਲ ਸਰੀਰ ਦੀ  ਤਪਸ਼ ਦੂਰ ਹੁੰਦੀ ਹੈ ਤੇ ਸਰੀਰ ਸੁਗੰਧਿਤ ਹੁੰਦਾ ਹੈ । ਚੰਦਨ ਦੀ ਲੱਕੜੀ ਤੋਂ ਬਣੇ ਕਲਮਦਾਨ ਅਤੇ ਡੱਬੇ ਬਹੁਤ ਮਹਿੰਗੇ ਹੁੰਦੇ ਹਨ । ਸਜਾਵਟ ਦੀਆਂ ਚੀਜਾਂ, ਹਵਨ ਅਤੇ ਅਗਰਬੱਤੀ ਆਦਿ ਵਿੱਚ ਵੀ ਇਸਦੀ ਵਰਤੋਂ ਹੁੰਦੀ ਹੈ । ਇਹ 60-70 ਸਾਲਾਂ ਬਾਅਦ ਪੂਰੀ ਤਰ੍ਹਾਂ ਤਿਆਰ ਹੁੰਦਾ ਹੈ । ਇਸ ਰੁੱਖ ਦੀ ਸੁਗੰਧੀ ਕਰਕੇ ਸੱਪ ਇਸਦੇ ਦੁਆਲੇ ਲਿਪਟਦੇ ਹਨ ਜਾਂ ਆਕਰਸ਼ਿਤ ਹੁੰਦੇ ਹਨ । ਭਾਰਤੀ ਮਿਥਿਹਾਸ ਵਿੱਚ ਇਸ ਦੀ ਲੱਕੜ ਪਵਿੱਤਰ ਹੋਣ ਕਰਕੇ ਉੱਤਮ ਮੰਨੀ ਜਾਂਦੀ ਹੈ । ਮ੍ਰਿਤਕ ਸਰੀਰ ਦੇ ਸੰਸਕਾਰ ਵੇਲੇ ਇਸਦੀ ਲੱਕੜ ਦਾ ਬੁਰਾਦਾ ਮੂੰਹ ਅਤੇ ਸਰੀਰ ਤੇ ਪਾਇਆ ਜਾਂਦਾ ਹੈ, ਜਿਸ ਪਿੱਛੇ ਮਾਨਤਾ ਇਹ ਹੈ ਕਿ ਦੇਵਲੋਕ ਜਾਂ ਸਵਰਗ ਵਿੱਚ ਮ੍ਰਿਤਕ ਦੇ ਸਰੀਰ ਦੀ ਪਵਿੱਤਰ ਸੁਗੰਧੀ ਤੋਂ ਦੇਵਤੇ ਪ੍ਰਸੰਨ ਹੋ ਜਾਣ ।



ਗਿਆਰਵੀਂ ਜਮਾਤ ਦੇ ਪੰਜਾਬੀ ਲਾਜ਼ਮੀ ਵਿਸ਼ੇ ਦੇ ਪਾਠਕ੍ਰਮ ਵਿੱਚ 'ਬੇਟੀ ਚੰਨਣ ਦੇ ਓਹਲੇ' ਸੁਹਾਗ ਵਿੱਚ 'ਚੰਦਨ' ਦੇ ਸਮਾਨ ਅਰਬੀ ਸ਼ਬਦ 'ਚੰਨਣ' ਦੀ  ਵਰਤੋਂ ਇੱਕ ਮੁਟਿਆਰ ਦੇ ਪਿਤਾ (ਬਾਬੁਲ) ਦੀ ਅਮੀਰੀ/ਉੱਤਮਤਾ/ਪਵਿੱਤਰਤਾ ਦੇ ਪ੍ਰਤੀਕ ਵਜੋਂ ਹੋਈ ਹੈ ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਛਟੀ

**ਛਟੀ** ਸ਼ਬਦ ਸੰਸਕ੍ਰਿਤ ਭਾਸ਼ਾ ਦੇ ਸ਼ਬਦ ਛਠਿ/ਛਠੀ ਤੋਂ ਬਣਿਆ ਹੈ, ਜਿਸ ਦਾ ਅਰਥ ਹੈ- **ਚੰਦਰਮਾ ਦੇ ਦੋਹਾਂ ਪੱਖਾਂ ਦਾ ਛੇਵਾਂ ਦਿਨ**। ਛਟੀ ਪੰਜਾਬੀ ਸੱਭਿਆਚਾਰ ਵਿੱਚ ਮੁੰਡੇ ਦੇ ਜਨਮ ਨਾਲ਼ ਸੰਬੰਧਿਤ ਇੱਕ ਰਸਮ ਹੈ। ਛਟੀ ਪਹਿਲੇ ਮੁੰਡੇ ਦੇ ਜਨਮ ਤੋਂ ਛੇਵੇਂ ਦਿਨ ਚੌਂਕ ਪੂਰ ਕੇ ਕੀਤੀ ਜਾਣ ਵਾਲ਼ੀ ਰਸਮ ਹੈ। ਛਟੀ ਮਨਾਉਣ ਲਈ ਆਪਣੇ ਧਰਮ ਅਨੁਸਾਰ ਪੂਜਾ ਪਾਠ ਕੀਤਾ ਜਾਂਦਾ ਹੈ ਅਤੇ ਇਸ ਦਿਨ ਹੀ ਨਵਜੰਮੇ ਮੁੰਡੇ ਦਾ ਨਾਮਕਰਨ ਵੀ ਕੀਤਾ ਜਾਂਦਾ ਹੈ। ਮਿੱਠੇ ਪਕਵਾਨ ਅਤੇ ਭੋਜਨ ਤਿਆਰ ਕੀਤਾ ਜਾਂਦਾ ਹੈ। ਇਸ ਦਿਨ ਬੱਚੇ ਦੀ ਮਾਂ ਰੱਜ ਕੇ ਭੋਜਨ ਖਾਂਦੀ ਹੈ।

ਇਸ ਦਿਨ ਨਵਜੰਮੇ ਬੱਚੇ ਦਾ ਨਾਨਕਾ ਪਰਿਵਾਰ ਆਪਣੀ ਧੀ ਲਈ ਸੱਤ ਸੂਟ ,ਫੁਲਕਾਰੀ, ਗਹਿਣੇ ਅਤੇ ਆਪਣੇ ਦੋਹਤੇ ਲਈ ਪੰਜ ਕੱਪੜੇ, ਖਿਡੌਣੇ, ਗਹਿਣੇ ਅਦਿ ਲੈ ਕੇ ਆਉਂਦੇ ਹਨ। ਨਵਜੰਮੇ ਮੁੰਡੇ ਦੇ ਦਾਦਕਾ ਪਰਿਵਾਰ ਲਈ ਵੀ ਕੱਪੜੇ ਲਿਆਂਦੇ ਜਾਂਦੇ ਹਨ। ਨਾਨਕੇ ਪਰਿਵਾਰ ਵੱਲੋਂ ਲਿਆਂਦੇ ਸਾਮਾਨ ਨੂੰ ਛੂਛਕ ਕਿਹਾ ਜਾਂਦਾ ਹੈ।



ਦੂਸਰੇ ਅਰਥਾਂ ਵਿੱਚ ਛਟੀ **ਤੂਤ ਦੀ ਲਗਰ, ਲਚਕਦਾਰ ਪਤਲੀ ਟਾਹਣੀ ਜਾਂ ਸੋਟੀ** ਨੂੰ ਵੀ ਕਿਹਾ ਜਾਂਦਾ ਹੈ। ਵਿਆਹ ਤੋਂ ਦੂਸਰੇ ਦਿਨ ਆਪਣੇ ਪਿਤਰਾਂ ਜਾਂ ਜਠੇਰਿਆਂ 'ਤੇ ਮੱਥਾ ਟੇਕਣ ਸਮੇਂ **'ਛਟੀਆਂ ਖੇਡਣ'** ਦੀ ਰਸਮ ਵੀ ਹੁੰਦੀ ਹੈ। ਇਸ ਰਸਮ ਸਮੇਂ ਨਵ-ਵਿਆਹੁਤਾ ਜੋੜਾ ਇੱਕ-ਦੂਜੇ ਦੇ ਸੱਤ-ਸੱਤ ਛਟੀਆਂ ਮਾਰਦਾ ਹੈ।

ਬਾਰ੍ਹਵੀਂ ਸ਼੍ਰੇਣੀ ਦੀ ਲਾਜ਼ਮੀ ਪੰਜਾਬੀ ਪਾਠ-ਪੁਸਤਕ ਵਿੱਚ ਗੁਲਜ਼ਾਰ ਸਿੰਘ ਸੰਧੂ ਦੇ ਲਿਖੇ ਲੇਖ **'ਪੰਜਾਬ ਦੇ ਰਸਮ-ਰਿਵਾਜ'** ਵਿੱਚ **'ਛਟੀ ਦੀ ਰਸਮ'** ਦਾ ਜ਼ਿਕਰ ਆਇਆ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਛਮਾਸ

ਛਮਾਸ, ਫੁਲਕਾਰੀ ਦੀ ਇੱਕ ਕਿਸਮ ਹੈ। ਜਿਸ ਫੁਲਕਾਰੀ ਉੱਪਰ ਸ਼ੀਸ਼ੇ ਦੇ ਨਿੱਕੇ-ਨਿੱਕੇ ਗੋਲ਼ ਟੁਕੜੇ ਲਾ ਕੇ ਕਢਾਈ ਕੀਤੀ ਜਾਵੇ, ਉਸ ਫੁਲਕਾਰੀ ਨੂੰ ਛਮਾਸ ਕਿਹਾ ਜਾਂਦਾ ਹੈ। ਫੁਲਕਾਰੀ ਸ਼ਬਦ ਦੋ ਸ਼ਬਦਾਂ 'ਫੁੱਲ' ਅਤੇ 'ਕਾਰੀ' ਦੇ ਸੁਮੇਲ ਤੋਂ ਬਣਿਆ ਹੈ। ਇਸਦਾ ਅਰਥ ਹੈ ਫੁੱਲਾਂ ਦੀ ਕਾਰੀਗਰੀ। ਕਿਸੇ ਵੇਲ਼ੇ ਇਹ ਸ਼ਬਦ ਹਰ ਕਿਸਮ ਦੀ ਕਢਾਈ ਲਈ ਵਰਤਿਆ ਜਾਂਦਾ ਸੀ ਪਰ ਬਾਅਦ ਵਿੱਚ ਇਹ ਔਰਤਾਂ ਦੇ ਸਿਰ ਉੱਪਰ ਲੈਣ ਵਾਲ਼ੀਆਂ ਸ਼ਾਲਾਂ ਅਤੇ ਚਾਦਰਾਂ ਲਈ ਰਾਖਵਾਂ ਹੋ ਗਿਆ।



ਛਮਾਸ ਫੁਲਕਾਰੀ ਹਰਿਆਣੇ ਅਤੇ ਪੰਜਾਬ ਦੇ ਹਰਿਆਣੇ ਨਾਲ਼ ਲੱਗਦੇ ਸਰਹੱਦੀ ਖੇਤਰ ਵਿੱਚ ਬਹੁਤ ਪ੍ਰਚੱਲਿਤ ਰਹੀ ਹੈ। ਛਮਾਸ ਤੋਂ ਇਲਾਵਾ ਬਾਗ਼ , ਸੁੱਭਰ , ਚੋਪ , ਨੀਲਕ , ਤਿਲ ਪੱਤਰਾ , ਘੁੰਗਟਬਾਗ਼ ਆਦਿ ਵੀ ਫੁਲਕਾਰੀ ਦੀਆਂ ਕਿਸਮਾਂ ਹਨ।

ਛਮਾਸ ਫੁਲਕਾਰੀ ਦਾ ਜ਼ਿਕਰ ਬਾਰ੍ਹਵੀਂ ਜਮਾਤ ਦੇ ਪਾਠਕ੍ਰਮ ਵਿੱਚ ਸ਼ਾਮਿਲ ਕਿਰਪਾਲ ਕਜ਼ਾਕ ਦੇ ਲਿਖੇ ਹੋਏ ਲੇਖ 'ਪੰਜਾਬ ਦੇ ਲੋਕ-ਕਿੱਤੇ ਅਤੇ ਲੋਕ-ਕਲਾਵਾਂ' ਵਿੱਚ ਆਉਂਦਾ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**


Scanned by CamScanner

# ਅੱਜ ਦਾ ਸ਼ਬਦ

## ਛਾਹ ਵੇਲ਼ਾ

ਪੰਜਾਬੀ ਸੱਭਿਆਚਾਰ ਵਿੱਚ ਖੇਤ ਵਿੱਚ ਕੰਮ ਕਰਦੇ ਹਾਲ਼ੀਆਂ ਜਾਂ ਕਾਮਿਆਂ ਲਈ ਸਵੇਰ ਦੀ ਰੋਟੀ ਲੈ ਕੇ ਜਾਣ ਦੇ ਸਮੇਂ ਨੂੰ **ਛਾਹ ਵੇਲ਼ਾ** ਕਿਹਾ ਜਾਂਦਾ ਹੈ।ਪੰਜਾਬ ਵਿੱਚ **ਲੱਸੀ** ਨੂੰ **ਛਾਹ** ਕਿਹਾ ਜਾਂਦਾ ਹੈ। ਪੰਜਾਬ ਦੇ ਰਵਾਇਤੀ ਛਾਹ ਵੇਲ਼ੇ ਵਿੱਚ ਮੱਕੀ ਦੀਆਂ ਰੋਟੀਆਂ, ਘਰ ਦਾ ਬਣਿਆ ਦਹੀਂ, ਘਰ ਦਾ ਬਣਿਆ ਮੱਖਣ ਅਤੇ ਰੱਜਵੀਂ ਲੱਸੀ ਸ਼ਾਮਲ ਹੁੰਦੀ ਹੈ। ਪੰਜਾਬ ਵਿੱਚ ਲਗਭਗ ਹਰ ਵਰਗ ਦੇ ਲੋਕ ਛਾਹ ਵੇਲ਼ੇ ਨਾਲ਼ ਹੀ ਆਪਣੇ ਭੋਜਨ ਦਾ ਆਰੰਭ ਕਰਦੇ ਹਨ। ਕਈ ਇਲਾਕਿਆਂ ਵਿੱਚ ਛਾਹ ਵੇਲ਼ੇ ਨੂੰ **ਹਾਜਰੀ** ਵੀ ਕਿਹਾ ਜਾਂਦਾ ਹੈ।



ਪੰਜਾਬ ਖੇਤੀਬਾੜੀ ਅਧਾਰਿਤ ਖਿੱਤਾ ਹੋਣ ਕਰਕੇ ਪੁਰਾਣੇ ਸਮੇਂ ਵਿੱਚ ਲੋਕ ਸਵੇਰੇ ਬਹੁਤ ਜਲਦੀ ਉੱਠ ਕੇ ਖੇਤ ਪਹੁੰਚ ਕੇ ਹਲ ਜੋੜ ਲੈਂਦੇ ਸਨ ਜਾਂ ਹੋਰ ਖੇਤੀਬਾੜੀ ਦਾ ਕੰਮ ਕਰਨਾ ਸ਼ੁਰੂ ਕਰ ਦਿੰਦੇ ਸਨ। ਇਸ ਕਰਕੇ ਪੇਂਡੂ ਖੇਤਰ ਵਿੱਚ ਬਹੁਤੇ ਲੋਕ ਛਾਹ ਵੇਲ਼ੇ ਦਾ ਭੋਜਨ ਖੇਤਾਂ ਵਿੱਚ ਹੀ ਕਰਦੇ ਸਨ। ਸੁਆਣੀਆਂ ਘਰ ਦੇ ਕੰਮ ਨਿਬੇੜ ਕੇ ਖੇਤ ਨੂੰ ਛਾਹ ਵੇਲ਼ੇ ਦਾ ਭੋਜਨ ਲੈ ਕੇ ਜਾਂਦੀਆਂ ਸਨ ਜਿਸਨੂੰ ਭੱਤਾ ਵੀ ਕਿਹਾ ਜਾਂਦਾ ਸੀ।

**ਅੱਠਵੀਂ** ਜਮਾਤ ਦੇ ਪਾਠਕ੍ਰਮ ਵਿੱਚ ਸ਼ਾਮਲ **ਧਨੀ ਰਾਮ ਚਾਤ੍ਰਿਕ** ਦੁਆਰਾ ਲਿਖੀ ਕਵਿਤਾ '**ਪੰਜਾਬ**' ਵਿੱਚ **ਛਾਹ ਵੇਲ਼ਾ** ਸ਼ਬਦ ਦਾ ਜ਼ਿਕਰ ਆਉਂਦਾ ਹੈ।

ਖੂਹਾਂ 'ਤੇ ਟਿੱਚ-ਟਿੱਚ ਹੁੰਦੀ ਹੈ, ਖੇਤਾਂ ਵਿੱਚ ਹਲ਼ ਪਏ ਧੱਸਦੇ ਨੇ।<br>
ਭੱਤੇ **ਛਾਹ ਵੇਲ਼ੇ** ਢੁਕਦੇ ਨੇ, ਹਾਲ਼ੀ ਤੱਕ-ਤੱਕ ਕੇ ਹੱਸਦੇ ਨੇ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਛਿੱਕ਼ਲੀ

**ਛਿੱਕ਼ਲੀ** ਰੱਸੀ ਦੀ ਬੁਣ ਕੇ ਬਣਾਈ ਗਈ ਇੱਕ **ਜਾਲੀਦਾਰ ਗੁਥਲੀ** ਹੁੰਦੀ ਹੈ ਜੋ ਕੱਟੜੂਆਂ ਜਾਂ ਵੱਛਰੂਆਂ ਦੇ ਮੂੰਹ 'ਤੇ ਚੜ੍ਹਾਈ ਜਾਂਦੀ ਹੈ। ਕੱਟੜੂ ਜਾਂ ਵੱਛਰੂ ਕਈ ਵਾਰ ਚੋਰੀ ਖੁੱਲ੍ਹ ਕੇ ਆਪਣੀਆਂ ਮਾਵਾਂ ਦਾ ਦੁੱਧ ਚੁੰਘ ਜਾਂਦੇ ਹਨ। ਕੱਟੜੂ ਜਾਂ ਵੱਛਰੂ ਨੂੰ ਦੁੱਧ ਚੁੰਗਣ ਤੋਂ ਰੋਕਣ ਲਈ ਉਸ ਦੇ ਮੂੰਹ ਉੱਤੇ **ਛਿੱਕਲੀ** ਚਾੜ੍ਹ ਦਿੱਤੀ ਜਾਂਦੀ ਹੈ।



ਉਪਰੋਕਤ ਤਸਵੀਰ ਵਿੱਚ ਵੱਛਰੂ ਦੇ ਮੂੰਹ 'ਤੇ ਛਿੱਕਲੀ ਚੜ੍ਹੀ ਹੋਈ ਹੈ।

ਅਜਿਹਾ ਕਰਨ ਨਾਲ਼ ਕਿਸੇ ਵੀ ਡੰਗਰ ਦੇ ਖਾਣ-ਪੀਣ ਦੇ ਨਾਲ਼-ਨਾਲ਼ ਉਸਦਾ ਬੋਲਣਾ ਵੀ ਬੰਦ ਹੋ ਜਾਂਦਾ ਹੈ। ਇਸੇ ਅਧਾਰ 'ਤੇ ਹੀ ਪੰਜਾਬੀ ਵਿੱਚ '**ਮੂੰਹ 'ਤੇ ਛਿੱਕਲੀ ਚਾੜ੍ਹ ਲੈਣਾ**' ਵਰਗੇ ਮੁਹਾਵਰੇ ਹੋਂਦ ਵਿੱਚ ਆਏ ਜਿਸ ਦਾ ਅਰਥ ਹੈ- ਬੋਲਣਾ ਤੇ ਖਾਣਾ-ਪੀਣਾ ਬੰਦ ਕਰ ਦੇਣਾ।

**ਨੌਵੀਂ ਜਮਾਤ** ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਡਾ. ਸਤੀਸ਼ ਕੁਮਾਰ ਵਰਮਾ** ਦੁਆਰਾ ਲਿਖੀ ਇਕਾਂਗੀ **'ਪਰਤ ਆਉਣ ਤੱਕ'** ਵਿੱਚ **ਛਿੱਕਲੀ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਇਕਾਂਗੀ ਦਾ ਪਾਤਰ **ਦੀਪਾ** ਆਪਣੇ ਭਰਾ **ਜਿੰਦੇ** ਨੂੰ ਕਹਿੰਦਾ ਹੈ, "ਹਲਾਂ! ਤਾਂ ਹੀ ਖੇਡਦੀ ਐ ਤੇਰੀ ਕਾਟੋ ਫੁੱਲਾਂ 'ਤੇ ਮੈਂ ਵੀ ਕਹਾਂ 'ਮਾਂ ਦਾ ਲਾਡਲਾ' ਅੱਜ ਕਿਵੇਂ **ਛਿੱਕ਼ਲ** ਟੁੱਟੇ ਕੱਟੇ ਵਾਂਗ ਰਿੰਗਦੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਛਿੰਗ-ਤਵੀਤ

**ਛਿੰਗ-ਤਵੀਤ,** ਔਰਤਾਂ ਦੇ ਗਲ਼ ਵਿੱਚ ਪਾਇਆ ਜਾਣ ਵਾਲ਼ਾ ਇੱਕ **ਗਹਿਣਾ** ਹੈ। ਇਹ ਇੱਕ ਤਰ੍ਹਾਂ ਦਾ ਹਾਰ ਹੁੰਦਾ ਹੈ। **ਛਿੰਗ-ਤਵੀਤ** ਇਸਤਰੀਆਂ ਦੇ ਗਲ਼ ਵਿੱਚ ਪਾਏ ਜਾਣ ਵਾਲ਼ੇ ਸੁਨਿਹਰੀ ਜਾਂ ਕਾਲ਼ੇ ਧਾਗੇ ਵਿੱਚ ਪਰੋਏ ਹੋਏ ਦੋ ਤਵੀਤ ਜਾਂ ਤਵੀਤੜੀਆਂ ਵਾਲ਼ੇ ਉਸ ਗਹਿਣੇ ਨੂੰ ਕਿਹਾ ਜਾਂਦਾ ਹੈ, ਜਿਸ ਦੇ ਵਿਚਕਾਰ **ਛਿੰਗ** ਪਰੋਈ ਹੁੰਦੀ ਹੈ। ਮਹਾਨ ਕੋਸ਼ ਅਨੁਸਾਰ- **ਛਿੰਗ** ਧਾਤ ਦੀ ਪਤਲੀ **ਸੂਈ** ਭਾਵ **ਨੋਕਦਾਰ ਪਤਲੇ ਡੱਕੇ** ਨੂੰ ਕਿਹਾ ਜਾਂਦਾ ਹੈ ਜਿਸ ਨਾਲ਼ ਦੰਦਾਂ ਵਿੱਚੋਂ ਫਸਿਆ ਅੰਨ ਆਦਿ ਕੱਢਿਆ ਜਾਂਦਾ ਹੈ।



ਉਪਰੋਕਤ ਤਸਵੀਰ ਵਿੱਚ ਔਰਤ ਦੇ ਗਲ਼ ਵਿੱਚ ਪਾਇਆ ਉੱਪਰਲਾ ਹਾਰ **ਛਿੰਗ-ਤਵੀਤ** ਹੈ ।

**ਛਿੰਗ-ਤਵੀਤ** ਵਿੱਚ **ਛਿੰਗ** ਅਤੇ **ਤਵੀਤੜੀਆਂ** ਲਾਜ਼ਮੀ ਹੁੰਦੀਆਂ ਹਨ ਪਰ ਬਾਕੀ ਮੋਹਰਾਂ ਆਦਿ ਆਪਣੀ ਮਰਜ਼ੀ ਨਾਲ਼ ਪਾਈਆਂ ਜਾਂਦੀਆਂ ਹਨ। ਅਜੋਕੇ ਸਮੇਂ ਵਿੱਚ **ਛਿੰਗ-ਤਵੀਤ** ਗਹਿਣਾ ਔਰਤਾਂ ਦੇ ਗਹਿਣਿਆਂ ਵਿੱਚੋਂ ਅਲੋਪ ਹੋ ਗਿਆ ਹੈ।

**ਬਾਰ੍ਹਵੀਂ ਜਮਾਤ** ਦੇ ਲਾਜ਼ਮੀ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਡਾ. ਕਿਰਪਾਲ ਕਜ਼ਾਕ ਦੁਆਰਾ ਲਿਖੇ ਲੇਖ **'ਪੰਜਾਬ ਦੇ ਲੋਕ ਕਿੱਤੇ ਅਤੇ ਲੋਕ-ਕਲਾਵਾਂ'** ਵਿੱਚ **ਛਿੰਗ-ਤਵੀਤ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਛਿੰਝ

**ਛਿੰਝ** ਤੋਂ ਭਾਵ ਹੈ-**ਪਹਿਲਵਾਨਾਂ ਦਾ ਯੁੱਧ, ਘੋਲ ਜਾਂ ਕੁਸ਼ਤੀ**। ਉਹ ਥਾਂ ਜਿੱਥੇ ਪਹਿਲਵਾਨ ਘੋਲ ਕਰਦੇ ਹਨ ਉਸ ਥਾਂ ਨੂੰ ਵੀ **ਛਿੰਝ ਜਾਂ ਅਖਾੜਾ** ਕਿਹਾ ਜਾਂਦਾ ਹੈ। ਮਹਾਨ ਕੋਸ਼ ਅਨੁਸਾਰ ਮੱਲਾਂ ਜਾਂ ਪਹਿਲਵਾਨਾਂ ਦਾ ਘੋਲ ਦੇਖਣ ਜੁੜੇ ਹੋਏ ਲੋਕਾਂ ਦੇ ਸਮੂਹ ਨੂੰ **ਛਿੰਝ ਜਾਂ ਅਖਾੜਾ** ਕਿਹਾ ਜਾਂਦਾ ਹੈ। ਪੁਰਾਣੇ ਸਮੇਂ ਵਿੱਚ ਲੋਕਾਂ ਦੇ ਮਨੋਰੰਜਨ ਦਾ ਮਹੱਤਵਪੂਰਨ ਸਾਧਨ ਲੋਕ-ਖੇਡਾਂ ਵੀ ਸਨ। ਜਦੋਂ ਕਿਸੇ ਪਿੰਡ ਵਿੱਚ ਛਿੰਝ ਪੈਂਦੀ ਸੀ ਤਾਂ ਉਸ ਨੂੰ ਦੇਖਣ ਲਈ ਆਸੇ-ਪਾਸੇ ਦੇ ਸਾਰੇ ਪਿੰਡਾਂ ਦੇ ਲੋਕ ਬੜੇ ਉਤਸ਼ਾਹ ਨਾਲ ਜੁੜਦੇ ਸਨ। ਅੱਜ-ਕੱਲ੍ਹ ਵੀ ਪੰਜਾਬ ਦੇ ਬਹੁਤ ਸਾਰੇ ਪਿੰਡਾਂ ਵਿੱਚ ਛਿੰਝ ਦੇ ਮੇਲੇ ਲੱਗਦੇ ਹਨ।



ਉਪਰੋਕਤ ਤਸਵੀਰ ਵਿੱਚ ਛਿੰਝ ਵਿੱਚ ਘੋਲ ਕਰਦੇ ਪਹਿਲਵਾਨ ਨਜ਼ਰ ਆ ਰਹੇ ਹਨ।

**ਦਸਵੀਂ ਜਮਾਤ** ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਪੁਸਤਕ **'ਸਾਹਿਤ ਮਾਲਾ'** ਵਿੱਚ **ਗਿਆਨੀ ਗੁਰਦਿੱਤ ਸਿੰਘ** ਦੁਆਰਾ ਲਿਖੇ ਨਿਬੰਧ **'ਮੇਰੇ ਵੱਡੇ ਵਡੇਰੇ'** ਵਿੱਚ **ਛਿੰਝ** ਸ਼ਬਦ ਦਾ ਜ਼ਿਕਰ ਹੋਇਆ ਹੈ

**ਅੱਠਵੀਂ ਜਮਾਤ** ਦੇ ਪੰਜਾਬੀ ਵਿਸ਼ੇ ਦੀ ਪਾਠ ਪੁਸਤਕ ਵਿੱਚ **ਸ. ਅਮਰੀਕ ਸਿੰਘ ਦਿਆਲ** ਦੁਆਰਾ ਲਿਖਿਆ ਲੇਖ **'ਛਿੰਝ ਛਰਾਹਾਂ ਦੀ'** ਦਰਜ ਕੀਤਾ ਗਿਆ ਹੈ। ਜ਼ਿਲ੍ਹਾ ਹੁਸ਼ਿਆਰਪੁਰ ਦੀ ਤਹਿਸੀਲ ਗੜ੍ਹਸੰਕਰ ਤੋਂ ਚੜ੍ਹਦੇ ਪਾਸੇ ਪਿੰਡ ਅਚਲਪੁਰ (ਛਰਾਹਾਂ) ਵਿਖੇ ਹਰ ਵਰ੍ਹੇ ਮੱਘਰ ਮਹੀਨੇ ਦੇ ਜੇਠੇ ਐਤਵਾਰ ਤੋਂ ਲਗਾਤਾਰ ਚਾਰ ਦਿਨ ਤੱਕ ਇਹ ਮੇਲਾ ਲੱਗਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਲੜੀ ਨੰ : 73

## ਅੱਜ ਦਾ ਸ਼ਬਦ

### ਛੰਨਾ

**ਛੰਨਾ** ਬਾਟੀ ਦੀ ਸ਼ਕਲ ਦਾ ਚਪੇਤਲਾ ਵੱਡਾ **ਕਟੋਰਾ** ਹੁੰਦਾ ਹੈ। ਇਹ ਕਾਂਸੀ, ਪਿੱਤਲ, ਤਾਂਬਾ ਆਦਿ ਧਾਤੂਆਂ ਤੋਂ ਬਣਿਆ ਇੱਕ ਖੁੱਲ੍ਹੇ ਮੂੰਹ ਵਾਲ਼ਾ **ਭਾਂਡਾ** ਹੁੰਦਾ ਹੈ ਜੋ ਵਿਸ਼ੇਸ਼ ਤੌਰ 'ਤੇ **ਦੁੱਧ, ਲੱਸੀ, ਚੂਰੀ** ਅਤੇ **ਖਿਚੜੀ** ਆਦਿ ਖਾਣ-ਪੀਣ ਲਈ ਵਰਤਿਆ ਜਾਂਦਾ ਹੈ। **ਛੰਨੇ** ਦੀ ਇਹ ਵਿਸ਼ੇਸ਼ਤਾ ਹੈ ਕਿ ਉਹ ਜ਼ਿਆਦਾ ਗਰਮ ਪਦਾਰਥ ਪਾਉਣ 'ਤੇ ਵੀ ਆਪ ਜ਼ਿਆਦਾ ਗਰਮ ਨਹੀਂ ਹੁੰਦਾ ।

ਵਿਆਹ ਸਮੇਂ ਮੁੰਡੇ-ਕੁੜੀ ਨੂੰ ਜੋ **ਵਟਣਾ** ਮਲ਼ਿਆ ਜਾਂਦਾ ਹੈ ਉਹ ਵੀ ਛੰਨੇ ਵਿੱਚ ਹੀ ਤਿਆਰ ਕੀਤਾ ਜਾਂਦਾ ਹੈ। ਵਿਆਹ ਵਾਲੇ ਦਿਨ ਸੱਸ ਵੱਲੋਂ **ਛੰਨੇ** ਵਿੱਚ ਦੇਸੀ ਘਿਉ ਵਿੱਚ ਖੰਡ ਮਿਲ਼ਾ ਕੇ ਆਪਣੀ ਨਵੀਂ ਵਿਆਹੀ ਨੂੰਹ ਦੇ ਮੂੰਹ ਵਿੱਚ ਖੰਡ ਦੀਆਂ ਬੁਰਕੀਆਂ ਪਾਈਆਂ ਜਾਂਦੀਆਂ ਹਨ, ਇਸ ਨੂੰ **ਪਿਆਲ਼ੇ ਦੀ ਰਸਮ** ਕਿਹਾ ਜਾਂਦਾ ਹੈ।



ਉਪਰੋਕਤ ਤਸਵੀਰ ਵਿੱਚ **ਪਲੇਟ** ਵਿੱਚ **ਛੰਨਾ** ਪਿਆ ਦਿਖਾਈ ਦੇ ਰਿਹਾ ਹੈ ।

**ਅੱਠਵੀਂ** ਜਮਾਤ ਦੇ ਪੰਜਾਬੀ ਵਿਸ਼ੇ ਦੀ ਪਾਠ ਪੁਸਤਕ ਵਿੱਚ ਸ਼ਾਮਲ **ਸ. ਨਾਨਕ ਸਿੰਘ** ਜੀ ਦੀ ਕਹਾਣੀ **'ਭੂਆ'** ਵਿੱਚ **ਛੰਨਾ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

**ਗਿਆਰਵੀਂ** ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਲੋਕ ਗੀਤ **ਸੁਹਾਗ 'ਚੜ੍ਹ ਚੁਬਾਰੇ ਸੁੱਤਿਆ'** ਵਿੱਚ **ਛੰਨਾ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

**ਛੰਨਾ** ਤਾਂ ਭਰਿਆ ਦੁੱਧ ਦਾ ਵਾਰੀ, ਨ੍ਹਾਵਣ ਚੱਲੀ ਆਂ ਤਲਾਅ।<br>
ਮੈਲ਼ ਹੋਵੇ ਝੱਟ ਝੜ ਜਾਵੇ ਵਾਰੀ, ਰੂਪ ਨਾ ਝੜਿਆ ਜਾ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਜਨਮ ਸਾਖੀ

**ਜਨਮ ਸਾਖੀ** ਸ਼ਬਦ ਦੋ ਸ਼ਬਦਾਂ **ਜਨਮ** ਅਤੇ **ਸਾਖੀ** ਦਾ ਜੁੱਟ ਹੈ। ਇਸ ਵਿੱਚ **ਜਨਮ** ਤੋਂ ਭਾਵ ਕੇਵਲ ਪੈਦਾਇਸ਼ ਨਹੀਂ ਸਗੋਂ **ਸਾਰਾ ਜੀਵਨ** ਹੈ। **ਸਾਖੀ** ਸ਼ਬਦ **ਸੰਸਕ੍ਰਿਤ ਭਾਸ਼ਾ** ਦੇ ਸ਼ਬਦ **ਸ਼ਾਕਸੀ** ਦਾ ਬਦਲਿਆ ਹੋਇਆ ਰੂਪ ਹੈ। **ਸਾਖੀ** ਦਾ ਅਰਥ ਹੈ- **ਅੱਖੀਂ ਦੇਖਣ ਵਾਲ਼ਾ, ਦਰਸ਼ਕ ਜਾਂ ਗਵਾਹ**। ਇਸਦਾ ਭਾਵ ਹੈ ਉਹ ਮਨੁੱਖ ਜਿਸਨੇ ਕਿਸੇ ਘਟਨਾ ਜਾਂ ਵਸਤੂ ਨੂੰ ਅੱਖੀਂ ਦੇਖਿਆ ਹੋਵੇ। ਪੰਜਾਬੀ ਸਾਹਿਤ ਵਿੱਚ ਜਨਮ ਸਾਖੀ ਇਕ ਵਿਸ਼ੇਸ਼ ਵਾਰਤਕ ਰੂਪ ਹੈ ਜਿਸ ਵਿੱਚ ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ, ਸ਼ਖ਼ਸੀਅਤ ਅਤੇ ਵਿਚਾਰਧਾਰਾ ਬਾਰੇ ਜਾਣਕਾਰੀ ਦਿੱਤੀ ਗਈ ਹੈ। ਇਸ ਪ੍ਰਸੰਗ ਵਿੱਚ ਜਨਮ ਸਾਖੀ ਤੋਂ ਭਾਵ ਹੈ ਸ਼੍ਰੀ ਗੁਰੂ ਨਾਨਕ ਦੇਵ ਜੀ ਬਾਰੇ ਉਹ ਜਾਣਕਾਰੀ ਜਿਸਦਾ ਕੋਈ ਗਵਾਹ ਹੋਵੇ।




ਪੰਜਾਬੀ ਦੀ ਜਨਮ ਸਾਖੀ ਪਰੰਪਰਾ ਵਿੱਚ ਬਹੁਤ ਸਾਰੀਆਂ ਜਨਮ ਸਾਖੀਆਂ ਲਿਖੀਆਂ ਗਈਆਂ। ਇਹਨਾਂ ਵਿੱਚੋਂ **ਪੁਰਾਤਨ ਜਨਮ ਸਾਖੀ, ਮਿਹਰਬਾਨ ਵਾਲ਼ੀ ਜਨਮ ਸਾਖੀ, ਬਾਲੇ ਵਾਲ਼ੀ ਜਨਮ ਸਾਖੀ ਅਤੇ ਭਾਈ ਮਨੀ ਸਿੰਘ ਵਾਲ਼ੀ ਜਨਮ ਸਾਖੀ** ਵਿਸ਼ੇਸ਼ ਤੌਰ 'ਤੇ ਵਰਨਣਯੋਗ ਹਨ।

ਨੌਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ **ਪੁਰਾਤਨ ਜਨਮ ਸਾਖੀ** ਵਿੱਚੋਂ ਦੋ ਸਾਖੀਆਂ '**ਸੁਲਤਾਨਪੁਰ ਨੂੰ ਤਿਆਰੀ**' ਅਤੇ '**ਮੋਦੀਖਾਨਾ ਸੰਭਾਲਿਆ**' ਸ਼ਾਮਲ ਕੀਤੀਆਂ ਗਈਆਂ ਹਨ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਜ਼ਬਰਦਸਤ

**ਜ਼ਬਰਦਸਤ** ਮੂਲ ਰੂਪ ਵਿੱਚ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। **ਜ਼ਬਰਦਸਤ** ਸ਼ਬਦ ਫ਼ਾਰਸੀ ਭਾਸ਼ਾ ਦੇ ਦੋ ਸ਼ਬਦਾਂ **'ਜ਼ਬਰ'** ਅਤੇ **'ਦਸਤ'** ਦੇ ਸੁਮੇਲ ਤੋਂ ਬਣਿਆ ਹੈ। **ਜ਼ਬਰ** ਦਾ ਅਰਥ ਹੈ- **ਉੱਚਾ, ਸ਼ਕਤੀਸ਼ਾਲੀ ਜਾਂ ਤਕੜਾ** ਅਤੇ **ਦਸਤ** ਦਾ ਅਰਥ ਹੈ- **ਹੱਥ**। ਜ਼ਬਰਦਸਤ ਦਾ ਸ਼ਬਦੀ ਅਰਥ ਹੈ- **ਤਕੜੇ ਹੱਥਾਂ ਵਾਲ਼ਾ ਜਾਂ ਸ਼ਕਤੀਸ਼ਾਲੀ ਹੱਥਾਂ ਵਾਲ਼ਾ**। ਜ਼ਬਰ ਅਰਬੀ/ਫ਼ਾਰਸੀ ਦੀ ਵਿਆਕਰਨ ਦਾ ਇੱਕ ਚਿੰਨ੍ਹ ਵੀ ਹੈ। ਇਹ ਚਿੰਨ੍ਹ ਅੱਖਰ ਦੇ ਉੱਤੇ ਲਗਦਾ ਹੈ।

ਭਾਵ-ਅਰਥ ਦੇ ਪੱਧਰ 'ਤੇ ਜ਼ਬਰਦਸਤ ਹਰ ਉਸ ਵਰਤਾਰੇ ਨੂੰ ਕਿਹਾ ਜਾਂਦਾ ਹੈ, ਜਿਹੜਾ ਬਹੁਤ ਹੀ ਸ਼ਕਤੀਸ਼ਾਲੀ ਹੋਵੇ। ਜਿਵੇਂ ਜ਼ਬਰਦਸਤ ਝੱਖੜ ਝੁੱਲਣਾ, ਜ਼ਬਰਦਸਤ ਬੱਦਲ ਵਰ੍ਹਨਾ ਜਾਂ ਜ਼ਬਰਦਸਤ ਅੱਗ ਲੱਗਣੀ ਆਦਿ। ਜ਼ਬਰਦਸਤ ਸ਼ਬਦ ਨੂੰ ਸਾਕਾਰਾਤਮਿਕ ਅਰਥਾਂ ਵਿੱਚ ਵੀ ਲਿਆ ਜਾਂਦਾ ਹੈ ਜਿਵੇਂ : ਜ਼ਬਰਦਸਤ ਸਵਾਗਤ ਕਰਨਾ ਆਦਿ।



ਉਕਤ ਤਸਵੀਰ ਵਿੱਚ ਜ਼ਬਰਦਸਤ ਬੱਦਲ ਦਿਖਾਈ ਦੇ ਰਿਹਾ ਹੈ।

ਜਦੋਂ ਆਪਣੀ ਸ਼ਕਤੀ ਦੀ ਵਰਤੋਂ ਕਰਕੇ ਕਿਸੇ ਦੀ ਇੱਛਾ ਦੇ ਉਲਟ ਕੋਈ ਕੰਮ ਕੀਤਾ ਜਾਵੇ ਤਾਂ ਇਸ ਨੂੰ **ਜ਼ਬਰਦਸਤੀ** ਕਿਹਾ ਜਾਂਦਾ ਹੈ। ਇਹ ਸ਼ਕਤੀ ਹੱਥਾਂ ਦੀ ਵੀ ਹੋ ਸਕਦੀ ਹੈ ਅਤੇ ਅਹੁਦੇ ਜਾਂ ਰੁਤਬੇ ਦੀ ਵੀ।

ਜ਼ਬਰਦਸਤ ਸ਼ਬਦ ਪੰਜਾਬੀ ਜਨ-ਜੀਵਨ ਦੀ ਨਿੱਤ ਵਰਤੋਂ ਦਾ ਸ਼ਬਦ ਹੈ। ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਜ਼ਬਰਦਸਤ ਜਾਂ ਜ਼ਬਰਦਸਤੀ** ਸ਼ਬਦ ਦਾ ਜ਼ਿਕਰ ਆਉਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

## ਅੱਜ ਦਾ ਸ਼ਬਦ

# ਜ਼ਰਖ਼ੇਜ਼

**ਜ਼ਰਖ਼ੇਜ਼, ਫ਼ਾਰਸੀ ਭਾਸ਼ਾ** ਦਾ ਸ਼ਬਦ ਹੈ। **ਜ਼ਰਖ਼ੇਜ਼, ਫ਼ਾਰਸੀ ਭਾਸ਼ਾ** ਦੇ ਹੀ ਦੋ ਸ਼ਬਦਾਂ **ਜ਼ਰ** ਅਤੇ **ਖ਼ੇਜ਼** ਦੇ ਮੇਲ ਤੋਂ ਬਣਿਆ ਹੈ। **ਜ਼ਰ** ਦਾ ਅਰਥ ਹੈ -**ਧਨ ਜਾਂ ਸੋਨਾ** ਅਤੇ **ਖ਼ੇਜ਼** ਦਾ ਅਰਥ ਹੈ- **ਪੈਦਾ ਕਰਨ ਵਾਲ਼ੀ**। **ਖ਼ੇਜ਼** ਸ਼ਬਦ **ਖ਼ੇਜ਼ਦ ਜਾਂ ਖ਼ਾਸਤਨ** ਤੋਂ ਆਇਆ ਹੈ , ਜਿਸ ਦਾ ਅਰਥ ਹੈ- ਪੈਦਾ ਕਰਨ ਵਾਲ਼ੀ। ਇਸ ਤਰ੍ਹਾਂ **ਜ਼ਰਖ਼ੇਜ਼** ਦਾ ਅਰਥ ਹੈ-**ਸੋਨਾ ਪੈਦਾ ਕਰਨ ਵਾਲ਼ੀ ਭਾਵ ਬਹੁਤ ਜ਼ਿਆਦਾ ਪੈਦਾਵਾਰ ਦੇਣ ਵਾਲੀ ਫ਼ਲ-ਦਾਇਕ ਜਾਂ ਉਪਜਾਊ ਜ਼ਮੀਨ**।



ਪੰਜਾਬ ਦੀ ਜ਼ਰਖ਼ੇਜ਼ ਧਰਤੀ 'ਤੇ ਸੋਨੇ ਰੰਗੀਆਂ ਕਣਕਾਂ ਅਤੇ ਖ਼ੁਸ਼ੀਆਂ ਮਨਾਉਂਦੇ ਹੋਏ ਲੋਕ।

**ਪੰਜਾਬ** ਦੀ ਧਰਤੀ ਜ਼ਰਖ਼ੇਜ਼ ਹੋਣ ਕਾਰਨ ਇੱਥੇ ਹਰ ਤਰ੍ਹਾਂ ਦੀ ਫ਼ਸਲ ਪੈਦਾ ਕੀਤੀ ਜਾ ਸਕਦੀ ਹੈ। ਪੁਰਾਣੇ ਸਮਿਆਂ ਤੋਂ ਹੀ ਮਨੁੱਖ ਹਮੇਸ਼ਾ ਉਸ ਧਰਤੀ 'ਤੇ ਜਾ ਕੇ ਵਾਸ ਕਰਦਾ ਰਿਹਾ ਹੈ, ਜਿਸ ਥਾਂ 'ਤੇ ਮਿੱਟੀ ਜ਼ਰਖ਼ੇਜ਼ ਹੁੰਦੀ ਹੈ। ਪੰਜਾਬ ਦੀ ਧਰਤੀ ਜ਼ਰਖ਼ੇਜ਼ ਹੋਣ ਕਾਰਨ ਬਹੁਤ ਸਾਰੀਆਂ ਥਾਂਵਾਂ ਤੋਂ ਆ ਕੇ ਲੋਕ ਪੰਜਾਬ ਵਿੱਚ ਵਸਦੇ ਰਹੇ ਹਨ।

ਛੇਵੀਂ ਤੋਂ ਬਾਰ੍ਹਵੀਂ ਸ਼੍ਰੇਣੀਆਂ ਦੇ ਵੱਖ-ਵੱਖ ਵਿਸ਼ਿਆਂ ਦੇ ਪਾਠਕ੍ਰਮ ਵਿੱਚ **ਜ਼ਰਖ਼ੇਜ਼** ਸ਼ਬਦ ਦਾ ਜ਼ਿਕਰ ਕੀਤਾ ਗਿਆ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਜਰਨੈਲੀ ਸੜਕ

**ਜਰਨੈਲੀ ਸੜਕ** ਨੂੰ ਅੰਗਰੇਜ਼ੀ ਭਾਸ਼ਾ ਵਿੱਚ **Highway** ਕਿਹਾ ਜਾਂਦਾ ਹੈ। ਇਸ ਲਈ ਮਹਾਂਮਾਰਗ ਅਤੇ ਰਾਜਮਾਰਗ ਸ਼ਬਦ ਦੀ ਵਰਤੋਂ ਵੀ ਕੀਤੀ ਜਾਂਦੀ ਹੈ। **ਰਾਜਿੰਦਰ ਸਿੰਘ ਭਸੀਨ** ਦੁਆਰਾ ਤਿਆਰ ਕੀਤੇ **ਕਾਨੂੰਨੀ ਵਿਸ਼ਾ ਕੋਸ਼** ਅਨੁਸਾਰ ਜਰਨੈਲੀ ਸੜਕ ਉਸ ਪੱਕੇ ਰਸਤੇ ਨੂੰ ਕਿਹਾ ਜਾਂਦਾ ਹੈ ਜਿਸ 'ਤੇ ਆਮ ਜਨਤਾ ਨੂੰ ਸਫ਼ਰ ਕਰਨ ਦਾ ਹੱਕ ਹਾਸਲ ਹੋਵੇ। ਜਰਨੈਲੀ ਸੜਕ ਦਾ ਲਾਜ਼ਮੀ ਲੱਛਣ ਇਹ ਹੈ ਕਿ ਹਰੇਕ ਵਿਅਕਤੀ ਨੂੰ ਉਸ ਮਾਰਗ ਮੁਤਾਬਿਕ ਟਰੈਫਿਕ ਵਰਤਣ ਦਾ ਅਧਿਕਾਰ ਹਾਸਲ ਹੁੰਦਾ ਹੈ। ਉਹ ਸੜਕ ਜਾਂ ਉਸ ਦਾ ਕੋਈ ਭਾਗ ਜਿਸ 'ਤੇ ਕਿਸੇ ਖ਼ਾਸ ਵਰਗ ਦੇ ਲੋਕ ਹੀ ਆ-ਜਾ ਸਕਦੇ ਹੋਣ , ਜਰਨੈਲੀ ਸੜਕ ਨਹੀਂ ਹੁੰਦੀ।

ਜਰਨੈਲੀ ਸੜਕ ਦੋ-ਮਾਰਗੀ ਤੋਂ ਲੈ ਕੇ ਛੇ-ਮਾਰਗੀ ਤੱਕ ਜਾਂ ਲੋੜ ਅਨੁਸਾਰ ਇਸ ਤੋਂ ਵੱਧ ਵੀ ਹੋ ਸਕਦੀ ਹੈ।



ਤਸਵੀਰ ਵਿੱਚ ਦਿਖਾਈ ਦੇ ਰਹੀ ਜਰਨੈਲੀ ਸੜਕ ਚਹੁੰ-ਮਾਰਗੀ ਹੈ।

ਭਾਰਤ ਵਿੱਚ ਪਹਿਲੀ ਜਰਨੈਲੀ ਸੜਕ 16ਵੀਂ ਸਦੀ ਵਿੱਚ ਸ਼ੇਰ ਸ਼ਾਹ ਸੂਰੀ ਦੁਆਰਾ ਬਣਾਈ ਗਈ ਸੀ। ਇਹ ਸੜਕ ਕਾਬਲ (ਅਫਗਾਨਿਸਤਾਨ) ਤੋਂ ਲੈ ਕੇ ਚਿਟਾਗਾਂਗ (ਬੰਗਲਾ ਦੇਸ਼) ਤੱਕ ਜਾਂਦੀ ਹੈ ਅਤੇ ਇਸ ਦੀ ਲੰਬਾਈ ਲਗਭਗ 2700 ਕਿਲੋਮੀਟਰ ਹੈ।

ਅੱਠਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਸੰਤ ਸਿੰਘ ਸੇਖੋਂ** ਦੀ ਲਿਖੀ ਕਹਾਣੀ **'ਪੇਮੀ ਦੇ ਨਿਆਣੇ'** ਵਿੱਚ ਜਰਨੈਲੀ ਸੜਕ ਸ਼ਬਦ ਦਾ ਜ਼ਿਕਰ ਆਉਂਦਾ ਹੈ। ਕਹਾਣੀ ਵਿੱਚ ਲਿਖਿਆ ਗਿਆ ਹੈ, **"ਇਹ ਮੈਨੂੰ ਪਤਾ ਹੈ ਕਿ ਖੇਤ ਸੁਰਗ ਸੀ ਤੇ ਰੋਟੀ ਲੈ ਕੇ ਜਾਣ ਦੀ ਖੇਚਲ ਨਰਕ ਅਤੇ ਉਹ ਜਰਨੈਲੀ ਸੜਕ, ਵਿਚਕਾਰਲਾ ਭੈ-ਸਾਗਰ।"**

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਜਰੀਬ

**ਜਰੀਬ** ਮੂਲ ਰੂਪ ਵਿੱਚ **ਅਰਬੀ** ਭਾਸ਼ਾ ਦਾ ਸ਼ਬਦ ਹੈ। ਅਰਬੀ ਭਾਸ਼ਾ ਵਿੱਚ ਜਰੀਬ ਦਾ ਅਰਥ ਹੈ- **ਲੰਬਾਈ ਮਾਪਣ ਵਾਲ਼ੀ ਜੰਜ਼ੀਰ**। ਜ਼ਰੀਬ ਜ਼ਮੀਨ ਮਾਪਣ ਵਾਲ਼ੀ ਇੱਕ ਸੰਗਲੀ ਜਿਹੀ ਹੁੰਦੀ ਹੈ।

ਜਰੀਬ ਲੋਹੇ ਦੀਆਂ ਕੜੀਆਂ ਨਾਲ਼ ਬਣਾਈ ਜਾਂਦੀ ਹੈ ਅਤੇ ਇਨ੍ਹਾਂ ਕੜੀਆਂ ਨੂੰ ਛੱਲਿਆਂ ਨਾਲ਼ ਇੱਕ ਦੂਸਰੀ ਨਾਲ਼ ਜੋੜਿਆ ਜਾਂਦਾ ਹੈ। ਆਮ ਤੌਰ 'ਤੇ ਇੱਕ ਜਰੀਬ ਵਿੱਚ ਦਸ ਕਰਮ ਹੁੰਦੇ ਹਨ। ਇੱਕ ਕਰਮ 66 ਇੰਚ ਦਾ ਮੰਨਿਆ ਜਾਂਦਾ ਹੈ।



ਜਰੀਬ ਦੇ ਹਰੇਕ ਇੱਕ ਕਰਮ ਵਿੱਚ ਅੱਠ ਕੜੀਆਂ ਹੁੰਦੀਆਂ ਹਨ। ਹਰੇਕ ਕਰਮ ਦੇ ਅਖ਼ੀਰ ਵਿੱਚ 2 ਕੁ ਇੰਚ ਦਾ ਇੱਕ ਲੋਹੇ ਦਾ ਪੱਤਰਾ ਲਟਕਾਇਆ ਜਾਂਦਾ ਹੈ। ਇਹ ਪੱਤਰਾ ਇੱਕ ਛੋਟੇ ਜਿਹੇ ਛੱਲੇ ਵਿੱਚ ਲਟਕਾ ਕੇ ਜਰੀਬ ਦੇ ਛੱਲਿਆਂ ਨਾਲ਼ ਲਗਾਇਆ ਜਾਂਦਾ ਹੈ। ਜਰੀਬ ਦੇ ਅੱਧ-ਵਿਚਕਾਰ ਇੱਕ 3 ਕੁ ਇੰਚ ਦਾ ਪੱਤਰਾ ਜਰੀਬ ਦੇ ਛੱਲੇ ਨਾਲ਼ ਲਟਕਾਇਆ ਜਾਂਦਾ ਹੈ। ਹਲਕਾ ਪਟਵਾਰੀ ਜਾਂ ਹੋਰ ਅਧਿਕਾਰੀ ਜ਼ਮੀਨ ਦੀ ਸਹੀ-ਸਹੀ ਪੈਮਾਇਸ਼ ਕਰਨ ਲਈ ਜਰੀਬ ਦੀ ਵਰਤੋਂ ਕਰਦੇ ਹਨ।

ਜਰੀਬ ਪੰਜਾਬੀ ਜਨ-ਜੀਵਨ ਖ਼ਾਸ ਕਰਕੇ ਪੰਜਾਬ ਦੇ ਪੇਂਡੂ ਜਨ-ਜੀਵਨ ਵਿੱਚ ਨਿੱਤ ਵਰਤੋਂ ਦਾ ਸ਼ਬਦ ਹੈ। ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਵੀ ਬਹੁਤ ਥਾਵਾਂ 'ਤੇ ਜਰੀਬ ਸ਼ਬਦ ਦੀ ਵਰਤੋਂ ਹੋਈ ਮਿਲਦੀ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਜ਼ਿਮੀਂਦਾਰ

**ਜ਼ਿਮੀਂਦਾਰ** ਮੂਲ ਰੂਪ ਵਿਚ **ਫ਼ਾਰਸੀ** ਭਾਸ਼ਾ ਦਾ ਸ਼ਬਦ ਹੈ। ਜ਼ਿਮੀਂਦਾਰ ਸ਼ਬਦ ਦੀ ਉਤਪਤੀ ਫ਼ਾਰਸੀ ਦੇ ਦੋ ਸ਼ਬਦਾਂ **ਜ਼ਮੀਨ** ਅਤੇ **ਦਾਰ** ਨੂੰ ਮਿਲਾ ਕੇ ਹੋਈ ਹੈ। **ਜ਼ਮੀਨ** ਦਾ ਅਰਥ ਹੈ- **ਧਰਤੀ, ਪ੍ਰਿਥਵੀ, ਭੌਂ** ਆਦਿ। **ਦਾਰ** ਦਾ ਅਰਥ ਹੈ- ਰੱਖਣ ਵਾਲ਼ਾ ਜਾਂ ਮਾਲਕ। ਸੋ ਜ਼ਿਮੀਂਦਾਰ ਦਾ ਅਰਥ ਹੈ- **ਜ਼ਮੀਨ ਦਾ ਮਾਲਕ**।

ਜਿਸ ਵਿਅਕਤੀ ਕੋਲ ਆਪਣੀ ਖ਼ੁਦ ਦੀ ਜ਼ਮੀਨ ਹੈ ਅਤੇ ਉਹ ਉਸ ਉੱਪਰ ਖੇਤੀਬਾੜੀ ਦਾ ਕੰਮ ਕਰਦਾ ਹੈ, ਉਸਨੂੰ ਜ਼ਿਮੀਂਦਾਰ ਕਿਹਾ ਜਾਂਦਾ ਹੈ। ਉਸ ਨੂੰ ਕਿਸਾਨ ਜਾਂ ਕਿਰਸਾਨ ਵੀ ਕਿਹਾ ਜਾਂਦਾ ਹੈ।



ਪੰਜਾਬ ਦੀ ਬਹੁਤੀ ਵਸੋਂ ਪਿੰਡਾਂ ਵਿਚ ਵੱਸਦੀ ਹੈ। ਪਿੰਡਾਂ ਵਿੱਚ ਵੱਸਣ ਵਾਲ਼ੇ ਜ਼ਿਆਦਾਤਰ ਲੋਕ ਜ਼ਿਮੀਂਦਾਰ ਹਨ। ਇਸ ਲਈ ਪੰਜਾਬ ਜ਼ਿਮੀਂਦਾਰ ਪ੍ਰਧਾਨ ਸੂਬਾ ਹੈ।

ਜ਼ਿਮੀਂਦਾਰ ਸ਼ਬਦ ਪੰਜਾਬੀ ਜਨ-ਜੀਵਨ ਦੀ ਨਿੱਤ-ਵਰਤੋਂ ਦਾ ਸ਼ਬਦ ਹੈ। ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਜ਼ਿਮੀਂਦਾਰ ਸ਼ਬਦ ਦਾ ਜ਼ਿਕਰ ਆਉਂਦਾ ਹੈ।

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ: 147

# ਅੱਜ ਦਾ ਸ਼ਬਦ

## ਜੂਹ

**'ਜੂਹ'** ਸ਼ਬਦ ਦਾ ਮੂਲ ਅਰਥ ਹੈ - **ਪਸ਼ੂਆਂ ਦੇ ਘਾਹ ਚਰਨ ਵਾਲੀ ਕੋਈ ਡੂੰਘੀ ਥਾਂ**। ਇਹ ਵਿਸ਼ੇਸ਼ ਤੌਰ 'ਤੇ ਇਸੇ ਲੋੜ ਦੀ ਪੂਰਤੀ ਹਿੱਤ ਰੱਖੀ ਜਾਂਦੀ ਹੈ। ਇਸਨੂੰ ਚਰਾਂਦ ਵੀ ਕਿਹਾ ਜਾਂਦਾ ਹੈ । ਇਸ ਸਥਾਨ ਦੀ ਇੱਕ ਨਿਸ਼ਚਿਤ ਸੀਮਾ ਜਾਂ ਘੇਰਾ ਹੁੰਦਾ ਹੈ ਭਾਵ ਪਸ਼ੂ ਸਿਰਫ਼ ਇਸ ਸੀਮਤ ਖੇਤਰ ਵਿੱਚ ਹੀ ਘਾਹ ਵਗੈਰਾ ਚਰ (ਖਾ) ਸਕਦੇ ਹਨ । ਜੂਹ ਸ਼ਬਦ ਇੱਕ ਨਿਸ਼ਚਿਤ ਸੀਮਾ ਵੱਲ ਸੰਕੇਤ ਕਰਦਾ ਹੈ । ਇਸ ਲਈ **ਪਿੰਡ ਦੀ ਹੱਦ ਜਾਂ ਸੀਮਾ** ਨੂੰ ਜੂਹ ਕਿਹਾ ਜਾਂਦਾ ਹੈ । ਪਿੰਡ ਦੀ ਬਾਹਰਲੀ ਫਿਰਨੀ (ਗਲੀ) ਤੋਂ ਕੁਝ ਦੂਰ ਖੇਤਾਂ ਵਿੱਚ ਜਿੱਥੋਂ ਤੱਕ ਨਜ਼ਰ ਜਾਂਦੀ ਹੋਵੇ ਉਸ ਸੀਮਾ ਜਾਂ ਹੱਦਬੰਦੀ ਤੱਕ ਦੇ ਖੇਤਰ ਨੂੰ ਪਿੰਡ ਦੀ ਜੂਹ ਕਿਹਾ ਜਾਂਦਾ ਹੈ ।



ਇਸ ਤਸਵੀਰ ਵਿੱਚ ਪਿੰਡ ਦੇ ਬਾਹਰ ਨਜ਼ਰ ਆ ਰਿਹਾ ਹਰਿਆਵਲ ਵਾਲਾ ਖੇਤਰ ਪਿੰਡ ਦੀ ਜੂਹ ਹੈ।

ਸਾਡੇ ਲੋਕ-ਸਾਹਿਤ ਵਿੱਚ ਇਸ ਸ਼ਬਦ ਦੇ ਅਨੇਕਾਂ ਹਵਾਲੇ ਮਿਲਦੇ ਹਨ । ਇੱਕ ਸਿੱਠਣੀ ਪ੍ਰਚੱਲਿਤ ਹੈ ਜਿਸ ਵਿੱਚ ਵਿਚੋਲੇ ਨੂੰ ਘਰ ਅਤੇ ਪਿੰਡੋ ਵਿੱਚੋਂ ਬਾਹਰ ਕੱਢਣ ਦੇ ਭਾਵ ਪ੍ਰਗਟ ਹੋਏ ਹਨ-

ਮੱਕੀ ਦਾ ਦਾਣਾ ਖੂਹ ਵਿੱਚ ਵੇ,<br>
ਵਚੋਲਾ ਨੀ ਰੱਖਣਾ **ਜੂਹ** ਵਿੱਚ ਵੇ ।

ਇਹ ਪਰੰਪਰਾ ਰਹੀ ਹੈ ਕਿ ਜਦੋਂ ਕਿਸੇ ਦੋ ਪਿੰਡਾਂ ਵਿਚਕਾਰ ਦੁਸ਼ਮਣੀ ਹੁੰਦੀ ਸੀ ਤਾਂ ਇਹਨਾਂ ਪਿੰਡਾਂ ਦੇ ਲੋਕ ਕਿਸੇ ਦੂਜੇ ਪਿੰਡ ਦੀ ਜੂਹ ਵਿੱਚ ਦਾਖ਼ਲ ਨਹੀਂ ਹੋ ਸਕਦੇ ਸਨ ਤੇ ਜੇ ਉਹ ਅਜਿਹਾ ਕਰਦੇ ਸਨ ਤਾਂ ਦੂਜੇ ਪਿੰਡ ਵਾਲ਼ੇ ਉਹਨਾਂ ਨਾਲ਼ ਚੰਗਾ ਵਰਤਾਓ ਨਹੀਂ ਕਰਦੇ ਸਨ । ਇਸ ਪ੍ਰਕਾਰ ਪੰਜਾਬੀ ਸੱਭਿਆਚਾਰ ਵਿੱਚ ਪਿੰਡ ਦੀ ਜੂਹ ਦਾ ਆਪਣਾ ਇੱਕ ਵਿਸ਼ੇਸ਼ ਮਹੱਤਵ ਰਿਹਾ ਹੈ।

ਛੇਵੀਂ ਜਮਾਤ ਤੋਂ ਬਾਰ੍ਹਵੀਂ ਜਮਾਤ ਤੱਕ ਦੀਆਂ ਪਾਠ-ਪੁਸਤਕਾਂ ਵਿੱਚ 'ਜੂਹ' ਸ਼ਬਦ ਦੀ ਵਰਤੋਂ ਕਈ ਥਾਂਵਾਂ 'ਤੇ ਕੀਤੀ ਗਈ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਮਿਤੀ : 08.08.2019 ਲੜੀ ਨੰ : 15

# ਅੱਜ ਦਾ ਸ਼ਬਦ

## ਝਲਾਨੀ

ਘਰਾਂ ਵਿਚ ਰੋਟੀ-ਟੁੱਕ ਪਕਾਉਣ ਲਈ ਛੱਤੀ ਹੋਈ ਥਾਂ ਨੂੰ ਝਲਾਨੀ ਕਿਹਾ ਜਾਂਦਾ ਸੀ। ਝਲਾਨੀ ਦਾ ਨਿਰਮਾਣ ਪੱਕੀਆਂ ਇੱਟਾਂ ਜਾਂ ਕੱਚੀਆਂ ਇੱਟਾਂ (ਮਿੱਟੀ ਤੋਂ ਬਣੀਆਂ) ਨਾਲ ਕੀਤਾ ਜਾਂਦਾ ਸੀ। ਝਲਾਨੀ ਵਿੱਚ ਹਰ ਕਿਸਮ ਦਾ ਪਕਵਾਨ ਤਿਆਰ ਕੀਤਾ ਜਾਂਦਾ ਸੀ। ਝਲਾਨੀ ਵਿੱਚ ਮਿੱਟੀ ਦੇ ਚੁੱਲ੍ਹੇ ਜਾਂ ਚਿਮਨੀ ਵਾਲੇ ਚੁੱਲ੍ਹੇ (ਚੁੱਲ੍ਹੇ ਦੇ ਧੂੰਏ ਦੀ ਨਿਕਾਸੀ ਲਈ ਪਾਈਪ ਦਾ ਇਸਤੇਮਾਲ) ਵਰਤੋਂ ਵਿੱਚ ਲਿਆਂਦੇ ਜਾਂਦੇ ਸਨ।



ਝਲਾਨੀ ਵਿੱਚ ਅਨਾਜ , ਭਾਂਡੇ ਅਤੇ ਬਾਲਣ ਅੰਦਰ ਹੀ ਹੁੰਦੇ ਸਨ। ਬਰਤਨ ਸਾਫ਼ ਕਰਨ ਲਈ ਚੁੱਲ੍ਹੇ ਵਿਚਲੀ ਰਾਖ ਦੀ ਵਰਤੋਂ ਕੀਤੀ ਜਾਂਦੀ ਸੀ। ਸਾਰੇ ਭੋਜਨ ਵੀ ਝਲਾਨੀ ਵਿੱਚ ਹੀ ਕਰਦੇ ਸਨ।

ਸਾਡੀ ਆਧੁਨਿਕ ਰਸੋਈ (ਕਿਚਨ) ਝਲਾਨੀ ਦਾ ਹੀ ਸੁਧਰਿਆ ਹੋਇਆ ਰੂਪ ਹੈ। ਪੰਜਾਬ ਦੇ ਰਾਜਸਥਾਨ ਨਾਲ ਲੱਗਦੇ ਕੁੱਝ ਪਿੰਡਾਂ ਵਿੱਚ ਅੱਜ ਵੀ ਇਹ ਪੁਰਾਣੀਆਂ ਝਲਾਨੀਆਂ ਦੇਖਣ ਨੂੰ ਮਿਲਦੀਆਂ ਹਨ।

ਸੱਤਵੀ ਜਮਾਤ ਦੀ ਪੰਜਾਬੀ ਪਾਠ-ਪੁਸਤਕ ਡਾ. ਹਰਨੇਕ ਸਿੰਘ ਕਲੇਰ ਦੁਆਰਾ ਲਿਖੇ ਪਾਠ 'ਬਲ਼ਦਾਂ ਵਾਲ਼ਾ ਪਿਆਰਾ ਸਿੰਘ' ਵਿੱਚ ਝਲਾਨੀ ਦਾ ਜ਼ਿਕਰ ਆਇਆ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਝੁਰਮਟ

**ਝੁਰਮਟ** ਦਾ ਸਧਾਰਨ ਅਰਥ ਹੈ - **ਝੁੰਡ, ਭੀੜ ਜਾਂ ਇਕੱਠ**। ਪੰਜਾਬੀ ਭਾਸ਼ਾ ਵਿੱਚ ਝੁਰਮਟ ਦੇ ਕਈ ਅਰਥ ਕੀਤੇ ਜਾਂਦੇ ਹਨ। ਘੇਰਾ ਬਣਾ ਕੇ ਖੜ੍ਹੇ ਵਿਅਕਤੀਆਂ ਦੇ ਇਕੱਠ ਨੂੰ ਝੁਰਮਟ ਕਿਹਾ ਜਾਂਦਾ ਹੈ। ਦਰਖ਼ਤਾਂ ਦੇ ਅਜਿਹੇ ਸੰਘੱਟ ਨੂੰ ਵੀ ਝੁਰਮਟ ਕਿਹਾ ਜਾਂਦਾ ਹੈ ਜਿੱਥੇ ਉਹਨਾਂ ਦੀਆਂ ਟਾਹਣੀਆਂ ਆਪਸ ਵਿੱਚ ਮਿਲ ਕੇ ਤੰਬੂ ਦੀ ਸ਼ਕਲ ਬਣਾ ਦੇਣ। ਠੰਢ ਦੀ ਰੁੱਤੇ ਖੇਸ ਜਾਂ ਲੋਈ ਨਾਲ਼ ਸਿਰ ਢਕ ਕੇ ਬੁੱਕਲ ਮਾਰਨ ਨੂੰ ਵੀ ਝੁਰਮਟ ਮਾਰਨਾ ਕਿਹਾ ਜਾਂਦਾ ਹੈ।



ਉਕਤ ਤਸਵੀਰ ਵਿੱਚ ਦਰਖ਼ਤਾਂ ਦਾ ਝੁਰਮਟ ਦਿਖਾਈ ਦੇ ਰਿਹਾ ਹੈ।

ਵੱਖ-ਵੱਖ ਜਮਾਤਾਂ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਝੁਰਮਟ** ਸ਼ਬਦ ਦਾ ਜ਼ਿਕਰ ਆਉਂਦਾ ਹੈ। ਸੱਤਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਤਰਸੇਮ** ਦੀ ਲਿਖੀ ਹੋਈ ਕਹਾਣੀ **'ਸ਼ਾਬਾਸ਼! ਸੁਮਨ!'** ਵਿੱਚ ਝੁਰਮਟ ਸ਼ਬਦ ਦਾ ਜ਼ਿਕਰ ਆਉਂਦਾ ਹੈ। ਕਹਾਣੀਕਾਰ ਲਿਖਦਾ ਹੈ ਕਿ **ਉਸ ਨੂੰ ਲੱਗਿਆ ਜਿਵੇਂ ਤੋਤਾ ਪਿੰਜਰੇ 'ਚੋਂ ਬਾਹਰ ਆਉਣਾ ਲੋਚਦਾ ਹੋਵੇ। ਬੱਚਿਆਂ ਅਤੇ ਵੱਡਿਆਂ ਨੇ ਉਸ ਦੇ ਦੁਆਲ਼ੇ ਝੁਰਮਟ ਪਾਇਆ ਹੋਇਆ ਸੀ।**

ਸਕੂਲ ਸਿੱਖਿਆ ਵਿਭਾਗ , ਪੰਜਾਬ

## ਅੱਜ ਦਾ ਸ਼ਬਦ

# ਟਕਸਾਲ

**ਟਕਸਾਲ** ਸ਼ਬਦ ਦੀ ਉਤਪਤੀ **ਸੰਸਕ੍ਰਿਤ** ਭਾਸ਼ਾ ਦੇ ਸ਼ਬਦ **'ਟੰਕਕਸ਼ਾਲਾ'** ਤੋਂ ਹੋਈ ਹੈ। **ਟਕਸਾਲ** ਸ਼ਬਦ ਦਾ ਅਰਥ ਹੈ- **ਉਹ ਥਾਂ ਜਿੱਥੇ ਟਕੇ, ਸਿੱਕੇ ਜਾਂ ਰੁਪਈਏ ਘੜੇ ਜਾਂ ਬਣਾਏ** ਜਾਂਦੇ ਹਨ ਜਾਂ ਜਿਸ ਥਾਂ 'ਤੇ ਸਿੱਕੇ **ਢਾਲ਼ੇ ਜਾਂਦੇ** ਹਨ। **ਟਕਸਾਲ** ਉਹ ਥਾਂ ਹੈ ਜਿੱਥੇ ਦੇਸ ਦੀ ਸਰਕਾਰ ਦੁਆਰਾ ਜਾਂ ਉਸ ਦੇ ਦਿੱਤੇ ਅਧਿਕਾਰਾਂ ਦੀ ਵਰਤੋਂ ਕਰਕੇ ਸਿੱਕਿਆਂ ਦਾ ਨਿਰਮਾਣ ਕੀਤਾ ਜਾਂਦਾ ਹੈ। ਭਾਰਤ ਵਿੱਚ ਅਜਿਹੀਆਂ ਟਕਸਾਲਾਂ **ਕਲਕੱਤਾ, ਮੁੰਬਈ, ਹੈਦਰਾਬਾਦ ਅਤੇ ਨੋਇਡਾ** ਵਿੱਚ ਹਨ। ਭਾਰਤ ਵਿੱਚ ਲਗਭਗ **ਚੌਥੀ ਸਦੀ** ਵਿੱਚ ਸਿੱਕਿਆਂ ਦਾ ਨਿਰਮਾਣ ਹੋਣਾ ਸ਼ੁਰੂ ਹੋ ਗਿਆ ਸੀ। ਪ੍ਰਚੀਨ ਕਾਲ ਵਿੱਚ ਸਿੱਕੇ ਦੋ ਠੱਪਿਆਂ ਦੇ ਵਿਚਕਾਰ ਰੱਖ ਕੇ, ਹਥੌੜੇ ਨਾਲ਼ ਬਣਾਏ ਜਾਂਦੇ ਸਨ। ਭਾਰਤ ਵਿੱਚ ਇਹ ਵਿਧੀ **ਉੱਨੀਵੀਂ ਸਦੀ** ਤੱਕ ਪ੍ਰਚਲਿਤ ਰਹੀ। ਆਧੁਨਿਕ ਟਕਸਾਲ ਵਿੱਚ ਸਿੱਕੇ ਮਸ਼ੀਨਾਂ ਦੁਆਰਾ ਠੱਪੇ ਜਾਂਦੇ ਹਨ।



ਉਪਰੋਕਤ ਤਸਵੀਰ ਵਿੱਚ ਧਾਤ ਨੂੰ ਕੱਟਣ ਵਾਲੀ ਅਤੇ ਸਿੱਕੇ ਠੱਪਣ ਵਾਲੀ ਮਸ਼ੀਨਾਂ ਦਿਖਾਈ ਦੇ ਰਹੀਆਂ ਹਨ।

ਹੌਲ਼ੀ-ਹੌਲ਼ੀ ਟਕਸਾਲ ਸ਼ਬਦ ਦੀ ਵਰਤੋਂ ਅਜਿਹੀਆਂ ਸੰਸਥਾਵਾਂ ਲਈ ਵੀ ਕੀਤੀ ਜਾਣ ਲੱਗ ਪਈ ਜਿੱਥੇ ਕਿਸੇ ਚੀਜ਼ ਦੀ ਘਾੜਤ ਘੜੀ ਜਾਂਦੀ ਹੈ ਭਾਵ ਕਿਸੇ ਚੀਜ਼ ਨੂੰ ਤਿਆਰ ਕੀਤਾ ਜਾਂਦਾ ਹੈ। ਸਿੱਖ ਧਰਮ ਵਿੱਚ **ਗੁਰਬਾਣੀ** ਸੰਬੰਧੀ ਉੱਤਮ ਸਿੱਖਿਆ ਦੇਣ ਵਾਲ਼ੀ **ਪਾਠਸ਼ਾਲਾ** ਲਈ ਵੀ **ਟਕਸਾਲ** ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ।

**ਨੌਵੀਂ ਜਮਾਤ** ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਡਾ. ਹਰਪਾਲ ਸਿੰਘ ਪੰਨੂ** ਦੁਆਰਾ ਲਿਖੇ ਨਿਬੰਧ **'ਬੇਬੇ'** ਵਿੱਚ **ਟਕਸਾਲ** ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਨਿਬੰਧ ਵਿੱਚ ਲੇਖਕ ਨੇ ਆਪਣੀ **ਬੇਬੇ** ਨੂੰ **ਭਾਸ਼ਾ ਦੀ ਟਕਸਾਲ** ਕਿਹਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਮਿਤੀ : 13.08.2019 ਲੜੀ ਨੰ : 17

# ਅੱਜ ਦਾ ਸ਼ਬਦ

## ਟਿੰਡ

ਟਿੰਡ ਮਿੱਟੀ ਜਾਂ ਲੋਹੇ ਦਾ ਬਣਿਆ ਇੱਕ ਗੜਵੇ ਦੀ ਸ਼ਕਲ ਦਾ ਭਾਂਡਾ ਹੁੰਦਾ ਹੈ। ਇਸ ਦੀ ਵਰਤੋਂ ਖੂਹ ਵਿੱਚੋਂ ਪਾਣੀ ਬਾਹਰ ਕੱਢਣ ਲਈ ਕੀਤੀ ਜਾਂਦੀ ਹੈ। ਖੂਹ ਵਿੱਚੋਂ ਪਾਣੀ ਬਾਹਰ ਕੱਢਣ ਲਈ ਹਲਟ (ਹਰਟ) ਦੀ ਮਾਲ੍ਹ ਨਾਲ ਟਿੰਡਾਂ ਬੰਨ੍ਹ ਕੇ ਉਹਨਾਂ ਨੂੰ ਖੂਹ ਵਿੱਚ ਉਤਾਰਿਆ ਜਾਂਦਾ ਹੈ ਅਤੇ ਉਹ ਪਾਣੀ ਨਾਲ ਭਰ ਕੇ ਬਾਹਰ ਆ ਜਾਂਦੀਆਂ ਹਨ।



ਉਪਰੋਕਤ ਤਸਵੀਰ ਵਿੱਚ ਚੱਕਰ ਉੱਪਰ ਲੱਗੇ ਦਿਸਦੇ ਭਾਂਡੇ ਟਿੰਡਾਂ ਹਨ।

'ਟਿੰਡ ਦਾਣੇ ਘਰਾਟੀਂ ਸਾਈਆਂ' ਪੰਜਾਬੀ ਦਾ ਇੱਕ ਪ੍ਰਸਿੱਧ ਅਖਾਣ ਹੈ ਅਤੇ 'ਟਿੰਡ 'ਚ ਕਾਨਾ ਫਸਾਉਣਾ' ਪੰਜਾਬੀ ਦਾ ਇੱਕ ਪ੍ਰਸਿੱਧ ਮੁਹਾਵਰਾ ਵੀ ਹੈ।

ਛੇਵੀਂ ਜਮਾਤ ਦੀ ਪੰਜਾਬੀ ਪਾਠ ਪੁਸਤਕ ਵਿੱਚ ਪ੍ਰੋ. ਜਗਦੀਸ਼ ਸਿੰਘ ਦੁਆਰਾ ਲਿਖੇ ਪਾਠ 'ਬਾਬਾ ਬੁੱਢਾ ਜੀ' ਵਿੱਚ ਟਿੰਡ ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਠੁਮਰੀ

**ਠੁਮਰੀ** ਇੱਕ ਪੁਰਾਣਾ **ਗੀਤ-ਭੇਦ** ਜਾਂ **ਗਾਇਨ ਸ਼ੈਲੀ** ਹੈ। ਇਸ ਵਿੱਚ ਆਮ ਤੌਰ 'ਤੇ ਦੋ ਹੀ ਬੋਲ ਹੁੰਦੇ ਹਨ। ਇਹ ਗੀਤ ਆਮ ਤੌਰ 'ਤੇ ਇੱਕ ਸਥਾਈ ਅਤੇ ਇੱਕ ਅੰਤਰੇ ਵਿੱਚ ਹੀ ਮੁੱਕ ਜਾਂਦਾ ਹੈ। ਸ਼ਾਸਤਰੀ ਸੰਗੀਤ ਨਾਲ ਇਸ ਨੂੰ ਇੱਕ ਸੁਰ ਕੀਤਾ ਜਾਂਦਾ ਹੈ। ਹੁਣ ਇਸ ਦੀ ਰਚਨਾ ਜਾਂ ਸੁਣਨ ਦਾ ਸ਼ੌਂਕ ਘਟ ਰਿਹਾ ਹੈ। ਪੰਜਾਬੀ ਵਿੱਚ ਇਸ ਦੀ ਰਚਨਾ ਘੱਟ ਹੋਈ ਹੈ। ਜਿੰਨ੍ਹਾਂ ਰਾਗਾਂ ਵਿੱਚ ਟੱਪੇ ਗਾਏ ਜਾਂਦੇ ਹਨ ਉਨ੍ਹਾਂ ਰਾਗਾਂ ਵਿੱਚ ਹੀ ਠੁਮਰੀ ਗਾਈ ਜਾਂਦੀ ਹੈ।



ਉਪਰੋਕਤ ਤਸਵੀਰ ਵਿੱਚ ਬੜੇ ਗ਼ੁਲਾਮ ਅਲੀ ਖਾਂ ਅਤੇ ਸੁਰਿੰਦਰ ਕੌਰ ਨਜ਼ਰ ਆ ਰਹੇ ਹਨ।

ਠੁਮਰੀ ਵਿੱਚ ਸ਼ਾਸਤਰੀ ਸੰਗੀਤ ਅਤੇ ਲੋਕ ਸੰਗੀਤ ਦਾ ਮਿਸ਼ਰਨ ਹੁੰਦਾ ਹੈ, ਇਸ ਕਰਕੇ ਇਸ ਨੂੰ ਸਰਲ ਸ਼ਾਸਤਰੀ ਸੰਗੀਤ (ਲਾਈਟ ਕਲਾਸੀਕਲ) ਕਿਹਾ ਜਾਂਦਾ ਹੈ। ਬੜੇ ਗ਼ੁਲਾਮ ਅਲੀ ਖਾਂ ਨੇ ਪੰਜਾਬ ਦੇ ਲੋਕ-ਸੰਗੀਤ ਦਾ ਸਭ ਤੋਂ ਵੱਧ ਲਾਭ ਉਠਾਇਆ ਅਤੇ ਪੰਜਾਬੀ ਠੁਮਰੀ ਨੂੰ ਅਨੋਖੇ ਢੰਗ ਨਾਲ ਗਾਇਆ।

ਸੱਤਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਡਾ. ਹਰਿੰਦਰ ਕੌਰ** ਦੁਆਰਾ ਲਿਖੀ ਜੀਵਨੀ '**ਪੰਜਾਬ ਦੀ ਲੋਕ-ਗਾਇਕਾ : ਸੁਰਿੰਦਰ ਕੌਰ** ' ਵਿੱਚ '**ਠੁਮਰੀ**' ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਜੀਵਨੀ ਵਿੱਚ ਲਿਖਿਆ ਗਿਆ ਹੈ ਕਿ **ਸੁਰਿੰਦਰ ਕੌਰ** ਨੇ ਪਟਿਆਲੇ ਘਰਾਣੇ ਦੇ ਸੰਗੀਤ-ਸ਼ਾਸਤਰੀ ਉਸਤਾਦਾਂ ਤੋਂ ਸ਼ਾਸਤਰੀ ਸੰਗੀਤ, ਗ਼ਜ਼ਲ ਅਤੇ **ਠੁਮਰੀ** ਦੀ ਸਿੱਖਿਆ ਗ੍ਰਹਿਣ ਕੀਤੀ।

# ਅੱਜ ਦਾ ਸ਼ਬਦ

## ਡੋਈ

**ਡੋਈ** ਸ਼ਬਦ ਸੰਸਕ੍ਰਿਤ ਭਾਸ਼ਾ ਦੇ ਸ਼ਬਦ **ਦਰਵੀ (Darvi)** ਦਾ ਪੰਜਾਬੀ ਵਿੱਚ ਤਦਭਵ ਰੂਪ ਹੈ। ਡੋਈ ਇੱਕ ਕੜਛੀ ਹੁੰਦੀ ਹੈ, ਜੋ ਕਿ ਲੱਕੜ ਦੀ ਬਣੀ ਹੁੰਦੀ ਹੈ। ਇਸ ਕੜਛੀ ਦੀ ਵਰਤੋਂ ਆਮ ਤੌਰ 'ਤੇ ਹਲਵਾਈਆਂ ਦੁਆਰਾ ਕੀਤੀ ਜਾਂਦੀ ਰਹੀ ਹੈ।

ਪੰਜਾਬ ਵਿੱਚ ਜਦੋਂ ਹਾਲੇ ਆਧੁਨਿਕ ਧਾਤਾਂ ਜਿਵੇਂ ਲੋਹਾ, ਸਟੀਲ ਜਾਂ ਜਿਸਤ ਦੀ ਘਾਟ ਹੁੰਦੀ ਸੀ, ਉਦੋਂ ਜ਼ਿਆਦਾਤਰ ਬਰਤਨ ਲੱਕੜ ਜਾਂ ਮਿੱਟੀ ਦੇ ਬਣਾਏ ਜਾਂਦੇ ਸਨ। ਲੱਕੜ ਤਾਪ ਕੁਚਾਲਕ ਹੁੰਦੀ ਹੈ, ਇਸ ਲਈ ਲੱਕੜ ਦੀ ਬਣੀ ਹੋਈ ਡੋਈ ਗਰਮ ਨਹੀਂ ਹੁੰਦੀ ਸੀ। ਇਸ ਤਰ੍ਹਾਂ ਡੋਈ ਨਾਲ਼ ਕੋਈ ਵੀ ਸਬਜ਼ੀ ਜਾਂ ਕੋਈ ਹੋਰ ਗਰਮ ਚੀਜ਼ ਬਣਾਉਣੀ ਸੌਖੀ ਰਹਿੰਦੀ ਸੀ।



ਪੰਜਾਬੀ ਦੇ ਲੋਕ-ਸਾਹਿਤ ਵਿੱਚ ਡੋਈ ਸ਼ਬਦ ਦਾ ਜ਼ਿਕਰ ਦੇਖਣ ਨੂੰ ਮਿਲਦਾ ਹੈ। **ਗਿਆਰ੍ਹਵੀਂ** ਜਮਾਤ ਦੇ **ਪੰਜਾਬੀ ਲਾਜ਼ਮੀ** ਦੇ ਪਾਠਕ੍ਰਮ ਵਿੱਚ ਸ਼ਾਮਲ ਪੰਜਾਬੀ ਲੋਕ-ਗੀਤਾਂ ਦੀ ਵੰਨਗੀ **ਸਿੱਠਣੀਆਂ** ਵਿੱਚ ਡੋਈ ਦਾ ਜ਼ਿਕਰ ਦੇਖਿਆ ਜਾ ਸਕਦਾ ਹੈ-

ਛੱਜ ਓਹਲੇ ਛਾਨਣੀ
ਪਰਾਂਤ ਓਹਲੇ **ਡੋਈ** ਵੇ।
ਨਾਨਕੀਆਂ ਦਾ ਮੇਲ ਆਇਆ
ਚੱਜ ਦੀ ਨਾ ਕੋਈ ਵੇ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਢਾਬ

**ਢਾਬ** ਪਾਣੀ ਨਾਲ਼ ਭਰਿਆ ਰਹਿਣ ਵਾਲ਼ਾ ਕੱਚਾ ਤਲਾਅ, ਛੱਪੜ ਜਾਂ ਛੰਭ ਹੁੰਦਾ ਹੈ। ਇਸ ਵਿੱਚ ਮੀਂਹ ਦਾ ਪਾਣੀ ਪਿੰਡ ਦੇ ਚਾਰੇ ਪਾਸਿਓਂ ਇਕੱਠਾ ਹੁੰਦਾ ਹੈ। ਇਹ ਪਿੰਡ ਦਾ ਅਜਿਹਾ ਜਲ-ਸੰਗ੍ਰਹਿ ਹੁੰਦਾ ਹੈ ਜੋ ਮਨੁੱਖ, ਪਸ਼ੂ ਅਤੇ ਪੰਛੀਆਂ ਲਈ ਉਪਯੋਗੀ ਹੁੰਦਾ ਹੈ। ਢਾਬ ਨੂੰ ਡਾਬਰ ਜਾਂ ਡਬਰਾ ਵੀ ਕਿਹਾ ਜਾਂਦਾ ਹੈ। ਪਿੰਡ ਦੀ ਨੀਵੀਂ ਥਾਂ ਹੁੰਦੀ ਹੈ ਜਿਸ ਕਰਕੇ ਮੀਂਹ ਦਾ ਸਾਰਾ ਪਾਣੀ ਢਾਬ ਵਿੱਚ ਇਕੱਠਾ ਹੋ ਜਾਂਦਾ ਹੈ।

ਪੰਜਾਬ ਦੇ ਲਗਪਗ ਹਰੇਕ ਪਿੰਡ ਵਿੱਚ ਅਜਿਹੀਆਂ ਢਾਬ ਅੱਜ ਵੀ ਦੇਖੀਆਂ ਜਾ ਸਕਦੀਆਂ ਹਨ। ਅੱਜਕੱਲ੍ਹ ਪੀਣ ਵਾਲ਼ੇ ਪਾਣੀ ਲਈ ਹੋਰ ਬਦਲਵੇਂ ਪ੍ਰਬੰਧ ਹੋਣ ਕਾਰਨ ਢਾਬ ਨੂੰ ਹੁਣ ਕੇਵਲ ਪਸ਼ੂ-ਡੰਗਰ ਦੇ ਪਾਣੀ ਪਿਆਉਣ ਲਈ ਅਤੇ ਨੁਹਾਉਣ ਲਈ ਵਰਤਿਆ ਜਾਂਦਾ ਹੈ।



ਪੰਜਾਬ ਦੇ ਇਤਿਹਾਸਕ ਸ਼ਹਿਰ ਸ੍ਰੀ ਮੁਕਤਸਰ ਸਾਹਿਬ ਨੂੰ ਪਹਿਲਾਂ ਖਿਦਰਾਣੇ ਦੀ ਢਾਬ ਦੇ ਨਾਮ ਨਾਲ਼ ਜਾਣਿਆ ਜਾਂਦਾ ਸੀ ਕਿਉਂਕਿ ਇੱਥੇ ਚਾਰੇ ਪਾਸਿਓ ਮੀਂਹ ਦਾ ਪਾਣੀ ਇਕੱਠਾ ਹੋ ਜਾਂਦਾ ਸੀ। ਇਹ ਢਾਬ ਰੇਤਲੇ ਇਲਾਕੇ ਵਿੱਚ ਪਾਣੀ ਦੀ ਘਾਟ ਪੂਰੀ ਕਰਨ ਲਈ ਵੱਡਾ ਸਰੋਤ ਸੀ।

**ਅੱਠਵੀਂ** ਸ਼੍ਰੇਣੀ ਦੀ ਪੰਜਾਬੀ ਪਾਠ-ਪੁਸਤਕ ਵਿੱਚ **ਸੁਖਦੇਵ ਮਾਦਪੁਰੀ** ਜੀ ਲੇਖ **'ਪੰਜਾਬੀ ਲੋਕ-ਨਾਚ :ਗਿੱਧਾ'** ਵਿੱਚ ਲੰਮੀਆਂ ਬੋਲੀਆਂ ਰਾਹੀਂ ਢਾਬ ਸ਼ਬਦ ਦਾ ਜ਼ਿਕਰ ਕੀਤਾ ਗਿਆ ਹੈ।

**ਢਾਬ** ਤੇਰੀ ਦਾ ਗੰਧਲਾ ਪਾਣੀ,
ਉੱਤੋਂ ਬੂਰ ਹਟਾਵਾਂ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਢਾਰਾ

ਸਰ ਦੇ ਕਾਨਿਆਂ, ਲੱਕੜ ਅਤੇ ਮਿੱਟੀ ਆਦਿ ਨਾਲ਼ ਬਣੇ ਕੱਚੇ ਖ਼ਸਤਾ ਹਾਲਤ ਦੇ ਕੋਠੇ ਨੂੰ **ਢਾਰਾ** ਕਿਹਾ ਜਾਂਦਾ ਹੈ। ਇਸ ਨੂੰ ਝੌਂਪੜੀ ਵੀ ਕਿਹਾ ਜਾਂਦਾ ਹੈ। ਇਸ ਦੀ ਵਰਤੋਂ ਲੋਕ ਆਪਣੇ ਰਹਿਣ ਲਈ , ਡੰਗਰ ਬੰਨ੍ਹਣ ਲਈ ਜਾਂ ਤੂੜੀ ਆਦਿ ਪਾਉਣ ਲਈ ਕਰਦੇ ਹਨ। ਸਰਦੇ-ਪੁਜਦੇ ਲੋਕ ਆਪਣੇ ਪਸ਼ੂ ਆਦਿ ਬੰਨ੍ਹਣ ਲਈ ਅਤੇ ਗ਼ਰੀਬ ਲੋਕ ਆਪਣੇ ਰਹਿਣ ਲਈ ਢਾਰੇ ਛੱਤ ਲੈਂਦੇ ਹਨ। ਪਿੰਡਾਂ ਵਿੱਚ ਗ਼ਰੀਬ ਲੋਕਾਂ ਦੇ ਕੱਚੇ ਢਾਰੇ ਅੱਜ ਵੀ ਦੇਖੇ ਜਾ ਸਕਦੇ ਹਨ।



ਉਪਰੋਕਤ ਤਸਵੀਰ ਵਿੱਚ ਪਰਿਵਾਰ ਦਾ ਕੱਚਾ **ਢਾਰਾ** ਨਜ਼ਰ ਆ ਰਿਹਾ ਹੈ।

**ਨੌਵੀਂ ਜਮਾਤ** ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਪੁਸਤਕ ਵੰਨਗੀ ਵਿੱਚ **ਡਾ. ਸਤੀਸ਼ ਕੁਮਾਰ ਵਰਮਾ** ਦੁਆਰਾ ਲਿਖੀ ਇਕਾਂਗੀ **'ਪਰਤ ਆਉਣ ਤੱਕ'** ਵਿੱਚ **ਢਾਰਾ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਨਾਵਲ ਦਾ ਮੁੱਖ ਪਾਤਰ **ਪੰਜਾਬਾ ਸਿੰਘ** ਇੱਕ ਕੱਚੇ ਢਾਰੇ ਵਿੱਚ ਰਹਿੰਦਾ ਹੈ। ਇੱਕ ਵਾਰਤਾਲਤਪ ਵਿੱਚ ਉਹ ਕਹਿੰਦਾ ਹੈ, "ਮੈਂ ਤਾਂ ਮਾੜੀ ਜੀ ਧੁੱਪ ਦੇਖ ਕੇ ਮੁੰਡਿਆਂ ਤੋਂ ਕਢਵਾਇਆ ਮੰਜਾ, ਬਾਹਰ। ਬਹੁਤਾ ਕਰਦਿਉਂ ਤਾਂ ਮੇਰਾ ਮੰਜਾ ਅੰਦਰ ਫੇਰ **ਢਾਰੇ** 'ਚ ਕਰ ਦੋ ਪਰ ਮੈਂ ਰਹੂੰ 'ਲੀਕ ਦੇ ਉਤੇ'।"

# ਅੱਜ ਦਾ ਸ਼ਬਦ

## ਢੋਲਾ

ਢੋਲਾ ਪੱਛਮੀ ਪੰਜਾਬ ਦਾ ਲੋਕ-ਗੀਤ ਹੈ। ਇਹ ਸਾਂਦਲ ਬਾਰ ਅਤੇ ਗੰਜੀ ਬਾਰ ਦਾ ਸ਼੍ਰੋਮਣੀ ਲੋਕ-ਗੀਤ ਹੈ। ਇਹ ਗੀਤ ਬੁੱਢੇ ਵੀ ਗਾਉਂਦੇ ਹਨ ਅਤੇ ਜੁਆਨ ਵੀ। ਮੇਲਿਆਂ ਵਿੱਚ ਢੋਲਾ ਗਾਉਣ ਵਾਲਿਆਂ ਦੀਆਂ ਟੋਲੀਆਂ ਪਿੜ ਬੰਨਦੀਆਂ ਹਨ ਪਰ ਢੋਲਾ ਗਾਉਣ ਵੇਲੇ ਢੋਲ ਬਿਲਕੁਲ ਨਹੀਂ ਵਜਾਇਆ ਜਾਂਦਾ।

ਲੋਕ-ਗੀਤਾਂ ਦੀ ਖੋਜ ਅਨੁਸਾਰ ਢੋਲੇ ਦਾ ਸੰਬੰਧ ਰਾਜਸਥਾਨ ਦੇ ਢੋਲਾ-ਮਾਰੂ ( ਨਰਵਰ ਦੇ ਰਾਜੇ ਨਲ ਦਾ ਪੁੱਤਰ ਅਤੇ ਮਾਰੂ ਦੀ ਸਹਿਜ਼ਾਦੀ ) ਨਾਲ ਜਾ ਜੁੜਦਾ ਹੈ।



ਢੋਲਿਆਂ ਦੇ ਲੇਖਕ ਕਵੀ ਲੋਕ ਹੀ ਹੁੰਦੇ ਹਨ ਪਰ ਕਿਸੇ ਵੀ ਢੋਲੇ ਵਿੱਚ ਕਿਸੇ ਸ਼ਾਇਰ ਦਾ ਨਾਂ ਅੰਕਿਤ ਨਹੀਂ ਮਿਲਦਾ। ਢੋਲੇ ਵਿੱਚ ਸਮਾਜ ਦਾ ਸਹੀ ਚਿੱਤਰ ਖਿੱਚਿਆ ਹੁੰਦਾ ਹੈ। ਇਹਨਾਂ ਵਿੱਚ ਵਲਵਲਾ ਤੇ ਜਜ਼ਬਾ ਭਰਿਆ ਹੁੰਦਾ ਹੈ। ਢੋਲੇ ਕੋਮਲ ਅਤੇ ਢੁੱਕਵੀਆਂ ਤਸ਼ਬੀਹਾਂ ਨਾਲ ਸਾਦ-ਮੁਰਾਦੀ ਬਣਤਰ ਵਿੱਚ ਪੇਸ਼ ਕੀਤੇ ਜਾਂਦੇ ਹਨ। ਇਹ ਪੰਜਾਬ ਦੀ ਅਤਿ ਪੁਰਾਤਨ ਕਵਿਤਾ ਹੈ।

ਢੋਲਾ ਗਾਉਣ ਵੇਲੇ ਗੱਭਰੂ ਸੱਜਾ ਹੱਥ ਕੰਨ ਤੇ ਰੱਖ ਕੇ ਗਾਉਂਦਾ ਹੈ। ਢੋਲਾ ਬਾਰ ਦੇ ਸਮੁੱਚੇ ਜੀਵਨ-ਪਿਆਰ, ਜੰਗਲ, ਮੱਝਾਂ, ਊਠ, ਨੂੰਹ-ਸੱਸ, ਸੱਸੀ-ਪੁਨੂੰ, ਡਾਕੂਆਂ, ਦੋ ਧੜਿਆਂ ਦੀ ਲੜਾਈ ਆਦਿ ਤੇ ਬਣੇ ਮਿਲਦੇ ਹਨ।

ਢੋਲੇ ਦੀ ਸਾਦ-ਮੁਰਾਦੀ ਸ਼ੈਲੀ ਤੇ ਸੰਗੀਤ ਵੇਖ ਕੇ ਵੱਡੇ-ਵੱਡੇ ਕਲਾਕਾਰ ਵੀ ਹੈਰਾਨ ਹੋ ਜਾਂਦੇ ਹਨ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਤਸਦੀਕ

**ਤਸਦੀਕ** ਮੂਲ ਰੂਪ ਵਿੱਚ **ਅਰਬੀ** ਭਾਸ਼ਾ ਦਾ ਸ਼ਬਦ ਹੈ। ਤਸਦੀਕ ਦਾ ਅਰਥ ਹੈ- **ਸੱਚ ਜਾਣਨਾ, ਮੰਨ ਲੈਣਾ, ਸੱਚਾਈ, ਸਹੀ, ਸਬੂਤ ਜਾਂ ਗਵਾਹੀ**। ਸਹੀ ਹੋਣ ਦੀ ਗਵਾਹੀ ਭਰਨ ਨੂੰ ਤਸਦੀਕ ਕਰਨਾ ਕਿਹਾ ਜਾਂਦਾ ਹੈ।

ਤਸਦੀਕ ਲਈ ਅੰਗਰੇਜ਼ੀ ਵਿੱਚ Attestation ਸ਼ਬਦ ਵਰਤਿਆ ਜਾਂਦਾ ਹੈ। ਕਿਸੇ ਦਸਤਾਵੇਜ਼ ਉੱਪਰ ਇਹ ਪ੍ਰਗਟ ਕਰਨ ਲਈ ਦਸਤਖ਼ਤ ਕਰਨਾ ਕਿ ਇਹ ਦਸਤਾਵੇਜ਼ ਸਹੀ ਅਤੇ ਸੱਚਾ ਹੈ, ਇਸ ਨੂੰ ਤਸਦੀਕ ਕਰਨਾ ਕਿਹਾ ਜਾਂਦਾ ਹੈ।




ਉਕਤ ਤਸਵੀਰ ਵਿੱਚ ਇੱਕ ਦਸਤਾਵੇਜ਼ ਦੀ ਨਕਲ ਤਸਦੀਕ ਕੀਤੀ ਦਿਖਾਈ ਦੇ ਰਹੀ ਹੈ

ਤਸਦੀਕ ਸ਼ਬਦ ਆਮ ਵਰਤਿਆ ਜਾਣ ਵਾਲਾ ਸ਼ਬਦ ਹੈ। ਵਿਦਿਆਰਥੀ ਅਕਸਰ ਹੀ ਆਪਣੇ ਦਸਤਾਵੇਜ਼ਾਂ ਦੀਆਂ ਫੋਟੋ ਕਾਪੀਆਂ ਤਸਦੀਕ ਕਰਵਾਉਣ ਲਈ ਸਕੂਲ ਦੇ ਪ੍ਰਿੰਸੀਪਲ ਜਾਂ ਮੁੱਖ ਅਧਿਆਪਕ ਕੋਲ ਆਉਂਦੇ ਰਹਿੰਦੇ ਹਨ। ਸਕੂਲ ਵੱਲੋਂ ਜਾਂ ਵਿਭਾਗ ਵੱਲੋਂ ਜਾਰੀ ਕੀਤੇ ਜਾਂਦੇ ਜ਼ਿਆਦਾਤਰ ਸਰਟੀਫ਼ਿਕੇਟ ਅਕਸਰ 'ਤਸਦੀਕ ਕੀਤਾ ਜਾਂਦਾ ਹੈ....' ਵਾਕੰਸ਼ ਤੋਂ ਸ਼ੁਰੂ ਹੁੰਦੇ ਹਨ। ਇਸ ਦਾ ਭਾਵ ਇਹ ਹੁੰਦਾ ਹੈ ਕਿ ਸਕੂਲ ਵੱਲੋਂ ਜਾਂ ਵਿਭਾਗ ਵੱਲੋਂ ਜੋ ਲਿਖਿਆ ਗਿਆ ਹੈ ਉਹ ਬਿਲਕੁਲ ਸਹੀ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਵੀ ਬਹੁਤ ਥਾਵਾਂ ਤੇ ਤਸਦੀਕ ਸ਼ਬਦ ਦਾ ਜ਼ਿਕਰ ਮਿਲਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

ਲੜੀ ਨੰ : 264

## ਤੱਕਲਾ

**ਤੱਕਲਾ** ਸ਼ਬਦ ਦਾ ਮੂਲ ਅਰਥ ਹੈ- **ਘੁੰਮਣ ਜਾਂ ਗਿੜਣ ਵਾਲ਼ਾ ਯੰਤਰ**। ਤੱਕਲਾ ਚਰਖ਼ੇ ਦੀ ਘੁੰਮਣ ਵਾਲ਼ੀ ਸਲਾਈ ਨੂੰ ਕਿਹਾ ਜਾਂਦਾ ਹੈ, ਜਿਸ ਦੁਆਰਾ ਸੂਤ ਕੱਤਿਆ ਜਾਂਦਾ ਹੈ। ਚਰਖ਼ੇ ਦੇ ਵੱਡੇ ਚੱਕਰ ਦੇ ਸਾਹਮਣੇ ਦੂਸਰੇ ਸਿਰੇ 'ਤੇ ਤਿੰਨ ਲੱਕੜ ਦੇ ਪਾਵਾ ਨੁਮਾ ਡੰਡੇ ਜਿਹੇ ਲਗਾਏ ਜਾਂਦੇ ਹਨ, ਜਿੰਨ੍ਹਾਂ ਨੂੰ ਗੁੱਡੀਆਂ ਕਿਹਾ ਜਾਂਦਾ ਹੈ। ਗੁੱਡੀਆਂ ਦੇ ਸੁਰਾਖਾਂ ਵਿੱਚ ਚਮੜੇ ਦੀਆਂ ਬਣੀਆਂ ਹੋਈਆਂ ਚਰਮਖਾਂ ਫਿੱਟ ਕਰਕੇ ਅੱਗੇ ਚਰਮਖਾਂ ਵਿੱਚੋਂ ਦੀ ਤੱਕਲਾ ਵਗਾਇਆ ਜਾਂਦਾ ਹੈ।

ਵੱਡੇ ਚੱਕਰ ਉੱਪਰ ਦੀ ਮਾਲ੍ਹ ਪਾ ਕੇ ਵਿਚਕਾਰਲੀ ਗੁੱਡੀ ਦੇ ਸੁਰਾਖ ਵਿੱਚੋਂ ਦੀ ਤੱਕਲੇ ਉੱਪਰ ਦੀ ਘੁਮਾਈ ਜਾਂਦੀ ਹੈ। ਵੱਡੇ ਚੱਕਰ ਨੂੰ ਹੱਥੀ ਦੀ ਸਹਾਇਤਾ ਨਾਲ਼ ਘੁੰਮਾ ਕੇ ਤੱਕਲਾ ਘੁੰਮਾਇਆ ਜਾਂਦਾ ਹੈ। ਫਿਰ ਘੁੰਮਦੇ ਹੋਏ ਤੱਕਲੇ ਉੱਪਰ ਸੂਤ ਕੱਤ ਕੇ ਗਲੋਟੇ ਬਣਾਏ ਜਾਂਦੇ ਹਨ।



ਉਕਤ ਤਸਵੀਰ ਵਿੱਚ ਤੱਕਲਾ ਨਜ਼ਰ ਆ ਰਿਹਾ ਹੈ।

ਇਲਾਕਾਈ ਵਖਰੇਵੇਂ ਕਾਰਨ ਕਈ ਇਲਾਕਿਆਂ ਵਿੱਚ ਤੱਕਲੇ ਨੂੰ **ਤਰੱਕਲਾ** ਵੀ ਕਿਹਾ ਜਾਂਦਾ ਹੈ। ਤੱਕਲੇ ਵਿੱਚ ਵਾਲ-ਭਰ ਵੀ ਵਿੰਗ ਜਾਂ ਵਲ਼ ਨਹੀਂ ਹੋਣਾ ਚਾਹੀਦਾ। ਜੇਕਰ ਤੱਕਲੇ ਵਿੱਚ ਵਲ਼ ਹੋਵੇਗਾ ਤਾਂ ਸੂਤ ਸਹੀ ਨਹੀਂ ਕੱਤਿਆ ਜਾਂਦਾ। ਪੰਜਾਬੀ ਵਿੱਚ ਇੱਕ ਮੁਹਾਵਰਾ ਵੀ ਹੈ- **ਤੱਕਲੇ ਵਾਂਗੂੰ ਸਿੱਧਾ ਕਰਨਾ**। ਇਸ ਮੁਹਾਵਰੇ ਦਾ ਅਰਥ ਹੈ- ਕੋਈ ਵਿੰਗ ਜਾਂ ਵਲ਼ ਨਾ ਛੱਡਣਾ ਭਾਵ ਬਿਲਕੁੱਲ ਸਿੱਧਾ ਕਰ ਦੇਣਾ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਵੀ ਬਹੁਤ ਥਾਂਵਾਂ 'ਤੇ ਤੱਕਲਾ ਜਾਂ ਤਰੱਕਲਾ ਸ਼ਬਦ ਦਾ ਜ਼ਿਕਰ ਮਿਲਦਾ ਹੈ। ਉਦਾਹਰਨ ਵੱਜੋਂ **ਬਾਰ੍ਹਵੀਂ ਜਮਾਤ** ਦੇ **ਪੰਜਾਬੀ ਲਾਜ਼ਮੀ** ਦੇ ਪਾਠਕ੍ਰਮ ਵਿੱਚ ਸ਼ਾਮਲ **ਅੰਮ੍ਰਿਤਾ ਪ੍ਰੀਤਮ** ਦੀ ਕਵਿਤਾ **'ਵਾਰਸ ਸ਼ਾਹ'** ਵਿੱਚ ਤਰੱਕਲਾ ਸ਼ਬਦ ਦਾ ਜ਼ਿਕਰ ਦੇਖਿਆ ਜਾ ਸਕਦਾ ਹੈ।

ਗਲਿਓਂ ਟੁੱਟੇ ਗੀਤ ਫਿਰ, **ਤਰੱਕਲਿਓਂ** ਟੁੱਟੀ ਤੰਦ।
ਤ੍ਰਿੰਞਣੋਂ ਟੁੱਟੀਆਂ ਸਹੇਲੀਆਂ, ਚਰੱਖੜੇ ਘੂਕਰ ਬੰਦ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

ਲੜੀ ਨੰ : 252

# ਅੱਜ ਦਾ ਸ਼ਬਦ

## ਤੜਾਗੀ

**ਤੜਾਗੀ** ਸ਼ਬਦ ਮੂਲ ਰੂਪ ਵਿੱਚ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ। ਤੜਾਗੀ ਨਵਜੰਮੇ ਮੁੰਡੇ ਦੇ ਲੱਕ ਦੁਆਲ਼ੇ ਬੰਨ੍ਹਿਆ ਜਾਣ ਵਾਲ਼ਾ ਇੱਕ ਧਾਗਾ ਹੁੰਦਾ ਹੈ। ਘੁੰਗਰੂਆਂ, ਕੌਡੀਆਂ, ਪੈਸੇ, ਮਣਕੇ ਅਤੇ ਮੋਤੀਆਂ ਆਦਿ ਨੂੰ ਮੋਟੇ ਕਾਲੇ ਰੰਗ ਦੇ ਰੇਸ਼ਮੀ ਜਾਂ ਸੂਤੀ ਧਾਗੇ ਵਿੱਚ ਪਰੋ ਕੇ ਤੜਾਗੀ ਤਿਆਰ ਕੀਤੀ ਜਾਂਦੀ ਹੈ। ਇਸ ਦੇ ਸਿਰਿਆਂ ਉੱਪਰ ਫੁੰਮਣ ਬਣਾਏ ਜਾਂਦੇ ਹਨ। ਇਸ ਨੂੰ ਸੋਨੇ ਜਾਂ ਚਾਂਦੀ ਦੀ ਜ਼ੰਜੀਰੀ ਦੇ ਰੂਪ ਵਿੱਚ ਵੀ ਤਿਆਰ ਕੀਤਾ ਜਾਂਦਾ ਹੈ। ਤੜਾਗੀ ਦਾਈ ਵੱਲੋਂ ਮੁੰਡੇ ਦੇ ਜਨਮ ਤੋਂ ਤੇਰ੍ਹਵੇਂ ਦਿਨ 'ਬਾਹਰ ਵਧਾਉਣ' ਦੀ ਰਸਮ ਸਮੇਂ ਤੋਹਫ਼ੇ ਵਜੋਂ ਭੇਂਟ ਕੀਤੀ ਜਾਂਦੀ ਹੈ। ਤੜਾਗੀ ਨਵਜੰਮੇ ਬੱਚੇ ਦੇ ਵਿਕਾਸ ਨੂੰ ਮਾਪਣ ਦਾ ਇਕ ਪਰੰਪਰਾਗਤ ਢੰਗ ਹੈ।



ਤੜਾਗੀ ਵਿੱਚ ਸੱਤ ਘੁੰਗਰੂਆਂ, ਪੰਜ ਕੌਡੀਆਂ, ਅੱਠ ਮਣਕੇ ਜਾਂ ਮੋਤੀ ਅਤੇ ਪੈਸੇ ਪਰੋਏ ਜਾਂਦੇ ਹਨ। ਖੇਤਰੀ ਵਖਰੇਵੇਂ ਕਰਕੇ ਤੜਾਗੀ ਤਿਆਰ ਕਰਨ ਦੇ ਤਰੀਕੇ ਵੱਖੋ-ਵੱਖਰੇ ਹਨ। ਇਸ ਤੋਂ ਇਲਾਵਾ ਵਾਣ ਦੇ ਮੰਜੇ ਤਿਆਰ ਕਰਨ ਸਮੇਂ ਸੰਘਿਆਂ ਦੇ ਆਲ਼ੇ-ਦੁਆਲ਼ੇ ਲੰਘਾਈ ਜਾਣ ਵਾਲ਼ੀ ਰੱਸੀ ਨੂੰ ਵੀ ਤੜਾਗੀ ਕਿਹਾ ਜਾਂਦਾ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਤੜਾਗੀ ਸ਼ਬਦ ਦਾ ਜ਼ਿਕਰ ਮਿਲਦਾ ਹੈ। ਬਾਰ੍ਹਵੀਂ ਸ਼੍ਰੇਣੀ ਦੀ ਲਾਜ਼ਮੀ ਪੰਜਾਬੀ ਪਾਠ-ਪੁਸਤਕ ਵਿੱਚ ਗੁਲਜ਼ਾਰ ਸਿੰਘ ਸੰਧੂ ਜੀ ਦੁਆਰਾ ਲਿਖੇ ਲੇਖ 'ਪੰਜਾਬ ਦੇ ਰਸਮ-ਰਿਵਾਜ' ਵਿੱਚ ਤੜਾਗੀ ਸ਼ਬਦ ਦਾ ਜ਼ਿਕਰ ਦੇਖਿਆ ਜਾ ਸਕਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਮਿਤੀ : 12.09.2019 ਲੜੀ ਨੰ : 33

# ਅੱਜ ਦਾ ਸ਼ਬਦ

## ਤਾਨਪੁਰਾ

**ਤਾਨਪੁਰਾ** ਭਾਰਤੀ ਸੰਗੀਤ ਦਾ ਲੋਕਪ੍ਰਿਯ ਤੰਤੀ ਸਾਜ਼ ਹੈ। ਇਹ ਸਾਜ਼ ਚਾਰ ਤਾਰਾਂ ਵਾਲਾ ਹੁੰਦਾ ਹੈ ਅਤੇ ਇਸਦੀ ਸ਼ਕਲ ਸਿਤਾਰ ਨਾਲ ਮਿਲਦੀ-ਜੁਲਦੀ ਹੁੰਦੀ ਹੈ। ਇਸਨੂੰ ਤੰਬੂਰਾ ਵੀ ਕਿਹਾ ਜਾਂਦਾ ਹੈ। ਤਾਨਪੁਰਾ ਸ਼ਬਦ ਦੋ ਸ਼ਬਦਾਂ **ਤਾਨ ਅਤੇ ਪੁਰਾ** ਨੂੰ ਮਿਲਾ ਕੇ ਬਣਾਇਆ ਗਿਆ ਹੈ। **ਤਾਨ** ਦਾ ਅਰਥ ਹੈ-**ਸੁਰ** ਅਤੇ **ਪੁਰਾ** ਦਾ ਅਰਥ ਹੈ-**ਸੰਪੂਰਨ**। ਸੋ ਤਾਨਪੁਰਾ ਦਾ ਅਰਥ ਹੈ **ਸੰਪੂਰਨ ਸੁਰਾਂ ਦਾ ਸਾਜ਼**।



ਇਸਦਾ ਪ੍ਰਯੋਗ ਸ਼ਾਸਤਰੀ ਸੰਗੀਤ ਸਹਿਤ ਹਰ ਤਰ੍ਹਾਂ ਦੇ ਸੰਗੀਤ ਵਿੱਚ ਕੀਤਾ ਜਾਂਦਾ ਹੈ। ਤਾਨਪੁਰਾ ਭਾਰਤੀ ਸੰਗੀਤ ਪਰੰਪਰਾ ਵਿੱਚ ਸੁਰਾਤਮਕ ਆਧਾਰ 'ਤੇ **ਇੰਡੀਅਨ ਮਿਊਜ਼ੀਕਲ ਡਰੋਨ** ਵਜੋਂ ਜਾਣਿਆ ਜਾਂਦਾ ਹੈ। ਇਤਿਹਾਸਕ ਤੌਰ ਉੱਤੇ ਤੰਬੂਰਾ ਜਾਂ ਤਾਨਪੁਰਾ ਨੂੰ ਪ੍ਰਾਚੀਨ ਤੰਬਰੂ ਰਿਸ਼ੀ ਨਾਲ ਜੋੜਿਆ ਜਾਂਦਾ ਹੈ ਅਤੇ ਮੰਨਿਆ ਜਾਂਦਾ ਹੈ ਕਿ ਇਸ ਸਾਜ਼ ਦੀ ਖੋਜ ਪ੍ਰਾਚੀਨ ਕਾਲ ਵਿੱਚ ਤੰਬਰੂ ਨਾਮਕ ਇੱਕ ਰਿਸ਼ੀ ਨੇ ਕੀਤੀ ਸੀ। ਸਿੱਖ ਪਰੰਪਰਾ ਵਿੱਚ ਇਸ ਸਾਜ਼ ਦਾ ਪ੍ਰਚਲਨ ਗੁਰੂ ਗੋਬਿੰਦ ਸਿੰਘ ਜੀ ਦੇ ਕਾਲ ਵਿੱਚ ਵਿਸ਼ੇਸ਼ ਰੂਪ ਵਿੱਚ ਹੋਇਆ।

ਇਸ ਸਾਜ਼ ਦਾ ਜ਼ਿਕਰ ਨੌਵੀਂ ਅਤੇ ਦਸਵੀਂ ਨੂੰ ਪੜ੍ਹਾਏ ਜਾਂਦੇ ਨਾਵਲ '**ਇਕ ਹੋਰ ਨਵਾਂ ਸਾਲ**' ਵਿੱਚ ਆਉਂਦਾ ਹੈ ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

ਪੜ੍ਹੋ ਪੰਜਾਬ
ਮਿਤੀ

ਪੜ੍ਹਾਓ ਪੰਜਾਬ
ਲੜੀ ਨੰ : 277

# ਅੱਜ ਦਾ ਸ਼ਬਦ

## ਤਿਉਰ/ਤੇਵਰ

'ਤਿਉਰ' ਦੇ ਕੋਸ਼ਗਤ ਅਰਥ ਹਨ-ਤੋਹਫ਼ੇ ਵਜੋਂ ਦਿੱਤੇ ਗਏ ਤਿੰਨ ਕੱਪੜੇ । ਇਸ ਨੂੰ 'ਤੇਵਰ' ਵੀ ਕਿਹਾ ਜਾਂਦਾ ਹੈ । 'ਤੇਵਰ' 'ਤੇ' ਅਤੇ 'ਵਰ' ਦੀ ਸੰਧੀ ਤੋਂ ਬਣਿਆ ਹੈ । 'ਤੇ' ਦਾ ਭਾਵ ਹੈ-ਤਿੰਨ ਅਤੇ 'ਵਰ' ਦਾ ਭਾਵ ਹੈ-ਕੱਪੜਾ । ਵਿਆਹ-ਸ਼ਾਦੀ ਜਾਂ ਸ਼ਗਨਾਂ ਦੇ ਮੌਕਿਆਂ ਸਮੇਂ ਰਿਸ਼ਤੇਦਾਰ ਔਰਤਾਂ ਅਤੇ ਲਾਗੀਆਂ ਨੂੰ ਸਿਰ, ਗਲ਼ ਅਤੇ ਤੇੜ ਦੇ ਤਿੰਨ ਕੱਪੜੇ ਤੋਹਫ਼ੇ ਵਜੋਂ ਦਿੱਤੇ ਜਾਂਦੇ ਹਨ । ਇਹੋ ਜਿਹੇ ਮੌਕੇ ਤੇ ਜਵਾਈ ਨੂੰ ਵੀ ਤਿੰਨ ਕੱਪੜੇ ਦੇਣ ਦਾ ਰਿਵਾਜ਼ ਹੈ । ਔਰਤਾਂ ਲਈ ਇਹ ਤਿੰਨ ਕੱਪੜੇ ਚੁੰਨੀ, ਕੁੜਤੀ ਤੇ ਘੱਗਰਾ ਹੁੰਦੇ ਸਨ ਪ੍ਰੰਤੂ ਅੱਜਕੱਲ੍ਹ ਘੱਗਰੇ ਦੀ ਥਾਂ ਸਲਵਾਰ ਨੇ ਲੈ ਲਈ ਹੈ । ਮਰਦਾਂ ਲਈ ਪੱਗ, ਕੁੜਤਾ ਤੇ ਚਾਦਰਾ ਹੁੰਦੇ ਸਨ ਪ੍ਰੰਤੂ ਹੁਣ ਕੁੜਤੇ ਦੀ ਥਾਂ ਤੇ ਸ਼ਰਟ ਅਤੇ ਚਾਦਰੇ ਦੀ ਥਾਂ ਤੇ ਪਜ਼ਾਮਾ ਜਾਂ ਪੈਂਟ ਵੀ ਦਿੱਤੀ ਜਾਂਦੀ ਹੈ । ਤਿਉਰ ਜਾਂ ਤੇਵਰ ਦੀ ਇੱਕ ਵਿਸ਼ੇਸ਼ਤਾ ਇਹ ਹੈ ਕਿ ਤਿੰਨੇ ਕੱਪੜੇ ਅਲੱਗ-ਅਲੱਗ ਤਿੰਨ ਰੰਗਾਂ ਦੇ ਹੁੰਦੇ ਸਨ । ਪ੍ਰੰਤੂ ਅੱਜ-ਕੱਲ੍ਹ ਤਿਉਰ/ਤੇਵਰ ਦੀ ਥਾਂ ਆਧੁਨਿਕ ਸੂਟਾਂ ਨੇ ਲੈ ਲਈ ਹੈ ।



ਇਸ ਤਸਵੀਰ ਵਿੱਚ ਤਿਉਰ ਦੇ ਤਿੰਨ ਕੱਪੜੇ (ਚੁੰਨੀ,ਕੁੜਤੀ,ਸਲਵਾਰ) ਨਜ਼ਰ ਆ ਰਹੇ ਹਨ ।

ਗਿਆਰ੍ਹਵੀਂ ਜਮਾਤ ਦੀ 'ਲਾਜ਼ਮੀ ਪੰਜਾਬੀ' ਦੀ ਪਾਠ-ਪੁਸਤਕ ਵਿੱਚ ਲੋਕ-ਸਾਹਿਤ ਦੇ ਰੂਪ ਘੋੜੀਆਂ ਵਿੱਚ ਇਸ ਸ਼ਬਦ ਦੀ ਵਰਤੋਂ ਇਸ ਪ੍ਰਕਾਰ ਹੋਈ ਹੈ :

ਪੰਜ ਰੁਪਈਏ ਦਾਈਆਂ ਤੇ ਮਾਈਆਂ , ਪੱਟ ਦਾ ਤੇਵਰ ਸਕੀਆਂ ਭੈਣਾਂ ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਤ੍ਰਿੰਞਣ

**ਤ੍ਰਿੰਞਣ** ਸ਼ਬਦ ਦੀ ਉਤਪਤੀ ਦੋ ਸ਼ਬਦਾਂ **ਤ੍ਰਿਯ** ਅਤੇ **ਘਨ** ਤੋਂ ਹੋਈ ਹੈ। **ਮਹਾਨ ਕੋਸ਼** ਅਨੁਸਾਰ **ਤ੍ਰਿਯ** ਦਾ ਅਰਥ ਹੈ- **ਔਰਤ, ਇਸਤਰੀ ਜਾਂ ਨਾਰੀ** ਅਤੇ **ਘਨ** ਦਾ ਅਰਥ ਹੈ- **ਸਮੂਹ ਜਾਂ ਟੋਲਾ**। ਸੋ ਤ੍ਰਿੰਞਣ ਤੋਂ ਭਾਵ ਹੈ-**ਇਸਤਰੀਆਂ ਦਾ ਟੋਲਾ**। ਪੰਜਾਬੀ ਸੱਭਿਆਚਾਰ ਵਿੱਚ ਸੂਤ ਕੱਤਣ, ਕਢਾਈ ਕਰਨ ਜਾਂ ਕਸੀਦਾਕਾਰੀ ਦੇ ਮੰਤਵ ਲਈ ਜੁੜੀਆਂ ਇਸਤਰੀਆਂ ਦੇ ਇਕੱਠ ਨੂੰ **ਤ੍ਰਿੰਞਣ** ਕਿਹਾ ਜਾਂਦਾ ਹੈ।



ਤ੍ਰਿੰਞਣ ਪੰਜਾਬੀ ਸੱਭਿਆਚਾਰ ਦੀ ਇੱਕ ਸੰਸਥਾ ਹੈ। ਇਸ ਨੂੰ ਪੰਜਾਬੀ ਔਰਤਾਂ/ਕੁੜੀਆਂ ਦੀ ਇੱਕ ਤਰ੍ਹਾਂ ਦੀ ਮਹਿਫ਼ਿਲ ਕਿਹਾ ਜਾ ਸਕਦਾ ਹੈ। ਕਿਸੇ ਸਮੇਂ ਕੁਆਰੀਆਂ, ਵਿਆਹੀਆਂ, ਅੱਧਖੜ੍ਹ, ਬਜ਼ੁਰਗ ਆਦਿ ਹਰ ਤਰ੍ਹਾਂ ਦੀਆਂ ਇਸਤਰੀਆਂ ਤ੍ਰਿੰਞਣ ਵਿੱਚ ਜੁੜਿਆ ਕਰਦੀਆਂ ਸਨ। ਇਹ ਇਸਤਰੀਆਂ ਚਰਖ਼ਾ ਕੱਤਣ ਤੇ ਚਾਦਰਾਂ/ਫੁਲਕਾਰੀਆਂ ਕੱਢਣ ਦੇ ਨਾਲ-ਨਾਲ ਹਾਸੇ-ਠੱਠੇ, ਬੁਝਾਰਤਾਂ, ਬਾਤਾਂ ਅਤੇ ਲੋਕ-ਗੀਤਾਂ ਰਾਹੀਂ ਮਨ-ਪਰਚਾਵਾ ਵੀ ਕਰਦੀਆਂ ਸਨ।

ਨੌਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਅੰਮ੍ਰਿਤਾ ਪ੍ਰੀਤਮ** ਦੁਆਰਾ ਲਿਖੀ ਕਵਿਤਾ ਦਾ ਸਿਰਲੇਖ ਹੀ **'ਤ੍ਰਿੰਞਣ' ਹੈ**

ਜੋ ਪਾਣੀ ਅੱਜ ਪੱਤਣੋਂ ਲੰਘੇ
ਫੇਰ ਨਾ ਆਵੇ ਭਲ਼ਕੇ
ਬੇੜੀ ਦਾ ਪੂਰ, **ਤ੍ਰਿੰਞਣ** ਦੀਆਂ ਕੁੜੀਆਂ
ਫੇਰ ਨਾ ਬੈਠਣ ਰਲ਼ ਕੇ।

ਛੇਵੀਂ ਜਮਾਤ ਦੇ ਪਾਠਕ੍ਰਮ ਵਿੱਚ ਸ਼ਾਮਲ **ਫ਼ਿਰੋਜ਼ਦੀਨ ਸ਼ਰਫ਼** ਦੀ ਲਿਖੀ ਕਵਿਤਾ '**ਦੇਸ ਪੰਜਾਬ**' ਵਿੱਚ ਵੀ ਇਸ ਸ਼ਬਦ ਦਾ ਜ਼ਿਕਰ ਆਉਂਦਾ ਹੈ:

ਜੁੜ ਮਟਿਆਰਾਂ **ਤ੍ਰਿੰਞਣਾਂ** ਦੇ ਵਿੱਚ, ਚਰਖ਼ੇ ਬੈਠ ਘੁਕਾਵਣ।
ਨਾਜ਼ਕ ਬਾਂਹ ਹੁਲਾਰ ਪਿਆਰੀ, ਤੰਦ ਤਰੱਕਲੇ ਪਾਵਣ।

**ਸਕੂਲ ਸਿੱਖਿਆ ਵਿਭਾਗ , ਪੰਜਾਬ**


Scanned by CamScanner

# ਅੱਜ ਦਾ ਸ਼ਬਦ

## ਤਿਲ

ਤਿਲ ਸ਼ਬਦ ਇਕ ਬਹੁ-ਅਰਥਕ ਸ਼ਬਦ ਹੈ। ਇਹ ਸ਼ਬਦ ਦਾ ਮੂਲ ਰੂਪ ਵਿਚ ਸੰਸਕ੍ਰਿਤ ਭਾਸ਼ਾ ਦੇ ਸ਼ਬਦ ਤਿਲਾ (tila) ਤੋਂ ਬਣਿਆ ਹੈ। ਪਹਿਲੇ ਅਰਥਾਂ ਵਿਚ ਇਹ ਇਕ ਤਰ੍ਹਾਂ ਦਾ ਬੀਜ ਹੁੰਦਾ ਹੈ, ਜਿਸ ਵਿੱਚੋਂ ਤੇਲ ਕੱਢਿਆ ਜਾਂਦਾ ਹੈ।

ਇਸ ਬੀਜ ਦਾ ਆਕਾਰ ਬਹੁਤ ਛੋਟਾ ਹੋਣ ਕਰਕੇ ਥੋੜ੍ਹੀ ਜਿਹੀ ਵਸਤੂ ਲਈ 'ਤਿਲ ਮਾਤਰ' ਜਾਂ 'ਤਿਲ ਭਰ' ਸ਼ਬਦ ਵਰਤ ਲਿਆ ਜਾਂਦਾ ਹੈ। ਇਹ ਤਿਲ ਪੰਜਾਬ ਦੇ ਲੋਕ-ਤਿਉਹਾਰ ਲੋਹੜੀ ਦੇ ਮੌਕੇ 'ਤੇ ਲੋਹੜੀ ਵਿਚ ਸੁੱਟ ਕੇ ਗੀਤ ਗਾਇਆ ਜਾਂਦਾ ਹੈ -

ਈਸ਼ਰ ਆ ਦਲਿੱਦਰ ਜਾਹ
ਦਲਿੱਦਰ ਦੀ ਜੜ੍ਹ ਚੁੱਲ੍ਹੇ ਪਾ



ਉਕਤ ਤਸਵੀਰ ਵਿੱਚ ਤਿਲ (ਬੀਜ) ਨਜ਼ਰ ਆ ਰਹੇ ਹਨ।

ਦੂਜੇ ਅਰਥਾਂ ਵਿੱਚ ਸਰੀਰ ਤੇ ਪਏ ਕਾਲੇ ਰੰਗ ਦੇ ਨਿੱਕੇ ਜਿਹੇ ਨਿਸ਼ਾਨ ਨੂੰ ਵੀ ਤਿਲ ਕਿਹਾ ਜਾਂਦਾ ਹੈ। ਅਸਲ ਵਿਚ ਇਸ ਨਿਸ਼ਾਨ ਦਾ ਰੰਗ ਕਾਲਾ ਹੋਣ ਕਰਕੇ ਅਤੇ ਬਹੁਤ ਛੋਟਾ ਹੋਣ ਕਰਕੇ ਹੀ ਇਸ ਨੂੰ ਤਿਲ ਕਹਿ ਦਿੱਤਾ ਜਾਂਦਾ ਹੈ। ਸਰੀਰ ਤੇ ਪਏ ਨਿੱਕੇ ਜਿਹੇ ਕਾਲੇ ਨਿਸ਼ਾਨ ਨੂੰ ਕਈ ਇਲਾਕਿਆਂ ਵਿਚ ਤਿਲ ਦੀ ਬਜਾਏ **ਤਿਣ** ਵੀ ਕਹਿ ਦਿੱਤਾ ਜਾਂਦਾ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਤਿਲ** ਸ਼ਬਦ ਦਾ ਜ਼ਿਕਰ ਉਕਤ ਸਾਰੇ ਅਰਥਾਂ ਵਿੱਚ ਮਿਲਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਤੁੱਕਾ

**ਤੁੱਕਾ** ਸ਼ਬਦ ਦੇ ਪੰਜਾਬੀ ਵਿੱਚ ਕਈ ਅਰਥ ਹਨ। ਕਿੱਕਰ ਦੇ ਫ਼ਲ ਜਾਂ ਫ਼ਲੀ ਨੂੰ ਤੁੱਕਾ ਕਿਹਾ ਜਾਂਦਾ ਹੈ। ਭਾਈ ਕਾਨ੍ਹ ਸਿੰਘ ਨਾਭਾ ਦੁਆਰਾ ਰਚਿਤ **ਮਹਾਨ ਕੋਸ਼** ਅਨੁਸਾਰ ਮੱਕੀ ਦੇ ਗੁੱਲ ਨੂੰ ਵੀ, ਜਿਸ ਉਪਰੋਂ ਦਾਣੇ ਲਾਹੇ ਗਏ ਹੋਣ, ਤੁੱਕਾ ਕਿਹਾ ਜਾਂਦਾ ਹੈ।

ਫ਼ਾਰਸੀ ਵਿੱਚ ਤੀਰ ਨੂੰ ਵੀ ਤੁੱਕਾ ਕਿਹਾ ਜਾਂਦਾ ਹੈ। ਇਹ ਤੀਰ ਦੀ ਨੋਕ ਖੁੰਢੀ ਕੀਤੀ ਗਈ ਹੁੰਦੀ ਹੈ। ਇਹ ਤੀਰ ਬਹੁਤ ਹੌਲਾ ਹੁੰਦਾ ਹੈ। ਛੇਤੀ ਕੀਤਿਆਂ ਇਹ ਤੀਰ ਸਰੀਰ ਵਿਚ ਨਹੀਂ ਖੁੱਭਦਾ। ਜੇਕਰ ਖੁੱਭ ਜਾਵੇ ਤਾਂ ਇਸਦੀ ਨੋਕ ਕੁੰਡੀ ਵਾਲ਼ੀ ਹੋਣ ਕਰਕੇ ਇਹ ਸਰੀਰ ਵਿੱਚੋਂ ਕੱਢਣਾ ਔਖਾ ਹੋ ਜਾਂਦਾ ਹੈ।

ਉਕਤ ਅਰਥਾਂ ਦੇ ਆਧਾਰ 'ਤੇ ਪੰਜਾਬੀ ਵਿੱਚ ਇੱਕ ਅਖਾਣ ਵੀ ਪ੍ਰਚੱਲਿਤ ਹੈ-

ਚੱਲ ਗਿਆ ਤਾਂ ਤੀਰ
ਨਹੀਂ ਤਾਂ ਤੁੱਕਾ ਹੀ ਸਹੀ



ਉਕਤ ਤਸਵੀਰ ਵਿੱਚ ਕਿੱਕਰ ਦੇ ਤੁੱਕੇ ਦਿਖਾਈ ਦੇ ਰਹੇ ਹਨ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਤੁੱਕਾ** ਸ਼ਬਦ ਦਾ ਜ਼ਿਕਰ ਮਿਲਦਾ ਹੈ। ਉਦਾਹਰਨ ਵਜੋਂ **ਬਾਰ੍ਹਵੀਂ** ਜਮਾਤ ਦੇ **ਪੰਜਾਬੀ ਲਾਜ਼ਮੀ** ਦੇ ਪਾਠਕ੍ਰਮ ਵਿੱਚ ਸ਼ਾਮਲ ਪ੍ਰੋ. ਮੋਹਨ ਸਿੰਘ ਦੁਅਰਾ ਰਚਿਤ ਕਵਿਤਾ **'ਤਾਜ ਮਹਲ'** ਵਿੱਚ ਤੁੱਕਾ ਸ਼ਬਦ ਦਾ ਜ਼ਿਕਰ ਦੇਖਿਆ ਜਾ ਸਕਦਾ ਹੈ -

ਬੋਕਿਆਂ ਵਰਗੇ ਪੇਟ ਉਹਨਾਂ ਦੇ ਤੁੱਕਿਆਂ ਵਰਗੇ ਗਾਟੇ।
ਛਾਲੇ ਛਾਲੇ ਹੱਥ ਉਨ੍ਹਾਂ ਦੇ ਪੈਰ ਬਿਆਈਆਂ ਪਾਟੇ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਤੋਸ਼ਾ

**ਤੋਸ਼ਾ** ਮੂਲ ਰੂਪ ਵਿੱਚ **ਫ਼ਾਰਸੀ** ਭਾਸ਼ਾ ਦਾ ਸ਼ਬਦ ਹੈ। ਤੋਸ਼ਾ ਫ਼ਾਰਸੀ ਭਾਸ਼ਾ ਦੇ ਸ਼ਬਦ **ਤੋਸ਼ਹ** ਤੋਂ ਬਣਿਆ ਹੈ, ਜਿਸ ਦਾ ਅਰਥ ਹੈ- ਸਫ਼ਰ ਲਈ ਖਾਣ-ਪੀਣ ਦਾ ਸਮਾਨ ਜਾਂ ਰਸਤੇ ਲਈ ਖ਼ੁਰਾਕ। ਉਹ ਭੋਜਨ ਜਾਂ ਖਾਣ-ਪੀਣ ਦਾ ਸਮਾਨ, ਜਿਸਨੂੰ ਮੁਸਾਫ਼ਿਰ ਸਫ਼ਰ 'ਤੇ ਜਾਣ ਸਮੇਂ ਨਾਲ਼ ਲੈ ਕੇ ਤੁਰਦੇ ਹਨ, ਉਸਨੂੰ ਤੋਸ਼ਾ ਕਿਹਾ ਜਾਂਦਾ ਹੈ। ਜਿਸ ਥੈਲੇ ਵਿੱਚ ਜਾਂ ਜਿਸ ਵਿੱਚ ਤੋਸ਼ਾ ਰੱਖਿਆ ਜਾਂ ਬੰਨ੍ਹਿਆਂ ਜਾਂਦਾ ਹੈ, ਉਸਨੂੰ ਤੋਸਾਦਾਨ ਕਿਹਾ ਜਾਂਦਾ ਹੈ। ਕਈ ਇਲਾਕਿਆਂ ਵਿੱਚ ਉੱਪਭਸ਼ਾਈ ਪ੍ਰਭਾਵ ਅਧੀਨ ਤੋਸ਼ਾ ਨੂੰ **ਤੋਸਾ** ਵੀ ਉਚਾਰਿਆ ਜਾਂਦਾ ਹੈ।



ਇਸ ਤੋਂ ਇਲਾਵਾ ਰਸਤੇ ਦੇ ਖ਼ਰਚ, ਸਫ਼ਰ ਖ਼ਰਚ , ਖ਼ਜ਼ਾਨੇ ਜਾਂ ਰਾਹਦਾਰੀ ਨੂੰ ਵੀ ਤੋਸ਼ਾ ਕਿਹਾ ਜਾਂਦਾ ਹੈ। ਮੌਤ ਦੇ ਨਾਮ 'ਤੇ ਦਿੱਤਾ ਗਿਆ ਭੋਜਨ ਵੀ ਤੋਸ਼ਾ ਜਾਂ ਤੋਸਾ ਅਖਵਾਉਂਦਾ ਹੈ। ਤੋਸ਼ਾ ਇੱਕ ਮਠਿਆਈ ਦਾ ਨਾਮ ਵੀ ਹੈ।

ਤੋਸ਼ਾ ਸ਼ਬਦ ਨਾਲ਼ ਹੀ ਖ਼ਾਨਾ ਪਿਛੇਤਰ ਲਗਾ ਕੇ ਤੋਸ਼ਾਖ਼ਾਨਾ ਸ਼ਬਦ ਬਣਇਆ ਜਾਂਦਾ ਹੈ। ਜਿੱਥੇ ਖਾਣ-ਪੀਣ ਦੇ ਸਮਾਨ ਨੂੰ ਸੰਭਾਲ਼ ਕੇ ਰੱਖਿਆ ਜਾਂਦਾ ਹੈ, ਉਸਨੂੰ ਤੋਸਾਖ਼ਾਨਾ ਜਾਂ ਤੋਸ਼ਾਖ਼ਾਨਾ ਕਿਹਾ ਜਾਂਦਾ ਹੈ।

**ਦਸਵੀਂ** ਸ਼੍ਰੇਣੀ ਦੀ ਵੰਨਗੀ ਪਾਠ-ਪੁਸਤਕ ਵਿੱਚ **ਵਰਿਆਮ ਸਿੰਘ ਸੰਧੂ** ਜੀ ਦੀ ਕਹਾਣੀ **'ਅੰਗ-ਸੰਗ'** ਵਿੱਚ **ਤੋਸਾ** ਖਾਣ-ਪੀਣ ਦੇ ਸਮਾਨ ਲਈ ਵਰਤਿਆ ਗਿਆ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਮਿਤੀ : 03.09.2019 ਲੜੀ ਨੰ : 25

# ਅੱਜ ਦਾ ਸ਼ਬਦ

## ਤੋਲ਼ਾ

**ਤੋਲ਼ਾ** ਭਾਰਤ ਅਤੇ ਦੱਖਣੀ ਏਸ਼ੀਆ ਵਿੱਚ ਵਰਤੀ ਜਾਂਦੀ ਵਜ਼ਨ ਦੀ ਇੱਕ ਪਰੰਪਰਾਗਤ ਇਕਾਈ ਹੈ। ਇਹ ਆਧੁਨਿਕ **11 ਗਰਾਮ 664 ਮਿਲੀਗਰਾਮ** ਦੇ ਬਰਾਬਰ ਹੁੰਦਾ ਸੀ। ਭਾਰਤੀ ਲੋਕ ਅੱਜ ਵੀ ਚਾਂਦੀ ਅਤੇ ਸੋਨੇ ਦੇ ਗਹਿਣੇ ਖ਼ਰੀਦਣ ਅਤੇ ਵੇਚਣ ਲਈ ਇਸ ਇਕਾਈ ਦੀ ਵਰਤੋਂ ਕਰਦੇ ਹਨ, ਪਰ ਅੱਜ ਦਾ **ਤੋਲ਼ਾ 10 ਗਰਾਮ** ਦੇ ਬਰਾਬਰ ਹੈ।ਉਚਾਰਨ ਪੱਖੋਂ ਇਲਾਕਾਈ ਵਖਰੇਵੇਂ ਕਾਰਨ ਕਈ ਖੇਤਰਾਂ ਵਿੱਚ ਇਸਨੂੰ **ਤੋਲਾ** ਵੀ ਉਚਾਰਿਆ ਜਾਂਦਾ ਹੈ।ਇਸ ਨਾਲ਼ ਸੰਬੰਧਤ ਵਜ਼ਨ ਦੀਆਂ ਹੋਰ ਵੀ ਬਹੁਤ ਸਾਰੀਆਂ ਪਰੰਪਰਾਗਤ ਇਕਾਈਆਂ ਹਨ।



ਉਪਰੋਕਤ ਤਸਵੀਰ ਵਿੱਚ ਦਿਖਾਈ ਦੇ ਰਿਹਾ ਵੱਟਾ ਇੱਕ ਤੋਲ਼ਾ ਹੈ।

ਚੌਲ ਦੇ ਅੱਠ ਦਾਣਿਆਂ ਦੇ ਬਰਾਬਰ ਵਜ਼ਨ ਨੂੰ ਇੱਕ **ਰੱਤੀ** ਕਿਹਾ ਜਾਂਦਾ ਹੈ। **ਅੱਠ ਰੱਤੀਆਂ** ਦਾ ਇੱਕ **ਮਾਸਾ** ਅਤੇ **ਬਾਰਾਂ ਮਾਸੇ** ਦਾ ਇੱਕ **ਤੋਲ਼ਾ** ਹੁੰਦਾ ਹੈ ।**ਪੰਜ ਤੋਲ਼ੇ** ਦਾ **ਇੱਕ ਛਟਾਂਕ**, **ਚਾਰ ਛਟਾਂਕਾਂ** ਦਾ ਇੱਕ **ਪਾਅ ਜਾਂ ਪਾਈਆ** ਅਤੇ **ਚਾਰ ਪਾਅ** ਜਾਂ **ਸੋਲਾਂ ਛਟਾਂਕਾਂ** ਦਾ **ਇੱਕ ਸੇਰ** ਹੁੰਦਾ ਹੈ। **ਪੰਜ ਸੇਰ** ਦੀ ਇੱਕ **ਪੰਸੇਰੀ**, **ਦੋ ਪੰਸੇਰੀਆਂ** ਦੀ ਇੱਕ **ਧੜੀ** ਅਤੇ **ਦੋ ਧੜੀਆਂ** ਦੀ ਇੱਕ **ਧੌਣ** ਹੁੰਦੀ ਹੈ। **ਦੋ ਧੌਣ** ਦਾ **ਇੱਕ ਮਣ** ਅਤੇ **ਢਾਈ ਮਣ** ਦਾ **ਇੱਕ ਕਵਿੰਟਲ** ਹੁੰਦਾ ਹੈ।

ਦਸਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਗਿਆਨੀ ਗੁਰਦਿੱਤ ਸਿੰਘ ਦੁਆਰਾ ਲਿਖੇ ਨਿਬੰਧ **'ਮੇਰੇ ਵੱਡੇ-ਵਡੇਰੇ'** ਵਿੱਚ **ਧੜੀ** ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਨੌਵੀਂ-ਦਸਵੀਂ ਜਮਾਤਾਂ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਇੱਕ ਮੁਹਾਵਰਾ ਵੀ ਹੈ-**ਪਲ ਵਿੱਚ ਤੋਲ਼ਾ, ਪਲ ਵਿੱਚ ਮਾਸਾ ਹੋਣਾ**, ਜਿਸਦਾ ਅਰਥ ਹੈ **ਜਲਦੀ ਮਨ ਬਦਲਦੇ ਰਹਿਣਾ**।ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਵਜ਼ਨ ਦੀਆਂ ਇਕਾਈਆਂ ਦੇ ਲਗਭਗ ਇਹਨਾਂ ਸਾਰੇ ਸ਼ਬਦਾਂ ਦੀ ਵਰਤੋਂ ਹੋਈ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

ਪੜ੍ਹੋ ਪੰਜਾਬ | ਪੜ੍ਹਾਓ ਪੰਜਾਬ

ਲੜੀ ਨੰ : 164

# ਅੱਜ ਦਾ ਸ਼ਬਦ

## ਥਾਨ

**ਥਾਨ, ਸੰਸਕ੍ਰਿਤ ਭਾਸ਼ਾ** ਦੇ ਸ਼ਬਦ **ਅਸਥਾਨ ਜਾਂ ਸਥਾਨ** ਤੋਂ ਆਇਆ ਹੈ। **ਅਸਥਾਨ** ਦਾ ਅਰਥ ਹੈ- **ਥਾਂ, ਜਗ੍ਹਾ, ਠਹਿਰਣ ਜਾਂ ਰਹਿਣ ਦਾ ਟਿਕਾਣਾ**। ਅਸਲ ਵਿੱਚ **ਥਾਨ ਜਾਂ ਥਾਂ** ਸ਼ਬਦ ਸੰਸਕ੍ਰਿਤ ਭਾਸ਼ਾ ਦੇ ਸ਼ਬਦ **ਸਥਾਨ** ਤੋਂ ਸੁੰਗੜ ਕੇ ਬਣਿਆ ਹੈ, ਇਸ ਪ੍ਰਕਿਰਿਆ ਨੂੰ ਭਾਸ਼ਾ ਵਿਗਿਆਨ ਵਿੱਚ **ਧੁਨੀ ਸੰਗੋੜ** ਕਿਹਾ ਜਾਂਦਾ ਹੈ। ਹਾਥੀਖਾਨੇ ਵਿੱਚ ਹਾਥੀਆਂ ਨੂੰ ਬੰਨ੍ਹ ਕੇ ਖੜ੍ਹਾਉਣ ਵਾਲੀ ਜਗ੍ਹਾ ਨੂੰ ਵੀ **ਥਾਨ** ਕਿਹਾ ਜਾਂਦਾ ਹੈ। ਪੰਜਾਬੀ ਸੱਭਿਆਚਾਰ ਵਿੱਚ ਵੱਖ-ਵੱਖ ਥਾਵਾਂ 'ਤੇ ਵਸਦੇ ਪੰਜਾਬੀ **ਅਸਥਾਨ** ਸ਼ਬਦ ਲਈ- **ਸਥਾਨ, ਥਾਨ, ਥਾਂ, ਜਗ੍ਹਾ** ਆਦਿ ਵੱਖ-ਵੱਖ ਸ਼ਬਦਾਂ ਦੀ ਵਰਤੋਂ ਕਰਦੇ ਹਨ।



ਉਪਰੋਕਤ ਤਸਵੀਰ ਵਿੱਚ ਕੱਪੜੇ ਦੇ ਵੱਖ-ਵੱਖ ਰੰਗਾਂ ਦੇ ਥਾਨ ਦਿਖਾਈ ਦੇ ਰਹੇ ਹਨ।

ਨਿਸ਼ਚਤ ਲੰਬਾਈ ਵਾਲੇ ਵਲੇਟੇ ਜਾਂ ਤਹਿ ਕੀਤੇ **ਕੋਰੇ ਕੱਪੜੇ** ਨੂੰ ਵੀ **ਥਾਨ** ਕਿਹਾ ਜਾਂਦਾ ਹੈ। ਪੁਰਾਣੇ ਸਮੇਂ ਵਿੱਚ ਲੋਕ ਕੱਪੜੇ ਦਾ ਪੂਰਾ ਇੱਕ ਥਾਨ ਹੀ ਖ਼ਰੀਦ ਲੈਂਦੇ ਸਨ ਅਤੇ ਸਾਰਾ ਪਰਿਵਾਰ ਉਸ ਵਿੱਚੋਂ ਇੱਕ ਹੀ ਤਰ੍ਹਾਂ ਦੇ ਕੱਪੜੇ ਸਵਾ ਲੈਂਦੇ ਸਨ।

ਦਸਵੀਂ ਸ਼੍ਰੇਣੀ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਗੁਰਬਖ਼ਸ਼ ਸਿੰਘ ਪ੍ਰੀਤਲੜੀ** ਦੀ ਕਹਾਣੀ **ਬੰਮ ਬਹਾਦਰ** ਵਿੱਚ **ਥਾਨ** ਸ਼ਬਦ ਜਾ ਜ਼ਿਕਰ ਕੀਤਾ ਗਿਆ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ : 285

# ਅੱਜ ਦਾ ਸ਼ਬਦ

## ਥਿਤ

ਥਿਤ ਦੇ ਅਰਥ ਹਨ-ਅਚਲ, ਸਥਿਰ, ਕਾਇਮ ਜਾਂ ਠਹਿਰਿਆ ਹੋਇਆ। ਥਿਤ ਨੂੰ ਤਿਥੀ ਦੇ ਵਿਕ੍ਰਿਤ ਰੂਪ ਵਿੱਚ ਵੀ ਵਰਤਿਆ ਜਾਂਦਾ ਹੈ , ਜਿਸ ਦੇ ਅਰਥ ਹਨ- ਤਾਰੀਖ਼, ਰੁੱਤ, ਮਿਤੀ ਆਦਿ। ਥਿਤ ਦੇ ਅਰਥ ਚੰਨ ਦੇ ਵਧਣ-ਘਟਣ ਅਨੁਸਾਰ ਹੋਣ ਵਾਲੇ ਦਿਨ, ਮਿਤੀਆਂ ਹਨ। ਪੰਜਾਬੀ ਹਿੰਦੀ ਦੀਆਂ ਜੰਤਰੀਆਂ ਵਿੱਚ 'ਸੁਧੀ', 'ਵਦੀ' ਸ਼ਬਦਾਂ ਦਾ ਪ੍ਰਯੋਗ ਆਮ ਕੀਤਾ ਜਾਂਦਾ ਹੈ। ਇਹਨਾਂ 'ਸੁਧੀ', 'ਵਦੀ' ਸ਼ਬਦਾਂ ਦਾ ਸੰਬੰਧ ਵੀ ਤਿਥੀਆਂ ਜਾਂ ਤਿਥ ਨਾਲ ਹੈ। 'ਸੁਧੀ' ਸ਼ਬਦ ਚਾਨਣ ਪੱਖ ਲਈ ਅਤੇ 'ਵਧੀ' ਸ਼ਬਦ ਹਨੇਰੇ ਪਖ ਲਈ ਵਰਤਿਆ ਜਾਂਦਾ ਹੈ।



ਥਿਤ ਜਾਂ ਥਿਤਾਂ ਦੀ ਗਿਣਤੀ ਚਾਨਣ ਜਾਂ ਹਨੇਰੇ ਦੇ ਪੱਖਾਂ ਵਿੱਚ ਪੰਦਰਾਂ-ਪੰਦਰਾਂ ਹੈ, ਇਸ ਲਈ 'ਥਿਤ' ਸ਼ਬਦ ਪੰਦਰਾਂ ਦੀ ਗਿਣਤੀ ਲਈ ਵੀ ਵਰਤਿਆਂ ਜਾਂਦਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਰਚਿਤ ਬਾਣੀ ਸੁਖਮਨੀ ਸਾਹਿਬ ਵਿੱਚ ਵੀ ਥਿਤ ਸ਼ਬਦ ਦਾ ਜ਼ਿਕਰ ਕੀਤਾ ਗਿਆ ਹੈ।

ਥਿਤਿ ਪਾਈ ਚੂਕੇ ਭ੍ਰਮ ਗਵਨਾ।।

ਸਕੂਲ ਸਿੱਖਿਆ ਵਿਭਾਗ , ਪੰਜਾਬ

## ਅੱਜ ਦਾ ਸ਼ਬਦ

### ਦਸਹਿਰਾ

**ਦਸਹਿਰਾ,** ਭਾਰਤ ਵਿਚ ਮਨਾਇਆ ਜਾਣ ਵਾਲਾ ਇੱਕ **ਤਿਉਹਾਰ** ਹੈ। **ਦਸਹਿਰਾ,** ਅੱਸੂ ਮਹੀਨੇ ਦੇ ਪਹਿਲੇ ਪੱਖ ਦੀ ਦਸਵੀਂ ਤਿਥੀ ਨੂੰ ਮਨਾਇਆ ਜਾਂਦਾ ਹੈ। **ਭਗਵਾਨ ਰਾਮ** ਨੇ ਇਸ ਦਿਨ ਲੰਕਾ ਦੇ ਰਾਜੇ ਰਾਵਣ ਦਾ ਵਧ ਕੀਤਾ ਸੀ। **ਦਸਹਿਰਾ, ਸੱਚਾਈ** ਦੀ **ਬੁਰਾਈ** 'ਤੇ ਜਿੱਤ ਦੇ ਪ੍ਰਤੀਕ ਵਜੋਂ ਮਨਾਇਆ ਜਾਂਦਾ ਹੈ। ਇਸ ਦਿਨ **ਦਸ ਸਿਰਾਂ ਵਾਲੇ ਰਾਵਣ** ਦਾ ਵਿਸ਼ਾਲ ਪੁਤਲਾ ਬਣਾ ਕੇ ਉਸ ਨੂੰ ਸਾੜਿਆ ਜਾਂਦਾ ਹੈ। ਰਾਵਣ ਦੇ ਦਸ ਸਿਰ ਦਸ ਪ੍ਰਕਾਰ ਦੇ ਵਕਾਰਾਂ- **ਕਾਮ, ਕ੍ਰੋਧ, ਲੋਭ, ਮੋਹ, ਮਦ, ਮਤਸਰ, ਅਹੰਕਾਰ, ਆਲਸ, ਹਿੰਸਾ ਅਤੇ ਚੋਰੀ** ਦੇ ਪ੍ਰਤੀਕ ਹਨ। ਇਸ ਦਿਨ ਰਾਮ-ਲੀਲ੍ਹਾ ਨਾਟਕ ਦੀ ਵੀ ਸਮਾਪਤੀ ਹੋ ਜਾਂਦੀ ਹੈ।



ਉਪਰੋਕਤ ਤਸਵੀਰ ਵਿਚ ਦਸਹਿਰੇ ਦੇ ਮੇਲੇ ਦੀ ਤਸਵੀਰ ਦਿਖਾਈ ਦੇ ਰਹੀ ਹੈ।

ਇਸ ਦਿਨ ਲੋਕ ਨਵੇਂ ਕੰਮ ਦੀ ਸ਼ੁਰੂਆਤ ਕਰਦੇ ਹਨ ਅਤੇ **ਸ਼ਸਤਰ ਪੂਜਾ** ਵੀ ਕੀਤੀ ਜਾਂਦੀ ਹੈ। ਪ੍ਰਚੀਨ ਕਾਲ ਵਿੱਚ ਰਾਜੇ-ਮਹਾਰਾਜੇ ਵਿਜੈ ਦੀ ਅਰਦਾਸ ਕਰਕੇ ਰਣ-ਯਾਤਰਾ ਲਈ ਪ੍ਰਸਥਾਨ ਕਰਦੇ ਸਨ। ਇਸ ਦਿਨ ਭਾਰਤ ਵਿੱਚ ਵੱਖ-ਵੱਖ ਥਾਂਵਾਂ 'ਤੇ ਮੇਲੇ ਲਗਦੇ ਹਨ।

**ਛੇਵੀਂ ਤੋਂ ਬਾਰ੍ਹਵੀਂ** ਸ਼੍ਰੇਣੀਆਂ ਦੇ ਵੱਖ-ਵੱਖ ਵਿਸ਼ਿਆਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਦਸਹਿਰੇ** ਬਾਰੇ ਜਾਣਕਾਰੀ ਦਿੱਤੀ ਗਈ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਦਸਤਕਾਰੀ

ਦਸਤਕਾਰੀ ਸ਼ਬਦ ਦੋ ਸ਼ਬਦਾਂ **ਦਸਤ** ਅਤੇ **ਕਾਰੀ** ਦੇ ਸੁਮੇਲ ਤੋਂ ਬਣਿਆ ਹੈ। ਦਸਤ ਸ਼ਬਦ ਫ਼ਾਰਸੀ ਭਾਸ਼ਾ ਤੋਂ ਪੰਜਾਬੀ ਵਿੱਚ ਆਇਆ ਹੈ। ਫ਼ਾਰਸੀ ਭਾਸ਼ਾ ਵਿੱਚ **ਦਸਤ** ਤੋਂ ਭਾਵ ਹੈ- **ਹੱਥ** ਅਤੇ **ਕਾਰੀ** ਤੋਂ ਭਾਵ ਹੈ-**ਕਾਰੀਗਰੀ ਜਾਂ ਹੁਨਰ**। ਦਸਤਕਾਰੀ ਦਾ ਸ਼ਬਦੀ ਅਰਥ ਹੈ- **ਹੱਥਾਂ ਦੀ ਕਾਰੀਗਰੀ**।



ਦਸਤਕਾਰੀ ਤੋਂ ਭਾਵ ਹੱਥਾਂ ਨਾਲ ਕੰਮ ਕਰਨ ਦੇ ਹੁਨਰ ਤੋਂ ਲਿਆ ਜਾਂਦਾ ਹੈ। ਜਦੋਂ ਕੋਈ ਵਿਅਕਤੀ ਆਪਣੇ ਹੱਥਾਂ ਨਾਲ ਕਿਸੇ ਉਪਯੋਗੀ ਵਸਤੂ ਦਾ ਨਿਰਮਾਣ ਕਰਦਾ ਹੈ ਤਾਂ ਇਸ ਹੁਨਰ ਨੂੰ ਦਸਤਕਾਰੀ ਕਿਹਾ ਜਾਂਦਾ ਹੈ ਅਤੇ ਅਜਿਹੇ ਹੁਨਰ ਦੇ ਕਰਤਾ ਜਾਂ ਮਾਲਕ ਨੂੰ ਦਸਤਕਾਰ ਕਿਹਾ ਜਾਂਦਾ ਹੈ। ਅੰਗਰੇਜ਼ੀ ਵਿੱਚ ਦਸਤਕਾਰੀ ਦੇ ਸਮਾਨੰਤਰ **Handicraft** ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ।

ਮਸ਼ੀਨੀ ਯੁੱਗ ਆਉਣ ਤੋਂ ਪਹਿਲਾਂ ਨਿੱਤ ਵਰਤੋਂ ਦੀਆਂ ਉਪਯੋਗੀ ਵਸਤੂਆਂ ਦਾ ਨਿਰਮਾਣ ਹੱਥਾਂ ਨਾਲ ਹੀ ਕੀਤਾ ਜਾਂਦਾ ਸੀ। ਇਸ ਲਈ ਪੰਜਾਬੀ ਤੋਂ ਇਲਾਵਾ ਵੱਖ-ਵੱਖ ਜਮਾਤਾਂ ਦੇ ਇਤਿਹਾਸ ਦੇ ਪਾਠਕ੍ਰਮ ਵਿੱਚ ਦਸਤਕਾਰੀ ਸ਼ਬਦ ਦਾ ਜ਼ਿਕਰ ਬਹੁਤ ਵਾਰ ਆਉਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਦਸਤਖ਼ਤ

**ਦਸਤਖ਼ਤ** ਸ਼ਬਦ ਮੂਲ ਰੂਪ ਵਿੱਚ **ਫ਼ਾਰਸੀ** ਭਾਸ਼ਾ ਦਾ ਸ਼ਬਦ ਹੈ। **ਦਸਤਖ਼ਤ** ਸ਼ਬਦ ਦੀ ਉਤਪਤੀ ਦੋ ਸ਼ਬਦਾਂ ਦੇ ਸੁਮੇਲ ਤੋਂ ਹੋਈ ਹੈ- **ਦਸਤ ਅਤੇ ਖ਼ਤ**। ਫ਼ਾਰਸੀ ਭਾਸ਼ਾ ਵਿੱਚ ਦਸਤ ਦਾ ਅਰਥ ਹੈ- **ਹੱਥ** ਅਤੇ ਖ਼ਤ ਦਾ ਅਰਥ ਹੈ - **ਲਿਖਤ ਜਾਂ ਤਹਿਰੀਰ** । ਸੋ ਦਸਤਖ਼ਤ ਦਾ ਭਾਵ ਹੈ - **ਹੱਥ ਦੀ ਲਿਖਤ** । ਮਹਾਨ ਕੋਸ਼ ਅਨੁਸਾਰ ਆਪਣੇ ਹੱਥ ਨਾਲ ਆਪਣਾ ਨਾਮ ਲਿਖਣ ਨੂੰ ਦਸਤਖ਼ਤ ਕਿਹਾ ਜਾਂਦਾ ਹੈ । ਦਸਤਖ਼ਤ ਲਈ **ਹਸਤਾਕਰ** ਜਾਂ **ਹਸਤਾਖ਼ਰ** ਸ਼ਬਦ ਵੀ ਵਰਤ ਲਿਆ ਜਾਂਦਾ ਹੈ ।

**ਹਸਤਾਖ਼ਰ** ਸ਼ਬਦ ਸੰਸਕ੍ਰਿਤ ਭਾਸ਼ਾ ਵਿੱਚੋਂ ਪੰਜਾਬੀ ਵਿੱਚ ਆਇਆ ਹੈ । ਸੰਸਕ੍ਰਿਤ ਭਾਸ਼ਾ ਵਿੱਚ ਹਸਤ ਦਾ ਅਰਥ ਹੈ- **ਹੱਥ** । ਹਸਤਾਕਰ ਜਾਂ ਹਸਤਾਖ਼ਰ ਦਾ ਭਾਵ ਵੀ ਹੱਥ ਨਾਲ ਲਿਖਿਆ ਗਿਆ ਆਪਣਾ ਨਾਮ ਹੀ ਹੈ ।



ਅੰਗਰੇਜ਼ੀ ਭਾਸ਼ਾ ਵਿੱਚ ਦਸਤਖ਼ਤ ਲਈ **Signature** ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ । ਪੰਜਾਬੀ ਵਿੱਚ ਦਸਤਖ਼ਤ ਸ਼ਬਦ ਨੂੰ **ਦਸਖ਼ਤ** ਵੀ ਕਿਹਾ ਜਾਂਦਾ ਹੈ । ਦਸਤਖ਼ਤ ਕਿਸੇ ਵਿਅਕਤੀ ਦੁਆਰਾ ਆਪਣੇ ਹੱਥ ਨਾਲ ਲਿਖਿਆ ਗਿਆ ਆਪਣਾ ਨਾਮ ਹੁੰਦਾ ਹੈ । ਇਸ ਲਈ ਦਸਤਖ਼ਤ ਹਰੇਕ ਵਿਅਕਤੀ ਦੇ ਵੱਖਰੇ-ਵੱਖਰੇ ਹੁੰਦੇ ਹਨ ਕਿਉਂਕਿ ਹਰੇਕ ਵਿਅਕਤੀ ਦੀ ਹੱਥ-ਲਿਖਤ ਵੱਖਰੀ-ਵੱਖਰੀ ਹੁੰਦੀ ਹੈ ।

**ਨੌਵੀਂ** ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਅੰਮ੍ਰਿਤਾ ਪ੍ਰੀਤਮ** ਦੀ ਕਵਿਤਾ '**ਅਹਿਦਨਾਮਾ**' ਵਿੱਚ **ਦਸਖ਼ਤ** ਸ਼ਬਦ ਦਾ ਜ਼ਿਕਰ ਆਉਂਦਾ ਹੈ -

ਦੀਨਾਂ ਈਮਾਨਾਂ ਵਾਲ਼ਿਓ **ਦਸਖ਼ਤ** ਕਰੋ।
ਦੋਹਾਂ ਜਹਾਨਾਂ ਵਾਲ਼ਿਓ **ਦਸਖ਼ਤ** ਕਰੋ ।
ਨੇਮਾਂ ਅਤੇ ਧਰਮਾਂ ਵਾਲ਼ਿਓ **ਦਸਖ਼ਤ** ਕਰੋ।
ਵੇ ਆਓ ਕਰਮਾਂ ਵਾਲ਼ਿਓ **ਦਸਖ਼ਤ** ਕਰੋ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਦਸਤਾ

**ਦਸਤਾ** ਮੂਲ ਰੂਪ ਵਿੱਚ **ਫ਼ਾਰਸੀ** ਭਾਸ਼ਾ ਦਾ ਸ਼ਬਦ ਹੈ। ਦਸਤਾ ਸ਼ਬਦ ਫ਼ਾਰਸੀ ਭਾਸ਼ਾ ਦੇ ਸ਼ਬਦ **ਦਸਤ** ਤੋਂ ਬਣਿਆ ਹੈ। ਫ਼ਾਰਸੀ ਵਿੱਚ ਦਸਤ ਦਾ ਅਰਥ ਹੈ- **ਹੱਥ**। ਦਸਤਾ ਦਾ ਅਰਥ ਹੈ- **ਹੱਥਾ ਜਾਂ ਮੁੱਠਾ**। ਕਹੀ, ਕੁਹਾੜੀ, ਤੇਸੇ, ਤੇਸੀ, ਹਥੌੜੀ, ਹਥੌੜੇ, ਵਦਾਣ ਆਦਿ ਦੇ ਛੇਕ ਵਿੱਚ ਪਾਏ ਜਾਣ ਵਾਲ਼ੇ ਮਜ਼ਬੂਤ ਡੰਡੇ ਨੂੰ ਦਸਤਾ ਕਿਹਾ ਜਾਂਦਾ ਹੈ।

ਪੰਜਾਬੀ ਵਿੱਚ ਦਸਤਾ ਇੱਕ ਬਹੁਅਰਥਕ ਸ਼ਬਦ ਹੈ। ਉਕਤ ਅਰਥ ਤੋਂ ਇਲਾਵਾ ਪੁਲਿਸ ਜਾਂ ਫ਼ੌਜ ਦੀ ਟੋਲੀ ਨੂੰ ਵੀ ਦਸਤਾ ਕਿਹਾ ਜਾਂਦਾ ਹੈ। ਮੁੱਖ ਤੌਰ 'ਤੇ ਦਸ ਸਿਪਾਹੀਆਂ ਦੀ ਟੋਲੀ ਨੂੰ ਦਸਤਾ ਕਿਹਾ ਜਾਂਦਾ ਹੈ।



ਉਕਤ ਤਸਵੀਰ ਵਿੱਚ ਕੁਹਾੜੀ ਦਾ ਦਾ ਦਸਤਾ ਨਜ਼ਰ ਆ ਰਿਹਾ ਹੈ।

ਕਾਗਜ਼ ਦੀ ਇੱਕ ਮੁੱਠ ਜਾਂ ਮੁੱਠੀ ਭਰ ਕਾਗਜ਼ਾਂ ਨੂੰ ਵੀ ਦਸਤਾ ਕਿਹਾ ਜਾਂਦਾ ਹੈ। **ਮਹਾਨ ਕੋਸ਼** ਅਨੁਸਾਰ ਕਾਗਜ਼ ਦੇ ਚੌਵੀ ਵਰਕਿਆਂ ਦੇ ਗੱਠੇ ਨੂੰ ਦਸਤਾ ਕਿਹਾ ਜਾਂਦਾ ਹੈ।

ਦਸਤਾ ਸ਼ਬਦ ਪੰਜਾਬੀ ਜਨ-ਜੀਵਨ ਦੀ ਨਿੱਤ-ਵਰਤੋਂ ਦਾ ਸ਼ਬਦ ਹੈ। ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਦਸਤਾ ਸ਼ਬਦ ਉਕਤ ਸਾਰੇ ਅਰਥਾਂ ਵਿੱਚ ਵਰਤਿਆ ਗਿਆ ਮਿਲਦਾ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਦਸਤਾਰ

**ਦਸਤਾਰ** ਮੂਲ ਰੂਪ ਵਿੱਚ **ਫ਼ਾਰਸੀ** ਭਾਸ਼ਾ ਦਾ ਸ਼ਬਦ ਹੈ। ਦਸਤਾਰ ਫ਼ਾਰਸੀ ਦੇ ਮੂਲ ਸ਼ਬਦ **ਦਸਤ** ਨੂੰ ਪਿਛੇਤਰ ਲਗਾ ਕੇ ਬਣਾਇਆ ਗਿਆ ਹੈ। ਦਸਤ ਦਾ ਅਰਥ ਹੈ- **ਹੱਥ**। ਦਸਤਾਰ ਦਾ ਅਰਥ ਹੈ- **ਹੱਥਾਂ ਨਾਲ ਸੰਵਾਰ ਕੇ ਸਿਰ ਉੱਪਰ ਬੰਨ੍ਹਿਆ ਵਸਤਰ**। ਪੰਜਾਬੀ ਵਿੱਚ ਇਸ ਲਈ ਪੱਗ ਜਾਂ ਪੱਗੜੀ ਸ਼ਬਦ ਵਰਤਿਆ ਜਾਂਦਾ ਹੈ। ਅੰਗਰੇਜ਼ੀ ਵਿੱਚ ਇਸ ਦੇ ਸਮਾਨ ਅਰਥਕ ਸ਼ਬਦ **Turban** ਹੈ।

ਪੂਰਬੀ ਅਤੇ ਦੱਖਣੀ ਮੱਧ ਏਸ਼ੀਆਈ ਮੁਲਕਾਂ ਵਿੱਚ ਮੁੱਢ ਤੋਂ ਹੀ ਸਿਰ ਨੂੰ ਢਕਣ ਲਈ ਦਸਤਾਰ ਦੀ ਵਰਤੋਂ ਹੁੰਦੀ ਆਈ ਹੈ। ਪਰ ਭਾਰਤ ਵਿੱਚ ਮੁੱਖ ਰੂਪ ਵਿੱਚ ਪੱਗੜੀ ਬੰਨ੍ਹਣ ਦਾ ਰਿਵਾਜ ਮੁਸਲਮਾਨੀ ਸੱਭਿਆਚਾਰ ਦੇ ਪ੍ਰਭਾਵ ਅਧੀਨ ਸ਼ੁਰੂ ਹੋਇਆ। ਬਾਅਦ ਵਿੱਚ ਸਿੱਖ ਗੁਰੂ ਸਾਹਿਬਾਨਾਂ ਨੇ ਦਸਤਾਰ ਨੂੰ ਵਿਲੱਖਣ ਪਛਾਣ ਦਿੱਤੀ।



ਦਸਤਾਰ ਪੰਜਾਬੀਆਂ ਦੀ ਇੱਜ਼ਤ, ਸ਼ਾਨ ਅਤੇ ਪਹਿਚਾਣ ਮੰਨੀ ਜਾਂਦੀ ਹੈ। ਪੰਜਾਬੀ ਦੇ ਬਹੁਤ ਸਾਰੇ ਮੁਹਾਵਰਿਆਂ ਵਿੱਚ ਦਸਤਾਰ ਜਾਂ ਪੱਗ ਦਾ ਜ਼ਿਕਰ ਆਉਂਦਾ ਹੈ ਜਿਵੇਂ: **ਪੱਗ ਦੀ ਲਾਜ ਰੱਖਣੀ, ਪੱਗ ਵਟਾਉਣਾ, ਪੱਗ ਲੱਥਣੀ ਆਦਿ**। ਪੱਗ ਜਾਂ ਦਸਤਾਰ ਪੰਜਾਬੀ ਸੱਭਿਆਚਾਰ ਵਿੱਚ ਬਹੁਤ ਵਿਸ਼ੇਸ਼ ਸਥਾਨ ਰੱਖਦੀ ਹੈ। ਸਾਡੇ ਬਹੁਤ ਸਾਰੇ ਰਸਮ-ਰਿਵਾਜਾਂ ਵਿੱਚ ਪੱਗ ਜਾਂ ਦਸਤਾਰ ਦਾ ਵਿਸ਼ੇਸ਼ ਮਹੱਤਵ ਹੈ। ਕਿਸੇ ਬਜ਼ੁਰਗ ਦੇ ਅਕਾਲ ਚਲਾਣਾ ਕਰ ਜਾਣ 'ਤੇ ਅੱਜ ਵੀ ਉਸ ਦੇ ਪੁੱਤਰ ਦੇ ਸਿਰ 'ਤੇ ਪੱਗ ਬੰਨ੍ਹਾ ਕੇ ਉਸ ਨੂੰ ਖ਼ਾਨਦਾਨ ਦਾ ਵਾਰਸ ਬਣਾਇਆ ਜਾਂਦਾ ਹੈ। ਇਸ ਰਸਮ ਨੂੰ **ਦਸਤਾਰਬੰਦੀ ਦੀ ਰਸਮ** ਕਿਹਾ ਜਾਂਦਾ ਹੈ।

ਦਸਤਾਰ ਜਾਂ ਪੱਗ ਪੰਜਾਬੀ ਜਨ-ਜੀਵਨ ਦੀ ਨਿੱਤ ਵਰਤੋਂ ਦਾ ਸ਼ਬਦ ਹੈ। ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਦਸਤਾਰ ਜਾਂ ਪੱਗ ਸ਼ਬਦ ਦਾ ਜ਼ਿਕਰ ਆਉਂਦਾ ਹੈ।

## ਅੱਜ ਦਾ ਸ਼ਬਦ

# ਦਸੂਤੀ

**ਦਸੂਤੀ** ਸ਼ਬਦ ਦਾ ਅਰਥ ਹੈ- **ਦੋ ਤੰਦਾਂ ਦੀ ਬੁਣਤੀ ਵਾਲ਼ਾ ਕੱਪੜਾ**। ਹੱਥ-ਖੱਡੀ ਉੱਪਰ ਤਾਣੇ ਦੇ ਪੇਟੇ ਵਿੱਚ ਦੋ-ਦੋ ਧਾਗਿਆਂ ਦੀਆਂ ਤੰਦਾਂ ਇਕੱਠੀਆਂ ਪਾ ਕੇ ਬੁਣੇ ਕੱਪੜੇ ਨੂੰ ਦਸੂਤੀ ਕੱਪੜਾ ਕਿਹਾ ਜਾਂਦਾ ਹੈ।ਇਹ ਆਮ ਤੌਰ 'ਤੇ ਸੂਤੀ ਅਤੇ ਚਿੱਟੇ ਰੰਗ ਦਾ ਹੁੰਦਾ ਹੈ।ਪੁਰਾਣੇ ਸਮਿਆਂ ਵਿੱਚ ਮੁਟਿਆਰਾਂ ਦਸੂਤੀ ਟਾਂਕੇ, ਮੱਖੀ ਟਾਂਕੇ ਰਾਹੀਂ ਦਸੂਤੀ ਕੱਪੜੇ 'ਤੇ ਕਢਾਈ ਕਰਕੇ ਚਾਦਰਾਂ , ਸਿਰਹਾਣੇ, ਤਸਵੀਰਾਂ ,ਮੇਜ਼ ਉਪਰ ਦੇਣ ਲਈ ਕੱਪੜਾ, ਝੋਲੇ ਆਦਿ ਤਿਆਰ ਕਰਦੀਆਂ ਸਨ। ਇਹ ਕਢਾਈ ਹਸਤ-ਕਲਾ ਦਾ ਅਹਿਮ ਨਮੂਨਾ ਸੀ ਜੋ ਸੂਈ ਦੀ ਸਹਾਇਤਾ ਰਾਹੀਂ ਰੇਸ਼ਮੀ ,ਰੰਗਦਾਰ ਸੂਤੀ ਜਾਂ ਪਸ਼ਮ ਦੇ ਧਾਗਿਆਂ ਨਾਲ਼ ਤਿਆਰ ਕੀਤੀ ਜਾਂਦੀ ਸੀ।



**ਬਾਰ੍ਹਵੀਂ ਸ਼੍ਰੇਣੀ** ਦੀ ਲਾਜ਼ਮੀ ਪੰਜਾਬੀ ਪਾਠ ਪੁਸਤਕ ਵਿੱਚ **ਕਿਰਪਾਲ ਕਜ਼ਾਕ** ਜੀ ਦੁਆਰਾ ਲਿਖੇ ਲੇਖ **'ਪੰਜਾਬ ਦੇ ਲੋਕ-ਕਿੱਤੇ ਅਤੇ ਲੋਕ-ਕਲਾਵਾਂ'** ਵਿੱਚ **ਦਸੂਤੀ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਦਰਬਾਰ

**ਦਰਬਾਰ** ਮੂਲ ਰੂਪ ਵਿੱਚ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ ਜਿਸਦਾ ਅਰਥ ਹੈ - **ਬਾਦਸ਼ਾਹ ਦੀ ਸਭਾ** ਜਾਂ **ਕਚਹਿਰੀ**। ਇਸ ਸ਼ਬਦ ਦੀ ਉਤਪਤੀ ਫ਼ਾਰਸੀ ਭਾਸ਼ਾ ਦੇ ਦੋ ਸ਼ਬਦਾਂ **ਦਰ** ਅਤੇ **ਬਾਰ** ਦੇ ਮੇਲ ਤੋਂ ਹੋਈ ਹੈ। ਫ਼ਾਰਸੀ ਵਿੱਚ **ਦਰ** ਦਾ ਅਰਥ ਹੈ - **ਅੰਦਰ** ਅਤੇ **ਬਾਰ** ਦਾ ਅਰਥ ਹੈ - **ਅਦਾਲਤ**। ਸੋ ਦਰਬਾਰ ਤੋਂ ਭਾਵ ਰਾਜ-ਮਹੱਲ ਦੇ ਅੰਦਰ ਲੱਗਣ ਵਾਲ਼ੀ ਕਚਹਿਰੀ ਜਾਂ ਅਦਾਲਤ ਤੋਂ ਲਿਆ ਜਾਂਦਾ ਸੀ।



ਉਕਤ ਤਸਵੀਰ ਵਿੱਚ ਮਹਾਰਾਜਾ ਰਣਜੀਤ ਸਿੰਘ ਦਰਬਾਰ ਲਗਾ ਕੇ ਬੈਠੇ ਨਜ਼ਰ ਆ ਰਹੇ ਹਨ।

ਪੁਰਾਣੇ ਸਮੇਂ ਵਿੱਚ ਰਾਜ-ਮਹੱਲਾਂ ਦੇ ਅੰਦਰ ਲੱਗਣ ਵਾਲ਼ੇ ਦਰਬਾਰ ਲਈ **ਰਾਜ-ਸਭਾ** ਸ਼ਬਦ ਦੀ ਵਰਤੋਂ ਵੀ ਕਰ ਲਈ ਜਾਂਦੀ ਸੀ। ਰਾਜੇ ਦੇ ਸਾਹਮਣੇ ਖੁੱਲ੍ਹੇ ਹਾਲ ਜਾਂ ਵਿਹੜੇ ਨੂੰ, ਜਿਸ ਵਿੱਚ ਰਾਜ ਅਧਿਕਾਰੀ ਬੈਠਦੇ ਹਨ, ਦਰਬਾਰ ਕਿਹਾ ਜਾਂਦਾ ਸੀ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਦਰਬਾਰ ਸ਼ਬਦ ਦਾ ਜ਼ਿਕਰ ਬਹੁਤ ਵਾਰ ਆਉਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਦਲਾਨ

**ਦਲਾਨ** ਸ਼ਬਦ ਫ਼ਾਰਸੀ ਭਾਸ਼ਾ ਦੇ ਸ਼ਬਦ **ਦਾਲਾਨ** ਤੋਂ ਬਣਿਆ ਹੈ, ਜਿਸ ਦਾ ਅਰਥ ਹੈ- ਘਰ ਦੇ ਮੁੱਖ ਦਰਵਾਜ਼ੇ ਅੰਦਰ ਛੱਤੀ ਥਾਂ। ਇਸ ਤੋਂ ਇਲਾਵਾ ਪਿੰਡਾਂ ਵਿੱਚ ਘਰ ਦੇ ਮੁੱਖ ਦਰਵਾਜ਼ੇ ਵਾਲੇ ਵੱਡੇ ਅਤੇ ਲੰਬੇ ਕਮਰੇ ਜਾਂ ਬਰਾਂਡੇ ਦੀ ਥਾਂ ਨੂੰ ਦਲਾਨ ਕਿਹਾ ਜਾਂਦਾ ਹੈ। ਦਲਾਨ ਲਈ ਡਿਊਢੀ, ਲਾਂਘਾ, ਛੱਜਾ, ਦੁਆਰ-ਮੰਡਪ ਅਤੇ ਛੱਤਾਅ ਸ਼ਬਦਾਂ ਦੀ ਵਰਤੋਂ ਕੀਤੀ ਜਾਂਦੀ ਹੈ। ਦਲਾਨ ਨੂੰ ਅੰਗਰੇਜ਼ੀ ਵਿੱਚ Porach ਕਿਹਾ ਜਾਂਦਾ ਹੈ। ਦਲਾਨ ਖੇਤੀਬਾੜੀ ਦੇ ਸੰਦ ਰੱਖਣ, ਚਰਖ਼ਾ ਕੱਤਣ ਅਤੇ ਬੱਚਿਆਂ ਦੇ ਖੇਡਣ ਲਈ ਵਰਤੋਂ ਵਿੱਚ ਲਿਆਂਦਾ ਜਾਂਦਾ ਸੀ।



ਪੰਜਾਬ ਦੇ ਪਿੰਡਾਂ ਵਿੱਚ ਹਰ ਘਰ ਵਿੱਚ ਅਕਸਰ ਦਲਾਨ ਬਣਾਇਆ ਜਾਂਦਾ ਸੀ। ਇਸ ਦਲਾਨ ਵਿੱਚ ਘਰ ਦੀਆਂ ਜ਼ਰੂਰੀ ਚੀਜ਼ਾਂ ਨੂੰ ਮੀਂਹ-ਕਣੀ ਤੋਂ ਬਚਾਉਣ ਲਈ ਰੱਖਿਆ ਜਾਂਦਾ ਸੀ। ਨਰਮੇ ਦੀ ਚੁਗਾਈ ਸਮੇਂ ਨਰਮਾ ਅਕਸਰ ਦਲਾਨ ਵਿੱਚ ਸਾਂਭਿਆ ਜਾਂਦਾ ਸੀ।

**ਛੇਵੀਂ** ਸ਼੍ਰੇਣੀ ਦੀ ਪੰਜਾਬੀ ਪਾਠ-ਪੁਸਤਕ ਵਿੱਚ **ਸ੍ਰੀ ਸੁਖਦੇਵ ਮਾਦਪੁਰੀ** ਜੀ ਦੇ ਲੇਖ '**ਥਾਲ਼**' ਵਿੱਚ ਦਲਾਨ ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਪਾਠ ਵਿੱਚ ਜ਼ਿਕਰ ਅਇਆ ਹੈ ਕਿ ਥਾਲ਼ ਖੇਡ ਕੁੜੀਆਂ ਦੀ ਹਰਮਨ-ਪਿਆਰੀ ਖੇਡ ਹੈ, ਜੋ ਘਰਾਂ ਦੇ ਦਲਾਨਾਂ ਵਿੱਚ ਖੇਡੀ ਜਾਂਦੀ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਦਾਉਣ

**ਦਾਉਣ** ਸ਼ਬਦ ਸੰਸਕ੍ਰਿਤ ਭਾਸ਼ਾ ਤੋਂ ਪੰਜਾਬੀ ਵਿੱਚ ਆਇਆ ਹੈ । ਦਾਉਣ ਸ਼ਬਦ ਸੰਸਕ੍ਰਿਤ ਭਾਸ਼ਾ ਦੇ ਮੂਲ ਸ਼ਬਦ **ਦਾਵਣ** ਦਾ ਤਦਭਵ ਰੂਪ ਹੈ । ਸੰਸਕ੍ਰਿਤ ਦੇ ਸ਼ਬਦ ਦਾਵਣ ਦਾ ਅਰਥ ਹੈ - **ਰੱਸੀ ਜਾਂ ਡੋਰੀ** । ਪੰਜਾਬੀ ਵਿੱਚ ਦਾਵਣ ਦਾ ਤਦਭਵ ਰੂਪ ਦਾਉਣ ਬਣ ਗਿਆ । ਉਚਾਰਨ ਦੇ ਪੱਧਰ 'ਤੇ ਪੰਜਾਬ ਦੇ ਬਹੁਤ ਸਾਰੇ ਇਲਾਕਿਆਂ ਵਿੱਚ ਦਾਉਣ ਨੂੰ **ਦੌਣ** ਵੀ ਉਚਾਰਿਆ ਜਾਂਦਾ ਹੈ।

ਪੰਜਾਬੀ ਵਿੱਚ ਦਾਉਣ ਤੋਂ ਭਾਵ ਹੈ - ਮੰਜੇ ਨੂੰ ਕੱਸ ਕੇ ਰੱਖਣ ਵਾਲ਼ੀ ਰੱਸੀ । ਪੰਜਾਬ ਦੇ ਕਈ ਇਲਾਕਿਆਂ ਵਿੱਚ ਇਸ ਨੂੰ ਮੰਜੇ ਦੀ **ਪੈਂਦ** ਵੀ ਕਿਹਾ ਜਾਂਦਾ ਹੈ । ਦਾਉਣ ਆਮ ਤੌਰ 'ਤੇ ਲੱਕੜੀ ਦੇ ਬਣੇ ਹੋਏ ਅਤੇ ਹੱਥੀਂ ਬੁਣੇ ਹੋਏ ਮੰਜਿਆਂ ਦੇ ਪਾਈ ਜਾਂਦੀ ਹੈ। ਦਾਉਣ ਮੰਜੇ ਦੀ ਬੁਣਤੀ ਨੂੰ ਕੱਸ ਕੇ ਰੱਖਦੀ ਹੈ । ਜਦੋਂ ਵੀ ਕਦੇ ਬੁਣਤੀ ਢਿੱਲੀ ਹੋਣ ਲੱਗੇ ਤਾਂ ਦਾਉਣ ਨੂੰ ਕੱਸ ਕੇ ਬੁਣਤੀ ਨੂੰ ਦੁਬਾਰਾ ਫਿਰ ਕੱਸਿਆ ਜਾ ਸਕਦਾ ਹੈ ।




ਦਾਉਣ ਸ਼ਬਦ ਥੋੜ੍ਹੇ ਜਿਹੇ ਫ਼ਰਕ ਨਾਲ ਹੋਰ ਵੀ ਕਈ ਅਰਥਾਂ ਵਿੱਚ ਵਰਤਿਆ ਜਾਂਦਾ ਹੈ। ਘੋੜੇ ਦੇ ਪੈਰਾਂ ਵਿੱਚ ਪਾਉਣ ਵਾਲ਼ੀ ਰੱਸੀ ਨੂੰ **ਦਾਉਣਾ** ਕਿਹਾ ਜਾਂਦਾ ਹੈ । ਇਸੇ ਤਰ੍ਹਾਂ ਬਲ਼ਦਾਂ ਨੂੰ ਇੱਕ ਦੂਜੇ ਨਾਲ਼ ਬੰਨ੍ਹ ਕੇ ਰੱਖਣ ਵਾਲ਼ੀ ਰੱਸੀ ਨੂੰ ਦਾਉਣੀ ਕਿਹਾ ਜਾਂਦਾ ਹੈ । ਦਾਉਣੀ ਇਸਤਰੀਆਂ ਦੇ ਮੱਥੇ 'ਤੇ ਪਹਿਨਣ ਵਾਲ਼ਾ ਇੱਕ ਗਹਿਣਾ ਵੀ ਹੁੰਦਾ ਹੈ ।

ਦਾਉਣ ਪੰਜਾਬੀ ਜਨ-ਜੀਵਨ ਅਤੇ ਖ਼ਾਸ ਕਰਕੇ ਪੇਂਡੂ ਜਨ-ਜੀਵਨ ਵਿੱਚ ਨਿੱਤ ਵਰਤੋਂ ਦਾ ਸ਼ਬਦ ਹੈ । ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਵੀ ਬਹੁਤ ਥਾਵਾਂ 'ਤੇ 'ਦਾਉਣ' ਸ਼ਬਦ ਦਾ ਜ਼ਿਕਰ ਆਉਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

## ਅੱਜ ਦਾ ਸ਼ਬਦ

# ਦਾਉਣੀ

**ਦਾਉਣੀ** ਔਰਤਾਂ ਦੇ ਮੱਥੇ 'ਤੇ ਪਹਿਨਿਆਂ ਜਾਣ ਵਾਲ਼ਾ ਪੁੜਪੜੀ ਗਹਿਣਾ ਹੈ। ਇਹ ਗਹਿਣਾ ਸੋਨੇ ਦੀਆਂ ਤਿੰਨ ਲੜੀਆਂ ਦਾ ਬਣਿਆ ਹੁੰਦਾ ਹੈ। ਇਹ ਗਹਿਣਾ ਸਿਰ ਦੇ ਚੀਰ ਅਤੇ ਮੱਥੇ ਦੇ ਦੋਵੇਂ ਪਾਸੇ ਗੋਲ਼ਾਈਦਾਰ ਘੁੰਮਾ ਕੇ ਖੰਮਣੀ ਦੀ ਸਹਾਇਤਾ ਨਾਲ਼ ਸਿਰ ਦੇ ਵਾਲ਼ਾਂ ਵਿੱਚ ਗੁੰਦਿਆ ਜਾਂਦਾ ਹੈ। ਇਸ ਦੀਆਂ ਤਿੰਨੇ ਲੜੀਆਂ ਦਾ ਕੇਂਦਰੀ ਧੁਰਾ ਮੱਥੇ ਦੇ ਬਿਲਕੁੱਲ ਵਿਚਕਾਰ ਆਉਂਦਾ ਹੈ ਜਿਸ ਉਪਰ ਇੱਕ ਫੁੱਲ ਬਣਿਆ ਹੁੰਦਾ ਹੈ। ਫੁੱਲ ਦੇ ਹੇਠਾਂ ਕੁੰਡੇ ਰਾਹੀਂ ਟਿੱਕਾ ਲਗਾਇਆ ਜਾਂਦਾ ਹੈ। ਕਈ ਵਾਰ ਦਾਉਣੀ ਦੇ ਮੱਥੇ ਵਾਲ਼ੇ ਭਾਗ ਉਪਰ ਨਗ ਵੀ ਜੜ ਲਏ ਜਾਂਦੇ ਹਨ।



ਉਕਤ ਤਸਵੀਰ ਵਿੱਚ ਔਰਤ ਦੇ ਮੱਥੇ 'ਤੇ ਪਹਿਨਿਆਂ ਹੋਇਆ ਗਹਿਣਾ ਦਾਉਣੀ ਹੈ।

ਇਹ ਗਹਿਣਾ ਔਰਤਾਂ ਵਿਆਹ ਜਾਂ ਹੋਰ ਖ਼ੁਸ਼ੀ ਦੇ ਮੌਕਿਆਂ 'ਤੇ ਪਹਿਨਦੀਆਂ ਹਨ।

**ਬਾਰ੍ਹਵੀਂ ਜਮਾਤ** ਦੇ ਲਾਜ਼ਮੀ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਡਾ. ਕਿਰਪਾਲ ਕਜ਼ਾਕ ਦੁਆਰਾ ਲਿਖੇ ਲੇਖ **'ਪੰਜਾਬ ਦੇ ਲੋਕ ਕਿੱਤੇ ਅਤੇ ਲੋਕ-ਕਲਾਵਾਂ'** ਵਿੱਚ **ਦਾਉਣੀ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਲੜੀ ਨੰ : 166

# ਅੱਜ ਦਾ ਸ਼ਬਦ

## ਦਾਖਾਂ

**ਦਾਖ ਜਾਂ ਦਾਖਾਂ ਸੰਸਕ੍ਰਿਤ ਭਾਸ਼ਾ** ਦੇ ਸ਼ਬਦ **ਦ੍ਰਾਕਸ਼ਾ** ਦਾ ਤਦਭਵ ਰੂਪ ਹੈ। ਪੰਜਾਬੀ ਭਾਸ਼ਾ ਵਿੱਚ ਦਾਖਾਂ ਸ਼ਬਦ ਦੇ ਦੋ ਅਰਥ ਹਨ। ਪਹਿਲੇ ਅਰਥਾਂ ਵਿੱਚ ਦਾਖ ਜਾਂ ਦ੍ਰਾਖ ਅੰਗੂਰ ਤੋਂ ਬਣਿਆ ਸੁੱਕਾ ਮੇਵਾ ਹੁੰਦਾ ਹੈ, ਜਿਸ ਦੇ ਸੁੱਕੇ ਰੂਪ ਨੂੰ ਸੌਗੀ ਜਾਂ ਸਾਉਗੀ ਵੀ ਕਿਹਾ ਜਾਂਦਾ ਹੈ।

ਦੂਸਰੇ ਅਰਥਾਂ ਵਿੱਚ ਦਾਖਾਂ ਗਰਦਨ ਦੁਆਲ਼ੇ ਪਹਿਨਿਆ ਜਾਣ ਵਾਲ਼ਾ ਔਰਤਾਂ ਦਾ ਗਹਿਣਾ ਹੈ। ਦਾਖਾਂ ਗਹਿਣੇ ਵਿੱਚ ਵਰਤੇ ਜਾਂਦੇ ਲੰਮੂਤਰੇ ਮੋਤੀ ਦੀ ਬਣਤਰ ਜਾਂ ਸ਼ਕਲ ਸੁੱਕੇ ਹਰੇ ਅੰਗੂਰ ਜਾਂ ਦਾਖ ਵਰਗੀ ਹੁੰਦੀ ਹੈ। ਇਸ ਗਹਿਣੇ ਵਿੱਚ ਲਾਲ , ਹਰੇ ਅਤੇ ਪੀਲ਼ੇ ਤਿੰਨ ਰੰਗਾਂ ਦੇ ਵੱਡ-ਅਕਾਰੀ ਲੰਮੂਤਰੇ ਮੋਤੀਆਂ ਦਾ ਇਸਤੇਮਾਲ ਕੀਤਾ ਜਾਂਦਾ ਹੈ, ਜਿਨ੍ਹਾਂ ਨੂੰ ਦਾਖਾਂ ਕਿਹਾ ਜਾਂਦਾ ਹੈ। ਇਹਨਾਂ ਵੱਡੇ ਮੋਤੀਆਂ ਜਾਂ ਦਾਖਾਂ ਦੇ ਉੱਪਰਲੇ ਸਿਰੇ ਸੋਨੇ ਦੇ ਪੱਤਰੇ ਵਿੱਚ ਮੜ੍ਹੇ ਹੁੰਦੇ ਹਨ, ਜਿਨ੍ਹਾਂ ਉਪਰ ਕੁੰਡੇ ਲਗਾ ਕੇ ਲਾਲ ਜਾਂ ਕਾਲ਼ਾ ਰੇਸ਼ਮੀ ਧਾਗਾ ਪਰੋਇਆ ਜਾਂਦਾ ਹੈ। ਗਹਿਣੇ ਵਿੱਚ ਇਸਤੇਮਾਲ ਕਰਨ ਸਮੇਂ ਦਾਖਾਂ ਜਾਂ ਲੰਮੂਤਰੇ ਵੱਡ-ਅਕਾਰੀ ਮੋਤੀਆਂ ਦੀ ਗਿਣਤੀ ਅੱਠ ਜਾਂ ਦਸ ਹੁੰਦੀ ਹੈ, ਜਿਸ ਦੇ ਵਿਚਕਾਰ ਪਾਨ ਦੇ ਪੱਤੇ ਜਿਹੀ ਸੋਨੇ ਦੀ ਟਿੱਕੀ ਲਟਕਾਈ ਜਾਂਦੀ ਹੈ। ਇਸ ਤਰ੍ਹਾਂ ਤਿੰਨ ਰੰਗ ਦੇ ਮੋਤੀਆਂ ,ਸੋਨੇ ਅਤੇ ਰੇਸ਼ਮੀ ਧਾਗੇ ਦੇ ਸੁਮੇਲ ਨਾਲ਼ ਗਰਦਨ ਦੁਆਲੇ ਪਹਿਨੇ ਜਾਣ ਵਾਲੇ ਦਾਖਾਂ ਗਹਿਣੇ ਦੀ ਬਣਤਰ ਤਿਆਰ ਕੀਤੀ ਜਾਂਦੀ ਹੈ।




ਉਕਤ ਤਸਵੀਰਾਂ ਵਿੱਚ ਦਾਖਾਂ ਗਹਿਣੇ ਅਤੇ ਸੁੱਕੇ ਮੇਵੇ ਦੇ ਰੂਪ ਵਿੱਚ ਨਜ਼ਰ ਆ ਰਹੀਆਂ ਹਨ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਦਾਖਾਂ ਸ਼ਬਦ ਦੋਹਾਂ ਅਰਥਾਂ, ਸੁੱਕੇ ਮੇਵੇ ਦੇ ਰੂਪ ਵਿੱਚ ਅਤੇ ਗਹਿਣੇ ਦੇ ਰੂਪ ਵਿੱਚ , ਦਾ ਜ਼ਿਕਰ ਆਉਂਦਾ ਹੈ। ਉਦਾਹਰਨ ਵੱਜੋਂ ਗਿਆਰਵੀਂ ਜਾਮਤ ਦੇ ਪੰਜਾਬੀ ਲਾਜ਼ਮੀ ਦੇ ਪਾਠਕ੍ਰਮ ਵਿੱਚ ਸ਼ਾਮਲ ਟੱਪਿਆਂ ਵਿੱਚ ਦਾਖਾਂ ਦਾ ਸੁੱਕੇ ਮੇਵੇ ਦੇ ਰੂਪ ਵਿੱਚ ਜ਼ਿਕਰ ਆਉਂਦਾ ਹੈ-

ਕਿੱਥੋਂ ਭਾਲਦੈਂ ਬਜੌਰ ਦੀਆਂ ਦਾਖਾਂ
ਕਿੱਕਰਾਂ ਦੇ ਬੀਜ, ਬੀਜ ਕੇ।

ਬਾਰ੍ਹਵੀਂ ਸ਼੍ਰੇਣੀ ਦੀ ਪੰਜਾਬੀ ਲਾਜ਼ਮੀ ਦੀ ਪਾਠ ਪੁਸਤਕ ਵਿੱਚ ਸ਼ਾਮਲ ਲੇਖ 'ਪੰਜਾਬ ਦੇ ਲੋਕ-ਕਿਤੇ ਅਤੇ ਲੋਕ-ਕਲਾਵਾਂ' ਵਿੱਚ ਦਾਖਾਂ ਦਾ ਗਹਿਣੇ ਦੇ ਰੂਪ ਵਿੱਚ ਜ਼ਿਕਰ ਆਉਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ : 265

# ਅੱਜ ਦਾ ਸ਼ਬਦ

## ਦੀਵਾਨ

**ਦੀਵਾਨ** ਸ਼ਬਦ ਮੂਲ ਰੂਪ ਵਿਚ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। ਦੀਵਾਨ ਇੱਕ ਬਹੁਅਰਥਕ ਸ਼ਬਦ ਹੈ। ਦੀਵਾਨ ਦਾ ਅਰਥ ਹੈ - ਦਰਬਾਰ, ਸਭਾ, ਸਮਾਜ ਜਾਂ ਸੰਗਤ। ਇਸ ਸ਼ਬਦ ਦਾ ਸਬੰਧ ਰਾਜੇ-ਮਹਾਰਾਜਿਆਂ ਨਾਲ ਜੋੜਿਆ ਜਾਂਦਾ ਹੈ। ਰਾਜੇ ਮਹਾਰਾਜੇ ਦੀਵਾਨ ਲਗਾ ਕੇ ਬੈਠਦੇ ਸਨ। ਲੋਕਾਂ ਦੀਆਂ ਸ਼ਿਕਾਇਤਾਂ ਸੁਣਦੇ ਸਨ, ਗੱਲਬਾਤ ਕਰਦੇ ਸਨ ਅਤੇ ਫ਼ੈਸਲੇ ਸੁਣਾਉਂਦੇ ਸਨ।

ਰਾਜ ਦਰਬਾਰਾਂ ਵਿੱਚ 'ਦੀਵਾਨ' ਇਕ ਅਹੁਦਾ ਵੀ ਹੁੰਦਾ ਸੀ। ਰਾਜੇ ਦੇ ਦਰਬਾਰ ਵਿੱਚ ਜਮ੍ਹਾ-ਖ਼ਰਚ ਦਾ ਹਿਸਾਬ ਕਿਤਾਬ ਰੱਖਣ ਵਾਲੇ ਮੁਨੀਮ ਨੂੰ ਦੀਵਾਨ ਕਿਹਾ ਜਾਂਦਾ ਸੀ।



ਉਕਤ ਤਸਵੀਰ ਵਿੱਚ ਮਹਾਰਾਜਾ ਰਣਜੀਤ ਸਿੰਘ ਦੀਵਾਨ ਲਗਾ ਕੇ ਬੈਠੇ ਨਜ਼ਰ ਆ ਰਹੇ ਹਨ।

ਦੀਵਾਨ ਦਾ ਇੱਕ ਹੋਰ ਅਰਥ ਕੋਈ ਧਾਰਮਿਕ ਜੋੜ ਮੇਲਾ ਵੀ ਲਿਆ ਜਾਂਦਾ ਹੈ। ਇਸੇ ਤਰ੍ਹਾਂ ਗ਼ਜ਼ਲਾਂ ਦੇ ਸੰਗ੍ਰਹਿ ਨੂੰ ਵੀ ਦੀਵਾਨ ਕਿਹਾ ਜਾਂਦਾ ਹੈ।

ਦੀਵਾਨ ਤੋਂ ਹੀ ਦੀਵਾਨੀ ਸ਼ਬਦ ਬਣਿਆ ਹੈ। ਮਾਲੀ ਅਤੇ ਜ਼ਮੀਨੀ ਝਗੜਿਆਂ ਦਾ ਫ਼ੈਸਲਾ ਕਰਨ ਵਾਲੀ ਅਦਾਲਤ ਨੂੰ ਦੀਵਾਨੀ ਅਦਾਲਤ ਕਿਹਾ ਜਾਂਦਾ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਦੀਵਾਨ** ਸ਼ਬਦ ਦਾ ਜ਼ਿਕਰ ਉਕਤ ਸਾਰੇ ਅਰਥਾਂ ਵਿੱਚ ਮਿਲਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਦੁਖੱਲੀ

**ਦੁਖੱਲੀ** ਸ਼ਬਦ ਦੀ ਉਤਪਤੀ ਦੋ ਸ਼ਬਦਾਂ **ਦੋ** ਅਤੇ **ਖੱਲੀ** ਦੇ ਮੇਲ ਤੋਂ ਹੋਈ ਹੈ ਜਿਸ ਦਾ ਅਰਥ ਹੈ – **ਦੋ ਖੱਲਾਂ ਵਾਲ਼ੀ**। ਇਹ ਸ਼ਬਦ ਪੈਰਾਂ ਵਿੱਚ ਪਹਿਨਣ ਵਾਲ਼ੀ ਖੱਲ ਦੀ ਬਣੀ ਜੁੱਤੀ ਲਈ ਵਰਤਿਆ ਜਾਂਦਾ ਹੈ। ਜਿਸ ਜੁੱਤੀ ਦੇ ਅੰਦਰ ਅਤੇ ਬਾਹਰ ਦੂਹਰੀ ਖੱਲ ਲੱਗੀ ਹੋਵੇ ਉਸਨੂੰ ਦੁਖੱਲੀ ਜੁੱਤੀ ਕਿਹਾ ਜਾਂਦਾ ਹੈ। ਇਹ ਜੁੱਤੀ ਆਮ ਤੌਰ 'ਤੇ ਬੱਕਰੇ ਦੀ ਖੱਲ ਦੀ ਬਣਾਈ ਜਾਂਦੀ ਹੈ। ਦੁਖੱਲੀ ਜੁੱਤੀ ਦੇ ਅੰਦਰਲੇ ਪਾਸੇ ਪੁੱਠੀ ਖੱਲ ਲਗਾਈ ਜਾਂਦੀ ਹੈ ਅਤੇ ਬਾਹਰ ਸਿੱਧੀ ਖੱਲ ਲਗਾਈ ਜਾਂਦੀ ਹੈ। ਜੁੱਤੀ ਦੀ ਕੋਰ ਲਈ ਵੀ ਇਸੇ ਖੱਲ ਦਾ ਇਸਤੇਮਾਲ ਕੀਤਾ ਜਾਂਦਾ ਹੈ।



ਖੱਲ ਤੋਂ ਤਿਆਰ ਦੁਖੱਲੀ ਜੁੱਤੀ ਨਰਮ ,ਪਤਲੀ ਅਤੇ ਲਚਕਦਾਰ ਹੁੰਦੀ ਹੈ , ਜੋ ਪੈਰਾਂ ਲਈ ਅਰਾਮਦਾਇਕ ਰਹਿੰਦੀ ਹੈ।ਇਸ ਨਾਲ਼ ਪੈਰ ਖ਼ਰਾਬ ਨਹੀਂ ਹੁੰਦੇ ਅਤੇ ਨਾ ਹੀ ਪੈਰਾਂ 'ਤੇ ਛਾਲੇ ਪੈਂਦੇ ਹਨ। ਇਸ ਜੁੱਤੀ 'ਤੇ ਸੁਨਹਿਰੀ ਜਾਂ ਸਿਲਵਰ ਜਰੀ ਨਾਲ਼ ਕਢਾਈ ਵੀ ਕੀਤੀ ਜਾ ਸਕਦੀ ਹੈ। ਔਰਤਾਂ ਦੀ ਦੁਖੱਲੀ ਜੁੱਤੀ ਲੋਗੜੀ ਦੇ ਫੁੱਲਾਂ ,ਘੁੰਗਰੂਆਂ ਅਤੇ ਮੋਤੀਆਂ ਨਾਲ਼ ਸਜਾਵਟ ਵੀ ਕੀਤੀ ਜਾਂਦੀ ਹੈ। ਇਸ ਨੂੰ ਔਰਤ,ਮਰਦ ਅਤੇ ਬੱਚੇ ਮੌਜੇ ਦੇ ਤੌਰ 'ਤੇ ਪਹਿਨ ਸਕਦੇ ਹਨ।

**ਬਾਰ੍ਹਵੀਂ ਸ਼੍ਰੇਣੀ** ਦੀ ਲਾਜ਼ਮੀ ਪੰਜਾਬੀ ਪਾਠ ਪੁਸਤਕ ਵਿੱਚ **ਕਿਰਪਾਲ ਕਜ਼ਾਕ** ਜੀ ਦੁਆਰਾ ਲਿਖੇ ਲੇਖ '**ਪੰਜਾਬ ਦੇ ਲੋਕ-ਕਿੱਤੇ ਅਤੇ ਲੋਕ-ਕਲਾਵਾਂ**' ਵਿੱਚ **ਦੁਖੱਲੀ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

## ਅੱਜ ਦਾ ਸ਼ਬਦ

### ਦੋਆਬਾ

**ਦੋਆਬਾ** ਸ਼ਬਦ ਦੀ ਉਤਪਤੀ **ਦੋਆਬ** ਸ਼ਬਦ ਤੋਂ ਹੋਈ ਹੈ। **ਦੋਆਬ** ਸ਼ਬਦ ਅੱਗੋਂ ਦੋ ਸ਼ਬਦਾਂ **ਦੋ** ਅਤੇ **ਆਬ** ਦੇ ਸੁਮੇਲ ਤੋਂ ਬਣਿਆ ਹੈ। **ਆਬ** ਮੂਲ ਰੂਪ ਵਿੱਚ **ਫ਼ਾਰਸੀ** ਭਾਸ਼ਾ ਦਾ ਸ਼ਬਦ ਹੈ ਜਿਸਦਾ ਅਰਥ ਹੈ- **ਪਾਣੀ**। **ਦੋਆਬ** ਤੋਂ ਭਾਵ ਹੈ- **ਦੋ ਪਾਣੀਆਂ ਵਿਚਕਾਰ**। ਪੰਜਾਬ ਵਿੱਚ ਸਤਲੁਜ ਅਤੇ **ਬਿਆਸ** ਦਰਿਆ ਦੇ ਵਿਚਕਾਰਲੇ ਇਲਾਕੇ ਨੂੰ ਦੋਆਬਾ ਕਿਹਾ ਜਾਂਦਾ ਹੈ। ਇਸ ਖੇਤਰ ਨੂੰ **ਬਿਸਤ ਦੁਆਬ** ਦੇ ਨਾਮ ਨਾਲ਼ ਵੀ ਜਾਣਿਆ ਜਾਂਦਾ ਹੈ। ਬਿਸਤ ਸ਼ਬਦ ਦੋ ਸ਼ਬਦਾਂ '**ਬਿ**' ਅਤੇ '**ਸਤ**' ਦੇ ਸੁਮੇਲ ਤੋਂ ਬਣਿਆ ਹੈ। '**ਬਿ**' ਦਾ ਭਾਵ- **ਬਿਆਸ** ਅਤੇ '**ਸਤ**' ਦਾ ਭਾਵ - **ਸਤਲੁਜ**।




ਅਜੋਕੇ ਪੰਜਾਬ ਦੇ ਦੁਆਬਾ ਖੇਤਰ ਵਿੱਚ **ਜਲੰਧਰ**, **ਹੁਸ਼ਿਆਰਪੁਰ**, **ਕਪੂਰਥਲਾ** ਅਤੇ **ਸ਼ਹੀਦ ਭਗਤ ਸਿੰਘ ਨਗਰ** ਜ਼ਿਲ੍ਹੇ ਆਉਂਦੇ ਹਨ। ਦੁਆਬੇ ਦੇ ਵਸਨੀਕਾਂ ਨੂੰ **ਦੁਆਬੀਏ** ਕਿਹਾ ਜਾਂਦਾ ਹੈ। ਦੁਆਬੇ ਦਾ ਇਲਾਕਾ ਸ਼ਿਵਾਲਿਕ ਦੀਆਂ ਪਹਾੜੀਆਂ ਦੇ ਪੈਰਾਂ ਵਿੱਚ ਹੋਣ ਕਰਕੇ ਕਾਫ਼ੀ ਹਰਿਆ-ਭਰਿਆ ਹੈ। ਇਸ ਇਲਾਕੇ ਵਿੱਚ ਅੰਬਾਂ ਦੇ ਦਰਖ਼ਤ ਬਹੁਤ ਹਨ। ਦੁਆਬੇ ਦੇ ਅੰਬਾਂ ਦੀ ਪ੍ਰਸਿੱਧੀ ਦਾ ਜ਼ਿਕਰ ਪੰਜਾਬੀ ਲੋਕ-ਗੀਤਾਂ ਵਿੱਚ ਵੀ ਮਿਲਦਾ ਹੈ।

ਛੱਡ ਕੇ ਦੇਸ ਦੁਆਬਾ
ਨੀ ਅੰਬੀਆਂ ਨੂੰ ਤਰਸੇਂਗੀ।

ਵੱਖ-ਵੱਖ ਜਮਾਤਾਂ ਦੇ ਪਾਠ-ਕ੍ਰਮ ਵਿੱਚ ਬਹੁਤ ਥਾਵਾਂ 'ਤੇ ਦੁਆਬਾ ਸ਼ਬਦ ਦਾ ਜ਼ਿਕਰ ਹੋਇਆ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਦੰਦਾਸਾ

ਦੰਦਾਸਾ ਔਰਤਾਂ ਦੇ ਸ਼ਿੰਗਾਰ ਕਰਨ ਲਈ ਇੱਕ **ਅਹਿਮ ਵਸਤੂ** ਹੁੰਦੀ ਸੀ। **ਦੰਦਾਸਾ ਅਖਰੋਟ ਦੇ ਰੁੱਖ ਦੀ ਛਿੱਲੜ** ਨੂੰ ਕਿਹਾ ਜਾਂਦਾ ਹੈ। ਇਸ ਦੀ ਵਰਤੋਂ ਪੁਰਾਣੇ ਸਮੇਂ ਵਿੱਚ **ਦੰਦ ਸਾਫ਼ ਕਰਨ ਲਈ** ਅਤੇ **ਬੁੱਲ੍ਹਾਂ ਅਤੇ ਜੀਭ ਨੂੰ ਸੁਰਖ਼ ਕਰਨ** ਲਈ ਕੀਤੀ ਜਾਂਦੀ ਸੀ। ਅਧੁਨਿਕ **ਟੁੱਥ ਪੇਸਟ** ਅਤੇ **ਸੁਰਖ਼ੀ** ਦੀ ਅਣਹੋਂਦ ਵਿੱਚ ਔਰਤਾਂ **ਅਖਰੋਟ ਦੀ ਛਿੱਲੜ** ਨੂੰ ਵਰਤਦੀਆਂ ਸਨ। ਇਸ ਛਿੱਲੜ ਨੂੰ ਦਾਤਣ ਦੀ ਤਰ੍ਹਾਂ ਮੂੰਹ ਵਿੱਚ ਚੱਬਿਆ ਜਾਂਦਾ ਸੀ। ਇਸ ਦੀ ਵਰਤੋਂ ਦੰਦ ਸਾਫ਼ ਕਰਨ ਲਈ ਕੀਤੀ ਜਾਣ ਕਰਕੇ ਹੀ ਇਸ ਨੂੰ **ਦੰਦਾਸਾ** ਕਿਹਾ ਜਾਂਦਾ ਹੈ।



ਉਪਰੋਕਤ ਤਸਵੀਰ ਵਿੱਚ ਦਿਖਾਈ ਦੇ ਰਿਹਾ ਛਿੱਲੜ ਦੰਦਾਸਾ ਹੈ।

**ਦੰਦਾਸਾ** ਚਬਾਉਣ ਨਾਲ ਦੰਦ **ਦੁੱਧ ਵਰਗੇ ਚਿੱਟੇ** ਅਤੇ ਦੰਦਾਸੇ ਦੇ ਰੰਗ ਨਾਲ **ਬੁੱਲ੍ਹ ਲਾਲ** ਹੋ ਜਾਂਦੇ ਸਨ ਜੋ ਲੰਬਾ ਸਮਾਂ ਲਾਲ ਰਹਿੰਦੇ ਸਨ। ਇਸ ਲਈ ਦੰਦਾਸਾ ਬੁੱਲਾਂ ਦਾ ਸ਼ਿੰਗਾਰ ਵੀ ਕਰਦਾ ਸੀ। ਇਸ ਨੂੰ **ਰੰਗਲੀ ਦਾਤਣ** ਵੀ ਕਿਹਾ ਜਾਂਦਾ ਹੈ। ਗ਼ਰੀਬ ਔਰਤਾਂ ਜੋ ਦੰਦਾਸਾ ਖ਼ਰੀਦਣ ਦੀ ਸਮਰੱਥਾ ਨਹੀਂ ਰੱਖਦੀਆਂ ਸਨ ਉਹ ਰੰਗਲੀ ਟਾਹਲੀ ਦਾ ਛਿੱਲੜ ਚੱਬ ਕੇ ਹੀ ਸ਼ਿੰਗਾਰ ਕਰ ਲੈਂਦੀਆਂ ਸਨ। ਮੰਨਿਆ ਜਾਂਦਾ ਹੈ ਕਿ ਕਿਸੇ ਸਮੇਂ **ਪਿਸ਼ਾਵਰ ਦਾ ਦੰਦਾਸਾ** ਬਹੁਤ ਮਸ਼ਹੂਰ ਹੁੰਦਾ ਸੀ।

**ਨੌਵੀਂ ਸ਼੍ਰੇਣੀ** ਦੀ ਪੰਜਾਬੀ ਪੁਸਤਕ **'ਸਾਹਿਤ-ਮਾਲਾ'** ਵਿੱਚ ਦਰਜ **ਅੰਮ੍ਰਿਤਾ ਪ੍ਰੀਤਮ** ਦੁਆਰਾ ਲਿਖੀ ਕਵਿਤਾ **'ਤ੍ਰਿੰਞਣ'** ਵਿੱਚ **ਦੰਦਾਸਾ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਸੱਭੇ ਸਹੇਲੀਆਂ ਬਣ-ਬਣ ਆਈਆਂ ਸੱਜਰੇ ਸਿਰ ਗੁੰਦਾ
ਇੱਕ ਹੱਥ ਚਰਖ਼ਾ ਇੱਕ ਹੱਥ ਪੱਛੀ ਏਸ ਤ੍ਰਿੰਞਣ ਦੇ ਚਾਅ
ਅੱਖੀਂ ਕੱਜਲਾ ਬੁੱਲ੍ਹ ਦੰਦਾਸਾ ਹੱਥੀਂ ਮਹਿੰਦੀ ਲਾ
ਬਣ-ਬਣ ਪਈਆਂ ਪੈਣ ਬਲੌਰੀ ਗਜਰੇ ਹੱਥ ਚੜ੍ਹਾ

**ਸਕੂਲ ਸਿੱਖਿਆ ਵਿਭਾਗ , ਪੰਜਾਬ**


Scanned by CamScanner

# ਅੱਜ ਦਾ ਸ਼ਬਦ

## ਨਕਲ

**ਨਕਲ** ਸ਼ਬਦ ਅਰਬੀ ਭਾਸ਼ਾ ਤੋਂ ਪੰਜਾਬੀ ਵਿੱਚ ਆਇਆ ਹੈ। ਕਿਸੇ ਲਿਖਤ ਦਾ ਹੂ-ਬ-ਹੂ ਉਤਾਰਾ ਕਰਨ ਨੂੰ ਨਕਲ ਕਿਹਾ ਜਾਂਦਾ ਹੈ। ਅਰਬੀ ਵਿੱਚ ਨਕਲ ਦਾ ਅਸਲ ਅਰਥ ਇੱਕ ਥਾਂ ਤੋਂ ਦੂਜੀ ਥਾਂ ਲੈ ਜਾਣਾ ਹੈ। ਇਸਨੂੰ **ਉਤਾਰਾ, ਕਾਪੀ ਜਾਂ ਪ੍ਰਤੀਰੂਪ** ਕਿਹਾ ਜਾ ਸਕਦਾ ਹੈ।

ਦੂਜੇ ਅਰਥਾਂ ਵਿੱਚ ਕਿਸੇ ਹੋਰ ਵਾਂਗ ਕਰਨ ਦੀ ਕਿਰਿਆ ਨੂੰ ਵੀ ਨਕਲ ਕਿਹਾ ਜਾਂਦਾ ਹੈ। ਅਚੇਤ ਜਾਂ ਸੁਚੇਤ ਪੱਧਰ 'ਤੇ ਕੀਤੇ ਗਏ ਅਜਿਹੇ ਵਤੀਰੇ ਨੂੰ, ਜੋ ਕਿਸੇ ਹੋਰ ਦੇ ਵਤੀਰੇ ਨਾਲ਼ ਮਿਲਦਾ ਹੋਵੇ, ਨਕਲ ਕਿਹਾ ਜਾਂਦਾ ਹੈ। ਨਕਲ ਨੂੰ ਸਾਂਗ ਜਾਂ ਰੀਸ ਵੀ ਕਿਹਾ ਜਾਂਦਾ ਹੈ। ਕਈ ਲੋਕ ਇਸ ਨੂੰ ਭੰਡ-ਭੰਡੌਤੀ ਵੀ ਆਖਦੇ ਹਨ।



ਉਕਤ ਤਸਵੀਰ ਵਿੱਚ ਨਕਲਾਂ ਕਰਦੇ ਲੋਕ-ਕਲਾਕਾਰ 'ਨਕਲੀਏ' ਦਿਖਾਈ ਦੇ ਰਹੇ ਹਨ।

ਪੰਜਾਬੀ ਸੱਭਿਆਚਾਰ ਵਿੱਚ ਨਕਲਾਂ ਚੁਸਤ ਵਾਰਤਾਲਾਪ, ਹਾਜ਼ਰ-ਜਵਾਬੀ, ਵਿਅੰਗ ਅਤੇ ਨਾਟਕੀ ਮੌਕੇ ਸਿਰਜਣ ਦੀ ਸਮਰੱਥਾ ਕਾਰਨ, ਸਜੀਵ ਨਾਟਕੀ ਪੇਸ਼ਕਾਰੀ ਦਾ ਪ੍ਰਤੀਨਿੱਧ ਨਮੂਨਾ ਹਨ। ਨਕਲਾਂ ਮੌਖਿਕ ਰੂਪ ਵਿੱਚ ਉਸਤਾਦੀ-ਸ਼ਗਿਰਦੀ ਨਾਲ਼ ਪੀੜ੍ਹੀ-ਦਰ-ਪੀੜ੍ਹੀ ਅੱਗੇ ਤੁਰੀਆਂ ਆ ਰਹੀਆਂ ਹਨ। ਨਕਲਾਂ ਕਰਨ ਵਾਲ਼ੇ ਕਲਾਕਾਰਾਂ ਨੂੰ **ਨਕਲੀਏ** ਕਿਹਾ ਜਾਂਦਾ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਨਕਲ ਸ਼ਬਦ ਦਾ ਜ਼ਿਕਰ ਮਿਲਦਾ ਹੈ। **ਬਾਰ੍ਹਵੀ ਜਮਾਤ** ਦੇ ਪੰਜਾਬੀ **ਲਾਜ਼ਮੀ ਵਿਸ਼ੇ** ਦੇ ਪਾਠਕ੍ਰਮ ਵਿੱਚ **ਪਿਅਰਾ ਸਿੰਘ ਖੁੰਡਾ** ਦੁਆਰਾ ਪੰਜਾਬ ਦੀਆਂ ਲੋਕ-ਨਕਲਾਂ ਬਾਰੇ ਲਿਖਿਆ ਇੱਕ ਪੂਰਾ ਪਾਠ **'ਪੰਜਾਬ ਦੀਆਂ ਨਕਲਾਂ'** ਦੇਖਿਆ ਜਾ ਸਕਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ　　　　　　　　　　　　　　　　ਪੜ੍ਹਾਓ ਪੰਜਾਬ

ਮਿਤੀ : 16.09.2019　　　　　　　　　　　　　　　　ਲੜੀ ਨੰ : 35

# ਅੱਜ ਦਾ ਸ਼ਬਦ

## ਨਗਾਰਾ

**ਨਗਾਰਾ ਜਾਂ ਨਗਾੜਾ** ਭਾਰਤ ਵਿੱਚ ਵਰਤਿਆ ਜਾਂਦਾ **ਡਰੰਮ** ਵਰਗਾ ਇੱਕ **ਸਾਜ਼** ਹੈ। ਇਸ ਦਾ ਪਿੱਛੇ ਵਾਲਾ ਭਾਗ ਗੋਲ ਹੁੰਦਾ ਹੈ ਅਤੇ ਅੱਗੇ ਵਾਲੇ ਭਾਗ 'ਤੇ ਚਮੜੇ ਦਾ ਪੱਤਾ ਲੱਗਿਆ ਹੁੰਦਾ ਹੈ। ਨਗਾਰਾ ਆਮ ਤੌਰ 'ਤੇ ਜੋੜੇ ਦੇ ਰੂਪ ਵਿੱਚ ਹੀ ਵਜਾਇਆ ਜਾਂਦਾ ਹੈ। ਨਗਾਰੇ ਨੂੰ **ਸੰਸਕ੍ਰਿਤ ਭਾਸ਼ਾ** ਵਿੱਚ **ਦੁੰਦਭਿ** ਕਿਹਾ ਜਾਂਦਾ ਹੈ। ਨਗਾਰੇ ਲਈ **ਧਉਂਸਾ** ਸ਼ਬਦ ਦੀ ਵਰਤੋਂ ਵੀ ਕੀਤੀ ਜਾਂਦੀ ਹੈ। ਸਿੱਖ ਧਾਰਮਿਕ ਸਥਾਨਾਂ ਵਿੱਚ ਨਗਾਰੇ ਦੀ ਵਰਤੋਂ ਚੜ੍ਹਦੀ ਕਲਾ 'ਚ ਰਹਿਣ ਦੇ ਚਿੰਨ੍ਹ ਵਜੋਂ ਕੀਤੀ ਜਾਂਦੀ ਹੈ। ਹਿੰਦੂ ਧਰਮ ਦੇ ਵੀ ਵੱਖ-ਵੱਖ ਸੰਸਕਾਰਾਂ ਵਿੱਚ ਇਸ ਦੀ ਵਰਤੋਂ ਕੀਤੀ ਜਾਂਦੀ ਹੈ। ਪੁਰਾਣੇ ਸਮਿਆਂ ਵਿੱਚ ਜੰਗਾਂ-ਯੁੱਧਾਂ ਸਮੇਂ ਜਦੋਂ ਫੌਜਾਂ ਨੇ ਦੁਸ਼ਮਣ ਦੀਆਂ ਫੌਜਾਂ 'ਤੇ ਚੜ੍ਹਾਈ ਕਰਨੀ ਹੁੰਦੀ ਸੀ ਤਾਂ ਉਸ ਸਮੇਂ ਵੀ ਨਗਾਰਾ ਵਜਾਇਆ ਜਾਂਦਾ ਸੀ।



ਉਪਰੋਕਤ ਤਸਵੀਰ ਵਿੱਚ ਨਗਾਰਾ ਦਿਖਾਈ ਦੇ ਰਿਹਾ ਹੈ।

**ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ** ਨੇ ਸਿੱਖ ਧਰਮ ਵਿੱਚ ਜੋ **ਮੀਰੀ ਦੀ ਪਰੰਪਰਾ** ਸ਼ੁਰੂ ਕੀਤੀ, ਉਸ ਦਾ ਇੱਕ ਚਿੰਨ੍ਹ **ਨਗਾਰਾ** ਵੀ ਸੀ। **ਦਸਵੇਂ ਗੁਰੂ ਸ੍ਰੀ ਗੁਰੂ ਗੋਬਿੰਦ ਸਾਹਿਬ ਜੀ** ਨੇ ਜਦੋਂ ਗੱਦੀ ਗ੍ਰਹਿਣ ਕੀਤੀ, ਉਸ ਸਮੇਂ ਉਹਨਾਂ ਨੇ **ਫ਼ਕੀਰੀ** ਦੇ ਨਾਲ ਨਾਲ **ਸ਼ਾਹੀ ਠਾਠ** ਨੂੰ ਵੀ ਕਾਇਮ ਰੱਖਿਆ। **ਸੱਤਾ ਦੇ ਚਿੰਨ੍ਹ** ਵਜੋਂ ਗੁਰੂ ਜੀ ਦੀ ਆਗਿਆ ਨਾਲ **ਸੰਨ 1684 ਈ:** ਵਿੱਚ ਗੁਰੂ ਘਰ ਦੇ **ਦੀਵਾਨ ਨੰਦ ਚੰਦ** ਨੇ ਇੱਕ **ਨਗਾਰਾ** ਬਣਵਾਇਆ ਜਿਸ ਦਾ ਨਾਂ ਗੁਰੂ ਜੀ ਨੇ **ਰਣਜੀਤ ਨਗਾਰਾ** ਰੱਖਿਆ। ਸਿੱਖ ਇਤਿਹਾਸ ਅਨੁਸਾਰ ਜਦੋਂ ਗੁਰੂ ਜੀ ਸ਼ਿਕਾਰ ਖੇਡਣ ਚੜ੍ਹਦੇ ਤਾਂ ਉਹਨਾਂ ਦੀ ਸਵਾਰੀ ਅੱਗੇ ਇਹ **ਨਗਾਰਾ** ਵਜਦਾ ਸੀ।

ਦਸਵੀਂ ਸ਼੍ਰੇਣੀ ਦੀ ਪੰਜਾਬੀ ਪਾਠ-ਪੁਸਤਕ **'ਸਾਹਿਤ ਮਾਲਾ'** ਵਿੱਚ **ਸ੍ਰੀ ਗੁਰੂ ਗੋਬਿੰਦ ਸਿੰਘ ਜੀ** ਦੁਆਰਾ ਰਚਿਤ **ਚੰਡੀ ਦੀ ਵਾਰ** ਵਿੱਚ **ਨਗਾਰਾ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਚੋਟਾਂ ਪਵਨ ਨਗਾਰੇ ਅਣੀਆਂ ਜੁਟੀਆਂ।। ਧੂਹ ਲਈਆਂ ਤਰਵਾਰੀ ਦੇਵਾਂ ਦਾਨਵੀ ।।

ਵਾਹਨ ਵਾਰੋ ਵਾਰੀ ਸੂਰੇ ਸੰਘਰੇ ।। ਵੱਗੇ ਰੱਤੁ ਝੁਲਾਰੀ ਜਿਉ ਗੇਰੂ ਬਾਬੁੜ੍ਹਾ ।।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਨ਼ਫ਼ਰ

**ਨ਼ਫ਼ਰ, ਅਰਬੀ ਭਾਸ਼ਾ** ਦਾ ਸ਼ਬਦ ਹੈ। ਅਰਬੀ ਭਾਸ਼ਾ ਦੇ ਸ਼ਬਦ **ਨ਼ਫ਼ਰ** ਦਾ ਅਰਥ ਹੈ- **ਸੇਵਕ, ਸੇਵਾਦਾਰ, ਇੱਕ ਆਦਮੀ, ਵਿਅਕਤੀ, ਜੀਅ, ਨੌਕਰ, ਕੁਲੀ ਅਤੇ ਮਜ਼ਦੂਰ**। ਪੁਰਾਣੇ ਸਮਿਆਂ ਵਿੱਚ ਰਾਜੇ, ਮਹਾਰਾਜੇ ਦਰਬਾਰ ਦੇ ਕੰਮਕਾਜ ਜਾਂ ਮੰਤਰੀਆਂ, ਵਜ਼ੀਰਾਂ ਦੀ ਮਦਦ ਲਈ ਸੇਵਕ ਰੱਖਦੇ ਸਨ, ਜਿੰਨ੍ਹਾਂ ਨੂੰ **ਨ਼ਫ਼ਰ** ਕਿਹਾ ਜਾਂਦਾ ਸੀ। ਇਹਨਾਂ ਦਾ ਕੰਮ ਦਰਬਾਰ ਵਿੱਚ ਆਏ ਤੋਹਫ਼ੇ ਚੁੱਕਣਾ, ਪਾਣੀ ਪਿਆਉਣਾ ਜਾਂ ਕਿਸੇ ਵਿਅਕਤੀ ਨੂੰ ਪੇਸ਼ ਕਰਨਾ ਹੁੰਦਾ ਸੀ। ਨ਼ਫ਼ਰ ਸ਼ਬਦ ਦੀ ਵਰਤੋਂ **ਤਿੰਨ ਤੋਂ ਦਸ ਤੱਕ ਆਦਮੀਆਂ ਦੇ ਗਿਰੋਹ** ਲਈ ਵੀ ਕੀਤੀ ਜਾਂਦੀ ਹੈ।



ਉਪਰੋਕਤ ਤਸਵੀਰ ਵਿੱਚ **ਨ਼ਫ਼ਰ** ਪਾਣੀ ਦਾ ਗਲਾਸ ਲਈ ਖੜ੍ਹਾ ਹੈ।

**ਨ਼ਫ਼ਰੀ** ਸ਼ਬਦ **ਮਜ਼ਦੂਰਾਂ ਦੀ ਗਿਣਤੀ, ਸੈਨਿਕਾਂ ਦੀ ਗਿਣਤੀ ਜਾਂ ਇੱਕ ਆਦਮੀ ਦੇ ਕੰਮ** ਲਈ ਵੀ ਵਰਤਿਆ ਜਾਂਦਾ ਹੈ।

**ਨੌਵੀਂ ਸ਼੍ਰੇਣੀ** ਦੀ ਪੰਜਾਬੀ ਪੁਸਤਕ **'ਸਾਹਿਤ-ਮਾਲ਼ਾ'** ਵਿੱਚ **ਸ.ਸ. ਚਰਨ ਸਿੰਘ ਸ਼ਹੀਦ** ਦੀ ਲਿਖੀ ਕਵਿਤਾ **'ਇੱਕ ਪਿਆਲਾ ਪਾਣੀ'** ਵਿੱਚ **ਨ਼ਫ਼ਰ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਅਕਬਰ ਨੂੰ ਦਰਬਾਰ ਬੈਠਿਆਂ, ਤ੍ਰੇਹ ਨੇ ਬਹੁਤ ਸਤਾਇਆ।

ਸੈਨਤ ਹੁੰਦਿਆਂ, **ਨ਼ਫ਼ਰ** ਪਿਆਲਾ, ਜਲ ਠੰਡੇ ਦਾ ਲਿਆਇਆ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ: 109

# ਅੱਜ ਦਾ ਸ਼ਬਦ

## ਨੰਬਰਦਾਰ

**ਨੰਬਰਦਾਰ** ਸ਼ਬਦ ਦੀ ਉਤਪਤੀ ਦੋ ਸ਼ਬਦਾਂ ਦੇ ਸੁਮੇਲ ਤੋਂ ਹੋਈ ਹੈ । ਇਹ ਦੋ ਸ਼ਬਦ ਅਲੱਗ-ਅਲੱਗ ਭਾਸ਼ਾਵਾਂ ਦੇ ਹਨ । **ਨੰਬਰ** ਸ਼ਬਦ **ਅੰਗਰੇਜ਼ੀ** ਭਾਸ਼ਾ ਦਾ ਸ਼ਬਦ ਹੈ ਅਤੇ **ਦਾਰ ਫ਼ਾਰਸੀ** ਭਾਸ਼ਾ ਦਾ ਸ਼ਬਦ ਹੈ । ਅੰਗਰੇਜ਼ੀ ਦੇ ਸ਼ਬਦ **ਨੰਬਰ ਦਾ ਭਾਵ ਹੈ-ਗਿਣਤੀ** ਅਤੇ **ਫ਼ਾਰਸੀ ਦੇ ਸ਼ਬਦ ਦਾਰ ਦਾ ਭਾਵ ਹੈ- ਅਹੁਦੇਦਾਰ ,ਰਖਵਾਲਾ ਜਾਂ ਮਾਲਕ**। ਇਲਾਕਾਈ ਵਖਰੇਵੇਂ ਕਾਰਨ ਇਸ ਸ਼ਬਦ ਦਾ ਉਚਾਰਨ **ਲੰਬੜਦਾਰ, ਲੰਬਰਦਾਰ** ਆਦਿ ਵੀ ਕੀਤਾ ਜਾਂਦਾ ਹੈ ।

ਨੰਬਰਦਾਰ ਇੱਕ ਅਹੁਦਾ ਹੈ ਜੋ ਅੰਗਰੇਜ਼ਾਂ ਦੇ ਸਮੇਂ ਤੋਂ ਚੱਲਿਆ ਆ ਰਿਹਾ ਹੈ । ਅੰਗਰੇਜ਼ ਸਰਕਾਰ ਨੇ ਹਰੇਕ ਪਿੰਡ ਨੂੰ ਇੱਕ ਵੱਖਰਾ ਨੰਬਰ ਦੇ ਕੇ ਉਸ ਦਾ ਇੱਕ ਅਹੁਦੇਦਾਰ ਥਾਪਿਆ ਹੋਇਆ ਸੀ ਜਿਸ ਨੂੰ ਨੰਬਰਦਾਰ ਕਿਹਾ ਜਾਂਦਾ ਸੀ । ਉਸ ਸਮੇਂ ਨੰਬਰਦਾਰ ਦਾ ਕੰਮ ਹਰ ਕਿਸਮ ਦਾ ਮਾਮਲਾ ਇਕੱਠਾ ਕਰਨਾ ਪਿੰਡ ਦੀ ਹਰ ਰਿਪੋਰਟ ਸਰਕਾਰ ਨੂੰ ਦੇਣਾ ਅਤੇ ਜਨਮ-ਮੌਤ ਦੀ ਰਿਪੋਰਟ ਥਾਣੇ ਦਰਜ ਕਰਵਾਉਣਾ ਹੁੰਦਾ ਸੀ । ਨੰਬਰਦਾਰ ਪਿੰਡ ਅਤੇ ਸਰਕਾਰ ਵਿਚਾਲੇ ਇੱਕ ਕਿਸਮ ਦੀ ਕੜੀ ਹੁੰਦਾ ਸੀ ।



ਨੰਬਰਦਾਰ ਜਾਂ ਲੰਬੜਦਾਰ ਸਰਕਾਰੀ ਤੌਰ 'ਤੇ ਪਹੁੰਚ ਵਾਲ਼ਾ ਬੰਦਾ ਮੰਨਿਆ ਜਾਂਦਾ ਰਿਹਾ ਹੈ । ਪੰਜਾਬੀ ਦੇ ਬਹੁਤ ਸਾਰੇ ਲੋਕ ਗੀਤਾਂ ਵਿੱਚ ਨੰਬਰਦਾਰ ਜਾਂ ਲੰਬੜਦਾਰ ਦਾ ਜ਼ਿਕਰ ਆਇਆ ਹੈ -

ਘੜਾ ਆਰ ਸੁੱਟੀਦਾ, ਘੜਾ ਪਾਰ ਸੁੱਟੀਦਾ,
**ਲੰਬੜਦਾਰਾਂ** ਦੇ ਦਰਵਾਜ਼ੇ ਠਾਣੇਦਾਰ ਕੁੱਟੀਦਾ।''

ਵੱਖ ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਨੰਬਰਦਾਰ/ਲੰਬਰਦਾਰ/ਲੰਬੜਦਾਰ** ਸ਼ਬਦ ਦਾ ਜ਼ਿਕਰ ਆਉਂਦਾ ਹੈ

ਸਕੂਲ ਸਿੱਖਿਆ ਵਿਭਾਗ , ਪੰਜਾਬ

## ਅੱਜ ਦਾ ਸ਼ਬਦ

### ਨਰਗਸ

**ਨਰਗਸ ਜਾਂ ਨਰਗਿਸ, ਫ਼ਾਰਸੀ ਭਾਸ਼ਾ** ਦਾ ਸ਼ਬਦ ਹੈ। **'ਨਰਗਸ'** ਇੱਕ ਤਰ੍ਹਾਂ ਦਾ ਫੁੱਲ ਹੁੰਦਾ ਹੈ ਜਿਸ ਦੀ ਸ਼ਕਲ **ਮਨੁੱਖੀ ਅੱਖ** ਵਰਗੀ ਹੁੰਦੀ ਹੈ। ਅੰਗਰੇਜ਼ੀ ਭਾਸ਼ਾ ਵਿੱਚ ਇਸਨੂੰ **Daffodil** ਕਿਹਾ ਜਾਂਦਾ ਹੈ। **ਨਰਗਸ** ਅੰਦਰੋਂ ਪੀਲ਼ਾ ਅਤੇ ਬਾਹਰੋਂ ਸਫ਼ੈਦ ਰੰਗ ਦਾ ਫੁੱਲ ਹੁੰਦਾ ਹੈ, ਇਸ ਲਈ ਮਨੁੱਖੀ ਅੱਖ ਦੀ ਤੁਲਨਾ ਨਰਗਸ ਨਾਲ ਕੀਤੀ ਜਾਂਦੀ ਹੈ। ਕਿਸੇ ਦੀ ਅੱਖ ਦੀ ਸੁੰਦਰਤਾ ਦੀ ਵਡਿਆਈ ਕਰਨ ਲਈ ਕਿਹਾ ਜਾਂਦਾ ਹੈ ਕਿ ਉਸਦੀ ਅੱਖ **ਨਰਗਸ ਵਰਗੀ ਜਾਂ ਨਰਗਸੀ ਹੈ**। ਇੱਕ ਪ੍ਰਕਾਰ ਦਾ ਕੱਪੜਾ ਜਿਸ ਉੱਤੇ ਨਰਗਸ ਦੇ ਫੁੱਲ ਬਣੇ ਹੁੰਦੇ ਹਨ, ਉਸਨੂੰ ਵੀ ਨਰਗਸੀ ਕਿਹਾ ਜਾਂਦਾ ਹੈ।



ਉਪਰੋਕਤ ਤਸਵੀਰ ਵਿੱਚ ਦਿਖਾਈ ਦੇ ਰਹੇ ਫੁੱਲ ਨਰਗਸ ਦੇ ਹਨ।

ਹਿੰਦੋਸਤਾਨ ਦੇ ਨਰਗਸੀ ਫੁੱਲ ਦਾ ਕਟੋਰਾ ਪੀਲਾ ਜਾਂ ਸਫ਼ੈਦ ਹੁੰਦਾ ਹੈ ਜਦੋਂ ਕਿ ਈਰਾਨ, ਕਾਬਲ ਅਤੇ ਕਸ਼ਮੀਰ ਵਿੱਚ ਪਾਏ ਜਾਣ ਵਾਲੇ ਫੁੱਲ ਦਾ ਕਟੋਰਾ ਕਾਲਾ ਹੁੰਦਾ ਹੈ।

ਪੰਜਾਬੀ ਸੱਭਿਆਚਾਰ ਅਤੇ ਸਾਹਿਤ ਵਿੱਚ ਨਰਗਸ ਸ਼ਬਦ ਦੀ ਵਰਤੋਂ ਆਮ ਕੀਤੀ ਜਾਂਦੀ ਹੈ। **ਛੇਵੀਂ ਤੋਂ ਬਾਰ੍ਹਵੀਂ** ਸ਼੍ਰੇਣੀਆਂ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਨਰਗਸ ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਨਰਾਤੇ

**ਨਰਾਤੇ ਜਾਂ ਨਵਰਾਤੇ/ਨੌਰਾਤਰੀ/ਨਵਰਾਤਰੀ/** ਭਾਰਤ ਵਿੱਚ ਮਨਾਇਆ ਜਾਣ ਵਾਲ਼ਾ ਇੱਕ ਤਿਉਹਾਰ ਹੈ। **ਨਰਾਤੇ** ਪੰਜਾਬੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਅਰਥ ਹੈ- ਨੌਂ ਰਾਤਾਂ। ਇਹ ਤਿਉਹਾਰ ਇੱਕ ਸਾਲ ਵਿੱਚ **ਚਾਰ ਵਾਰ** ਆਉਂਦਾ ਹੈ। ਇਹ **ਚੇਤ, ਹਾੜ, ਅੱਸੂ** ਅਤੇ **ਪੋਹ** ਮਹੀਨੇ ਦੀ ਪਹਿਲੀ ਤੋਂ ਨੌਂਵੀਂ ਤੱਕ ਮਨਾਇਆ ਜਾਂਦਾ ਹੈ। ਅੱਸੂ ਮਹੀਨੇ ਦੇ ਨਰਾਤਿਆਂ ਵਿੱਚ ਮਾਤਾ **ਗੌਰਜਾਂ ਅਤੇ ਸਾਂਝੀ ਮਾਤਾ** ਦੀ ਪੂਜਾ ਕੀਤੀ ਜਾਂਦੀ ਹੈ। ਇਹ ਪੂਜਾ ਕੁਆਰੀਆਂ ਕੁੜੀਆਂ ਬੜੀ ਉਮੰਗ ਅਤੇ ਰੀਝ ਨਾਲ਼ ਕਰਦੀਆਂ ਹਨ। ਕਿਹਾ ਜਾਂਦਾ ਹੈ ਕਿ ਜਿਸ ਕੰਜਕ 'ਤੇ ਮਾਤਾ ਗੌਰਜਾਂ ਪ੍ਰਸੰਨ ਹੋ ਜਾਂਦੀ ਹੈ ਉਸ ਨੂੰ ਮਨ ਭਾਉਂਦਾ ਵਰ ਮਿਲਦਾ ਹੈ। ਸਾਂਝੀ ਮਾਤਾ ਦੀ ਪੂਜਾ ਹਰ ਰੋਜ ਸ਼ਾਮ ਨੂੰ ਕੀਤੀ ਜਾਂਦੀ ਹੈ। ਪਹਿਲੇ ਨਰਾਤੇ ਦੇ ਦਿਨ ਹੀ ਪਿੰਡਾਂ ਜਾਂ ਨਗਰਾਂ ਵਿੱਚ **ਰਾਮ-ਲੀਲ੍ਹਾ ਨਾਟਕ** ਖੇਡਣ ਦੀ ਸ਼ੁਰੂਆਤ ਹੁੰਦੀ ਹੈ। ਨਰਾਤਿਆਂ ਵਿੱਚ ਮਾਤਾ ਦੇ ਭਗਤਾਂ ਵੱਲੋਂ ਵਰਤ ਰੱਖੇ ਜਾਂਦੇ ਹਨ ਅਤੇ ਸਰਘੀ ਵੇਲੇ ਸੰਘਾੜੇ ਦੇ ਆਟੇ ਦੀਆਂ ਰੋਟੀਆਂ ਪਕਾ ਕੇ ਖਾਧੀਆਂ ਜਾਂਦੀਆਂ ਹਨ।



ਉਪਰੋਕਤ ਤਸਵੀਰ ਵਿੱਚ ਕੰਧ 'ਤੇ ਬਣੀ ਸਾਂਝੀ ਮਾਤਾ ਦੀ ਤਸਵੀਰ ਦਿਖਾਈ ਦੇ ਰਹੀ ਹੈ।

ਪਹਿਲੇ ਨਰਾਤੇ ਵਾਲ਼ੇ ਦਿਨ ਕੁੜੀਆਂ ਘਰ ਦੀ ਇੱਕ ਨੁੱਕਰ ਵਿੱਚ ਕਿਸੇ **ਘੜਵੰਜੀ, ਉੱਖਲੀ, ਬੱਠਲ ਜਾਂ ਕੋਰੇ ਕੁੱਜੇ ਦੇ ਠੂਠੇ** ਵਿੱਚ ਜੌਂ ਬੀਜ ਦਿੰਦੀਆਂ ਹਨ। ਇਸ ਨੂੰ **ਖੇਤਰੀ, ਮਾਤਾ ਗੌਰਜਾਂ ਦੀ ਖੇਤੀ** ਜਾਂ **ਮਾਤਾ ਗੌਰਜਾਂ ਦਾ ਬਾਗ਼** ਕਿਹਾ ਜਾਂਦਾ ਹੈ। ਪਹਿਲੇ ਨਰਾਤੇ ਵਾਲ਼ੇ ਦਿਨ ਗੋਹੇ ਵਿੱਚ ਮਿੱਟੀ ਗੁੰਨ੍ਹ ਕੇ ਕੰਧ ਉੱਤੇ ਸਾਂਝੀ ਮਾਤਾ ਦੀ ਮੂਰਤੀ ਬਣਾਈ ਜਾਂਦੀ ਹੈ। ਨੌਂ ਨਰਾਤਿਆਂ ਦੀ ਸਮਾਪਤੀ ਤੋਂ ਬਾਅਦ ਦਸਵੇਂ ਦਿਨ ਦਸਹਿਰੇ ਦਾ ਤਿਉਹਾਰ ਮਨਾਇਆ ਜਾਂਦਾ ਹੈ।

ਬਾਰ੍ਹਵੀਂ ਸ਼੍ਰੇਣੀ ਦੇ **ਲਾਜ਼ਮੀ ਪੰਜਾਬੀ** ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਡਾ. ਐੱਸ.ਐੱਸ. ਵਣਜਾਰਾ** ਬੇਦੀ ਦੁਆਰਾ ਲਿਖੇ ਨਿਬੰਧ **'ਪੰਜਾਬ ਦੇ ਮੇਲੇ ਅਤੇ ਤਿਉਹਾਰ** ਵਿੱਚ **ਨਰਾਤਿਆਂ** ਬਾਰੇ ਜਾਣਕਾਰੀ ਦਿੱਤੀ ਗਈ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

ਲੜੀ ਨੰ :240

# ਅੱਜ ਦਾ ਸ਼ਬਦ

## ਨਿਉਂਦਾ

**ਨਿਉਂਦਾ** ਸ਼ਬਦ **ਸੰਸਕ੍ਰਿਤ** ਭਾਸ਼ਾ ਦੇ ਸ਼ਬਦ **ਨਿਮੰਤਰ (Nimantr)** ਦਾ ਪੰਜਾਬੀ ਵਿੱਚ ਤਦਭਵ ਰੂਪ ਹੈ। **ਨਿਮੰਤਰ (Nimantr)** ਦਾ ਅਰਥ ਹੈ- **ਸੱਦਣਾ ਜਾਂ ਬੁਲਾਉਣਾ**। ਪੰਜਾਬੀ ਵਿੱਚ ਨਿਉਂਦਾ ਦਾ ਭਾਵ ਹੈ- **ਵਿਆਹ-ਸ਼ਾਦੀ 'ਤੇ ਦਿੱਤਾ ਗਿਆ ਭੋਜਨ**।

ਵਿਆਹ-ਸ਼ਾਦੀ ਦੇ ਭੋਜਨ 'ਤੇ ਸੱਦਾ ਦੇਣ ਨੂੰ ਪੰਜਾਬੀ ਸੱਭਿਆਚਾਰ ਵਿੱਚ 'ਨਿਉਂਦਾ ਦੇਣਾ' ਕਿਹਾ ਜਾਂਦਾ ਹੈ। ਵੱਖ-ਵੱਖ ਇਲਾਕਾਈ ਵਖਰੇਵਿਆਂ ਕਾਰਨ ਕਈ ਇਲਾਕਿਆਂ ਵਿਚ ਇਸਨੂੰ **ਨਿਓਂਦਰਾ** ਵੀ ਕਿਹਾ ਜਾਂਦਾ ਹੈ।



ਪੰਜਾਬੀ ਜਨ-ਜੀਵਨ ਵਿੱਚ ਵਿਆਹ-ਸ਼ਾਦੀ ਸਮੇਂ '**ਨਿਉਂਦਾ ਦੇਣ**' ਦੀ ਅਮੀਰ ਪਰੰਪਰਾ ਰਹੀ ਹੈ। ਪੰਜਾਬ ਵਿੱਚ ਵਿਆਹ ਮੌਕੇ ਸਾਰੇ ਸ਼ਰੀਕੇ-ਕਬੀਲੇ ਨੂੰ ਨਿਉਂਦਾ ਦਿੱਤਾ ਜਾਂਦਾ ਰਿਹਾ ਹੈ। ਭਾਵੇਂ ਅੱਜ-ਕੱਲ੍ਹ ਵਿਆਹ ਸ਼ਾਦੀਆਂ ਦੇ ਪੁਰਾਣੇ ਤੌਰ-ਤਰੀਕੇ ਬਦਲ ਗਏ ਹਨ ਪਰ ਅਜੇ ਵੀ ਕਿਸੇ ਨਾ ਕਿਸੇ ਰੂਪ ਵਿੱਚ ਨਿਉਂਦਾ ਦੇਣ ਦਾ ਪ੍ਰਚੱਲਣ ਮੌਜੂਦ ਹੈ।

ਪੰਜਾਬੀ ਵਿੱਚ **'ਨਿਉਂਦਾ ਦੇਣਾ'** ਇੱਕ ਮੁਹਾਵਰੇ ਵੱਜੋਂ ਵੀ ਵਰਤਿਆ ਜਾਂਦਾ ਹੈ। ਇਸ ਮੁਹਾਵਰੇ ਦਾ ਅਰਥ ਸੱਦਾ ਦੇਣਾ ਜਾਂ ਬੁਲਾਉਣਾ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਨਿਉਂਦਾ ਸ਼ਬਦ ਦਾ ਜ਼ਿਕਰ ਮਿਲਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਲੜੀ ਨੰ: 125

# ਅੱਜ ਦਾ ਸ਼ਬਦ

## ਨੀਲਕ

**ਨੀਲਕ** ਫੁਲਕਾਰੀ ਦੀ ਇਕ ਕਿਸਮ ਹੈ। ਨੀਲਕ ਵੰਨਗੀ ਦੀ ਫੁਲਕਾਰੀ ਵਿੱਚ, ਗੂੜ੍ਹੇ ਨੀਲੇ ਖੱਦਰ ਉੱਪਰ ਲਾਲ, ਪੀਲੇ, ਗ਼ੁਲਾਬੀ ,ਸੰਤਰੀ ਅਤੇ ਬਸੰਤੀ ਰੰਗ ਦੇ ਰੇਸ਼ਮੀ ਧਾਗਿਆਂ ਨਾਲ਼ ਬਿਨਾਂ ਛਾਪੇ ਜਾਂ ਨਿਸ਼ਾਨੀ ਦੇ ਸੂਈ ਦੀ ਸਹਾਇਤਾ ਨਾਲ਼ ਹੱਥੀਂ ਕਢਾਈ ਕੀਤੀ ਜਾਂਦੀ ਹੈ। ਇਹ ਕਢਾਈ ਖੱਦਰ ਦੇ ਪੁੱਠੇ ਪਾਸਿਓ ਤੋਪਿਆਂ ਨਾਲ਼ ਕੀਤੀ ਜਾਂਦੀ ਹੈ ਅਤੇ ਸਿੱਧੇ ਪਾਸੇ ਜਾਂ ਸਿੱਧੀ ਸਤਹ ਉੱਪਰ ਨਮੂਨੇ ਦੀ ਆਕ੍ਰਿਤੀ ਬਣ ਜਾਂਦੀ ਹੈ। **ਗੂੜ੍ਹੇ ਨੀਲੇ ਰੰਗ** ਦੀ ਭਾਹ ਹੋਣ ਕਰਕੇ , ਇਸ ਨੂੰ **ਨੀਲਕ** ਕਿਹਾ ਜਾਂਦਾ ਹੈ।



ਗੂੜ੍ਹੇ ਨੀਲੇ ਰੰਗ ਕਰਕੇ ਹੀ ਇਸ ਦੀ ਕਢਾਈ ਵਿੱਚ ਚਿੱਟੇ ਰੰਗ ਦੇ ਧਾਗਿਆਂ ਦੀ ਵਰਤੋਂ ਨਹੀਂ ਕੀਤੀ ਜਾਂਦੀ । ਫੁਲਕਾਰੀ ਦੇ ਦੂਸਰੇ ਨਮੂਨਿਆਂ ਜਾਂ ਵੰਨਗੀਆਂ ਦੀ ਵਰਤੋਂ ਜ਼ਿਆਦਾਤਰ ਖ਼ੁਸ਼ੀ ਦੇ ਮੌਕਿਆਂ ਉੱਪਰ ਹੀ ਕੀਤੀ ਜਾਂਦੀ ਹੈ , ਜਦ ਕਿ ਨੀਲਕ ਰੋਜ਼ਾਨਾ ਵਰਤੋਂ ਵਿੱਚ ਲਿਆਂਦੀ ਜਾਣ ਵਾਲ਼ੀ ਫੁਲਕਾਰੀ ਦੀ ਕਿਸਮ ਹੈ।

ਪੰਜਾਬੀ ਸੱਭਿਆਚਾਰ ਵਿੱਚ ਫੁਲਕਾਰੀ ਦੀ ਕਢਾਈ ਪੰਜਾਬ ਦੀ ਲੋਕ-ਕਲਾ ਦਾ ਉੱਤਮ ਨਮੂਨਾ ਮੰਨੀ ਜਾਂਦੀ ਹੈ। ਇਹ ਕਾਰਜ ਬਹੁਤ ਹੀ ਇਕਾਗਰਤਾ ਨਾਲ ਕੀਤਾ ਜਾਂਦਾ ਸੀ ਅਤੇ ਇਸ ਲਈ ਸਮਾਂ ਵੀ ਬਹੁਤ ਲੱਗਦਾ ਸੀ। ਪੰਜਾਬ ਦੀ ਲੋਕ-ਕਲਾ ਕਲਾ ਦੇ ਅਜਿਹੇ ਨਮੂਨੇ ਦਿਨ-ਬ-ਦਿਨ ਖ਼ਤਮ ਹੁੰਦੇ ਜਾ ਰਹੇ ਹਨ। ਪੰਜਾਬ ਦੀ ਅਮੀਰ ਲੋਕ-ਕਲਾ ਨੂੰ ਸਮਝਣ ਲਈ ਇਹਨਾਂ ਦੀ ਸਾਂਭ-ਸੰਭਾਲ਼ ਬਹੁਤ ਜ਼ਰੂਰੀ ਹੈ।

ਬਾਰ੍ਹਵੀਂ ਸ਼੍ਰੇਣੀ ਦੀ ਲਾਜ਼ਮੀ ਪੰਜਾਬੀ ਦੇ ਪਾਠ-ਕ੍ਰਮ ਵਿੱਚ ਸ਼ਾਮਲ ਲੇਖ **'ਪੰਜਾਬ ਦੇ ਲੋਕ-ਕਿੱਤੇ ਅਤੇ ਲੋਕ-ਕਲਾਵਾਂ'** ਵਿੱਚ ਫੁਲਕਾਰੀ ਦੇ ਨਮੂਨੇ ਵਜੋਂ **ਨੀਲਕ** ਦਾ ਜ਼ਿਕਰ ਕੀਤਾ ਗਿਆ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ : 272

# ਅੱਜ ਦਾ ਸ਼ਬਦ

## ਨੇਤਰਾ

ਹੱਥ ਨਾਲ ਦੁੱਧ ਰਿੜਕਣ ਵਾਲੀ ਮਧਾਣੀ ਨੂੰ ਘੁੰਮਾਉਣ ਲਈ ਵਰਤੀ ਜਾਂਦੀ ਰੱਸੀ ਨੂੰ ਨੇਤਰਾ ਕਿਹਾ ਜਾਂਦਾ ਹੈ। ਨੇਤਰੇ ਦੀ ਲੰਬਾਈ ਆਮ ਤੌਰ 'ਤੇ ਛੇ ਕੁ ਫੁੱਟ ਹੁੰਦੀ ਹੈ। ਇਹ ਤਿੰਨ ਲੜਾ ਰੱਸੀਆਂ ਮੇਲ ਕੇ ਬਣਾਇਆ ਜਾਂਦਾ ਹੈ। ਇਸ ਦੇ ਦੋਹਾਂ ਸਿਰਿਆਂ 'ਤੇ ਲੱਕੜ ਦੀਆਂ ਗੁੱਲੀਆਂ ਪਾ ਦਿੱਤੀਆਂ ਜਾਂਦੀਆਂ ਹਨ, ਜਿੰਨ੍ਹਾਂ ਨੂੰ ਢੀਂਡੀਆਂ ਕਹਿੰਦੇ ਹਨ।

ਦੁੱਧ ਰਿੜਕਣ ਵੇਲੇ ਮਧਾਣੀ ਨੂੰ ਨੇਤਰੇ ਦੀ ਰੱਸੀ ਦੇ ਤਿੰਨ-ਚਾਰ ਵਲ ਪਾ ਲਏ ਜਾਂਦੇ ਹਨ ਅਤੇ ਦੋਵੇਂ ਲੜਾਂ ਨੂੰ ਵਾਰੀ-ਵਾਰੀ ਛੱਡਦਿਆਂ ਹੋਇਆਂ ਘੁੰਮਾਇਆ ਜਾਂਦਾ ਹੈ। ਮਧਾਣੀ ਦੇ ਘੁੰਮਣ ਨਾਲ ਮਿੱਠੀ ਤੇ ਸੁਰੀਲੀ ਅਵਾਜ਼ ਪੈਦਾ ਹੁੰਦੀ ਹੈ।



ਉਕਤ ਤਸਵੀਰ ਵਿੱਚ ਨੇਤਰਾ ਨਜ਼ਰ ਆ ਰਿਹਾ ਹੈ।

ਨੇਤਰੇ ਨੂੰ ਕਈ ਇਲਾਕਿਆਂ ਵਿੱਚ ਨੇਤੀ ਵੀ ਕਹਿੰਦੇ ਹਨ। ਨੇਤਰਾ ਪੰਜਾਬੀ ਜਨ-ਜੀਵਨ ਦੀ ਨਿੱਤ-ਵਰਤੋਂ ਦਾ ਸ਼ਬਦ ਰਿਹਾ ਹੈ ਕਿਉਂਕਿ ਪੰਜਾਬ ਵਿੱਚ ਪੁਰਾਣੇ ਸਮੇਂ ਵਿੱਚ ਦੁੱਧ ਰਿੜਕਣ ਦਾ ਕੰਮ ਸੁਆਣੀਆਂ ਹੱਥੀਂ ਕਰਦੀਆਂ ਸਨ। ਆਧੁਨਿਕ ਸਮੇਂ ਵਿੱਚ ਹੱਥ ਵਾਲੀਆਂ ਮਧਾਣੀਆਂ ਦੀ ਥਾਂ ਬਿਜਲੀ ਵਾਲੀਆਂ ਮਧਾਣੀਆਂ ਆ ਗਈਆਂ ਹਨ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਨੇਤਰਾ ਸ਼ਬਦ ਦਾ ਜ਼ਿਕਰ ਮਿਲਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ: 55

# ਅੱਜ ਦਾ ਸ਼ਬਦ

## ਪਸ਼ਮੀਨਾ

ਪਸ਼ਮੀਨਾ ਕਸ਼ਮੀਰੀ ਉੱਨ (ਪਸ਼ਮ) ਦੀ ਬਿਹਤਰੀਨ ਕਿਸਮ ਹੈ। ਪਸ਼ਮੀਨਾ ਸ਼ਬਦ ਫ਼ਾਰਸੀ ਭਾਸ਼ਾ ਤੋਂ ਲਿਆ ਗਿਆ ਹੈ ਜਿਸਦਾ ਅਰਥ ਹੈ-ਉਨ ਤੋਂ ਬਣਿਆ। ਕਸ਼ਮੀਰੀ ਵਿੱਚ ਇਸਦਾ ਅਰਥ 'ਮੁਲਾਇਮ ਸੋਨਾ' ਹੈ।



ਇਹ ਉੱਨ ਕਸ਼ਮੀਰੀ ਬੱਕਰੀਆਂ ਦੀਆਂ 4 ਵਿਸ਼ੇਸ਼ ਨਸਲਾਂ ਤੋਂ ਲਈ ਜਾਂਦੀ ਹੈ। ਪਸ਼ਮੀਨਾ ਸ਼ਾਲ ਵਿਸ਼ੇਸ਼ ਤੌਰ ਉੱਤੇ ਭਾਰਤੀ ਕਸ਼ਮੀਰ ਅਤੇ ਨੇਪਾਲ ਵਿੱਚ ਬੁਣੇ ਜਾਂਦੇ ਹਨ।

ਕਸ਼ਮੀਰ ਦੇ ਸ਼ਾਲਾਂ ਦਾ ਜ਼ਿਕਰ ਤੀਜੀ ਸਦੀ ਈ.ਪੂ. ਤੋਂ ਲੈ ਕੇ 11ਵੀਂ ਸਦੀ ਦੀਆਂ ਅਫ਼ਗਾਨੀ ਲਿਖਤਾਂ ਵਿੱਚ ਮਿਲਦਾ ਹੈ ਪਰ ਕਸ਼ਮੀਰ ਵਿੱਚ ਪਸ਼ਮੀਨਾ ਉਦਯੋਗ ਦੀ ਸਥਾਪਨਾ 15ਵੀਂ ਸਦੀ ਦੇ ਕਸ਼ਮੀਰੀ ਸ਼ਾਸਕ 'ਜ਼ਾਇਨ-ਉਲ-ਅਬਿਦੀਨ' ਨੇ ਕੀਤੀ ਸੀ ।

ਨੌਵੀਂ ਜਮਾਤ ਦੇ ਪਾਠਕ੍ਰਮ ਵਿੱਚ ਸ਼ਾਮਲ **ਸੁਰਜੀਤ ਪਾਤਰ** ਦੀ ਲਿਖੇ ਗੀਤ '**ਕੱਚ ਦਾ ਗਲਾਸ**' ਵਿੱਚ ਇਸ ਸ਼ਬਦ ਦਾ ਜ਼ਿਕਰ ਆਉਂਦਾ ਹੈ:

ਸਸਤੀਆਂ ਏਥੇ ਬਹੁਤ ਜ਼ਮੀਰਾਂ ਮਹਿੰਗੀਆਂ ਬਹੁਤ ਜ਼ਮੀਨਾਂ
ਮਹਿੰਗਾ ਰਾਣੀਹਾਰ ਤੇ ਸਸਤਾ ਸੱਧਰਾਂ ਭਰਿਆ ਸੀਨਾ।
ਦਿਲ ਦਾ ਨਿੱਘ ਨਾ ਮੰਗੇ ਕੋਈ ਸਭ ਮੰਗਦੇ **ਪਸ਼ਮੀਨਾ**,
ਅੱਜ ਮੇਰੇ ਕੋਲੋਂ ਕੱਚ ਦਾ ਗਲਾਸ ਟੁੱਟਿਆ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

ਲੜੀ ਨੰ : 167

## ਪਹਿਰ

**ਪਹਿਰ** ਸ਼ਬਦ **ਸੰਸਕ੍ਰਿਤ** ਭਾਸ਼ਾ ਦੇ ਸ਼ਬਦ **ਪ੍ਰਹਾਰ** ਦਾ ਪੰਜਾਬੀ ਵਿੱਚ ਤਦਭਵ ਰੂਪ ਹੈ। **ਪ੍ਰਹਾਰ** ਦਾ ਅਰਥ ਹੈ- **ਚੋਟ ਜਾਂ ਸੱਟ**। ਪਹਿਰ ਦਾ ਸ਼ਬਦੀ ਅਰਥ ਹੈ- **ਘੜਿਆਲ 'ਤੇ ਮਾਰੀ ਗਈ ਸੱਟ।** ਪੁਰਾਣੇ ਸਮਿਆਂ ਵਿੱਚ ਲੋਕਾਂ ਨੂੰ ਸਮੇਂ ਬਾਰੇ ਸੂਚਨਾ ਦੇਣ ਲਈ ਨਿਸ਼ਚਿਤ ਸਮੇਂ 'ਤੇ ਘੜਿਆਲ ਵਜਾਇਆ ਜਾਂਦਾ ਸੀ।

ਦਿਨ ਅਤੇ ਰਾਤ ਦੇ ਕੁੱਲ 24 ਘੰਟਿਆਂ ਦੌਰਾਨ ਇਹ ਘੜਿਆਲ ਅੱਠ ਵਾਰ ਵਜਾਇਆ ਜਾਂਦਾ ਸੀ। ਇਸ ਦਾ ਭਾਵ ਹੈ ਕਿ ਲੋਕਾਂ ਨੂੰ 24 ਘੰਟਿਆਂ ਦੌਰਾਨ ਅੱਠ ਵਾਰ ਘੜਿਆਲ ਵਜਾ ਕੇ ਸਮੇਂ ਸਬੰਧੀ ਸੂਚਨਾ ਦਿੱਤੀ ਜਾਂਦੀ ਸੀ। ਦਿਨ ਅਤੇ ਰਾਤ ਦੇ ਅੱਠਵੇਂ ਹਿੱਸੇ ਨੂੰ ਪਹਿਰ ਕਿਹਾ ਜਾਂਦਾ ਹੈ। ਇਕ ਪਹਿਰ ਤਿੰਨ ਘੰਟਿਆਂ ਦਾ ਮੰਨਿਆ ਜਾਂਦਾ ਹੈ। ਚਾਰ ਪਹਿਰ ਦਿਨ ਅਤੇ ਚਾਰ ਪਹਿਰ ਰਾਤ ਮੰਨ ਕੇ ਕੁੱਲ ਅੱਠ ਪਹਿਰ ਮੰਨੇ ਜਾਂਦੇ ਹਨ।



ਮੂਲ ਸ਼ਬਦ ਪਹਿਰ ਤੋਂ ਹੀ ਅੱਗੇ **ਦੁਪਹਿਰ** ਸ਼ਬਦ ਦੀ ਉਤਪਤੀ ਹੋਈ ਹੈ। ਦੁਪਹਿਰ ਸ਼ਬਦ ਦੋ ਸ਼ਬਦਾਂ **ਦੋ** ਅਤੇ **ਪਹਿਰ** ਨੂੰ ਮਿਲਾ ਕੇ ਬਣਿਆ ਹੈ। ਦੁਪਹਿਰ ਤੋਂ ਭਾਵ ਹੈ- ਸੂਰਜ ਦੇ ਚੜ੍ਹਨ ਤੋਂ ਬਾਅਦ ਦੋ ਪਹਿਰ ਬੀਤ ਜਾਣ ਦਾ ਸਮਾਂ। ਇਹ ਦਿਨ ਦੇ ਮੱਧ ਦਾ ਸਮਾਂ ਹੁੰਦਾ ਹੈ।

**ਪਹਿਰ** ਅਤੇ **ਦੁਪਹਿਰ** ਸ਼ਬਦ ਪੰਜਾਬੀ ਜਨ-ਜੀਵਨ ਦੀ ਨਿੱਤ ਵਰਤੋਂ ਦਾ ਸ਼ਬਦ ਹੈ। ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਪਹਿਰ ਅਤੇ ਦੁਪਹਿਰ ਸ਼ਬਦ ਦਾ ਜ਼ਿਕਰ ਆਉਂਦਾ ਹੈ। ਉਦਾਹਰਨ ਵੱਜੋਂ ਬਾਰ੍ਹਵੀਂ ਜਮਾਤ ਦੇ ਪੰਜਾਬੀ ਲਾਜ਼ਮੀ ਦੇ ਪਾਠਕ੍ਰਮ ਵਿੱਚ ਸ਼ਾਮਲ ਪ੍ਰਿੰ. ਸੁਜਾਨ ਸਿੰਘ ਜੀ ਦੁਆਰਾ ਲਿਖੀ ਕਹਾਣੀ **'ਸਾਂਝ'** ਵਿੱਚ **ਦੁਪਹਿਰ** ਸ਼ਬਦ ਦਾ ਜ਼ਿਕਰ ਦੇਖਿਆ ਜਾ ਸਕਦਾ ਹੈ। ਕਹਾਣੀ ਵਿੱਚ ਲਿਖਿਆ ਹੈ-

'ਜੇਠ ਦਾ ਪਹਿਲਾ ਦਿਨ **ਦੁਪਹਿਰ** ਲੰਘਾ ਕੇ ਵੀ ਆਪਣਾ ਜੋਬਨ ਦਿਖਾ ਰਿਹਾ ਸੀ ਤੇ ਸਟੈਂਡ ਦੀ ਛਾਵੇਂ ਖੜੋਤੀ ਕੋਈ ਸਵਾਰੀ ਗਰਮੀ ਦੀ ਸ਼ਿਕਾਇਤ ਕਰਦੀ ਉਸਨੂੰ ਸੁਣਾਈ ਦੇ ਰਹੀ ਸੀ।'

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਪਹਿਰੇਦਾਰ

**ਪਹਿਰੇਦਾਰ** ਸ਼ਬਦ **ਫ਼ਾਰਸੀ** ਭਾਸ਼ਾ ਦੇ ਸ਼ਬਦ **ਪਹਰਾਦਾਰ** ਤੋਂ ਆਇਆ ਹੈ। **ਪਹਰਾਦਾਰ** ਸ਼ਬਦ ਅੱਗੇ **ਫ਼ਾਰਸੀ ਭਾਸ਼ਾ** ਦੇ ਦੋ ਸ਼ਬਦਾਂ **ਪਹਰਾ** ਅਤੇ **ਦਾਰ** ਦੇ ਮੇਲ ਤੋਂ ਬਣਿਆ ਹੈ। **ਪਹਿਰਾ** ਦਾ ਅਰਥ ਹੈ- **ਨਿਗਰਾਨੀ** ਅਤੇ **ਦਾਰ** ਦਾ ਅਰਥ ਹੈ- **ਰੱਖਣ ਵਾਲਾ**। ਇਸ ਤਰ੍ਹਾਂ ਪਹਿਰੇਦਾਰ ਦਾ ਅਰਥ ਹੈ **ਨਿਗਰਾਨੀ ਰੱਖਣ ਵਾਲਾ, ਚੌਕੀਦਾਰ, ਸੰਤਰੀ, ਦਰਬਾਨ, ਰਾਖਾ, ਰੱਖਿਅਕ ਜਾਂ ਰਖਵਾਲਾ ਆਦਿ**। **ਪਹਿਰਾ** ਸ਼ਬਦ ਅੱਗੋਂ **ਪਹਿਰ** ਸ਼ਬਦ ਤੋਂ ਆਇਆ ਹੈ, ਜਿਸ ਦਾ ਅਰਥ ਹੁੰਦਾ ਹੈ- **ਦਿਨ ਦੇ ਤਿੰਨ ਘੰਟੇ**। ਪੁਲੀਸ ਆਦਿ ਦੇ ਮੁਲਾਜ਼ਮਾਂ ਨੂੰ ਆਮ ਤੌਰ 'ਤੇ ਤਿੰਨ ਘੰਟੇ ਜਾਂ ਇੱਕ ਪਹਿਰ ਡਿਊਟੀ 'ਤੇ ਖੜ੍ਹਾ ਰਹਿਣਾ ਪੈਂਦਾ ਹੈ, ਇਸ ਲਈ ਇਸ ਨੂੰ **ਪਹਿਰਾ** ਕਿਹਾ ਜਾਂਦਾ ਹੈ।

**ਦਾਰ** ਅਸਲ ਵਿੱਚ ਫ਼ਾਰਸੀ ਭਾਸ਼ਾ ਦੇ **ਪਿਛੇਤਰ** ਵਜੋਂ ਵਰਤਿਆ ਜਾਂਦਾ ਹੈ; ਜਿਵੇਂ:- **ਇਲਾਕੇਦਾਰ ਜਾਗੀਰਦਾਰ, ਜ਼ਿਲ੍ਹੇਦਾਰ, ਤਹਿਸੀਲਦਾਰ, ਸੂਬੇਦਾਰ, ਦੁਕਾਨਦਾਰ, ਹਵਾਲਦਾਰ, ਚੋਬਦਾਰ ਆਦਿ**।



ਪਹਿਰੇਦਾਰ ਨਾਲ ਸਬੰਧਤ ਹੀ ਇਕ ਸ਼ਬਦ ਹੈ **ਪਹਿਰੇਦਾਰੀ**, ਜਿਸ ਦਾ ਅਰਥ ਹੁੰਦਾ ਹੈ **ਚੌਕੀਦਾਰੀ ਦਰਬਾਨੀ, ਰਖਵਾਲੀ ਜਾਂ ਰਾਖੀ ਕਰਨੀ**।

ਪੰਜਾਬੀ ਜਨ-ਜੀਵਨ ਵਿੱਚ **ਪਹਿਰੇਦਾਰ** ਸ਼ਬਦ ਦੀ ਆਮ ਵਰਤੋਂ ਕੀਤੀ ਜਾਂਦੀ ਹੈ, **ਛੇਵੀਂ ਤੋਂ ਦਸਵੀਂ ਜਮਾਤ** ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਬਹੁਤ ਸਾਰੇ ਪਾਠਾਂ ਵਿਚ **ਪਹਿਰੇਦਾਰ** ਸ਼ਬਦ ਦਾ ਜ਼ਿਕਰ ਕੀਤਾ ਗਿਆ ਹੈ।

ਪੰਜਾਬੀ ਲੋਕ-ਸਾਹਿਤ ਵਿੱਚ ਵੀ **ਪਹਿਰੇਦਾਰ** ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਪੰਜਾਬੀ ਦਾ ਇੱਕ **ਲੋਕ-ਗੀਤ** ਹੈ-

**ਕਿੱਥੇ ਛੋੜਾਂ ਘੋੜਾ ਕਿੱਥੇ ਹਥਿਆਰ ਮੇਰੇ**
**ਕਿੱਥੇ ਉੱਤਰਾਂ ਆਪ ਕਿੱਥੇ ਪਹਿਰੇਦਾਰ ਮੇਰੇ**

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਪਹੁ-ਫੁਟਾਲਾ

**ਪਹੁ-ਫੁਟਾਲਾ** ਸ਼ਬਦ ਦੀ ਉਤਪਤੀ ਦੋ ਸ਼ਬਦਾਂ **ਪਹੁ** ਅਤੇ **ਫੁਟਾਲਾ** ਸ਼ਬਦ ਨੂੰ ਮਿਲਾ ਕੇ ਹੋਈ ਹੈ। **ਪਹੁ** ਸ਼ਬਦ ਦੀ ਉਤਪਤੀ ਸੰਸਕ੍ਰਿਤ ਭਾਸ਼ਾ ਦੇ ਸ਼ਬਦ **ਪ੍ਰਭਾ** ਤੋਂ ਹੋਈ ਹੈ। ਸੰਸਕ੍ਰਿਤ ਵਿੱਚ **ਪ੍ਰਭਾ** ਦਾ ਅਰਥ ਹੈ- **ਚਮਕ, ਲੋਅ, ਪ੍ਰਕਾਸ਼ ਜਾਂ ਰੌਸ਼ਨੀ**। ਪੰਜਾਬੀ ਵਿੱਚ ਪ੍ਰਭਾ ਦਾ ਤਦਭਵ ਰੂਪ ਪਹੁ ਬਣ ਗਿਆ।

**ਫੁਟਾਲਾ** ਸ਼ਬਦ **ਫੁੱਟਣ** ਤੋਂ ਬਣਿਆ ਹੈ। ਫੁੱਟਣ ਦਾ ਅਰਥ ਹੈ- **ਪੁੰਗਰਨਾ** । ਪਹੁ-ਫੁਟਾਲਾ ਦਾ ਸ਼ਬਦੀ ਅਰਥ ਹੈ- **ਪ੍ਰਕਾਸ਼ ਜਾਂ ਰੌਸ਼ਨੀ ਦਾ ਪੁੰਗਰਨਾ**। ਸੋ ਪਹੁ-ਫੁਟਲਾ ਸੂਰਜ ਦੇ ਚੜ੍ਹਨ ਦੇ ਸਮੇਂ ਨੂੰ ਕਿਹਾ ਜਾਂਦਾ ਹੈ। ਸੂਰਜ ਦੀ ਪਹਿਲੀ ਕਿਰਨ ਉਜਾਗਰ ਹੋਣ ਦੀ ਕਿਰਿਆ ਨੂੰ ਪੰਜਾਬੀ ਵਿੱਚ ਪਹੁ-ਫੁਟਾਲਾ ਕਹਿੰਦੇ ਹਨ। ਇਸ ਸਮੇਂ ਨੂੰ ਪ੍ਰਭਾਤ ਵੀ ਕਿਹਾ ਜਾਂਦਾ ਹੈ।



ਪਹੁ-ਫੁਟਾਲੇ ਦੇ ਸਮੇਂ ਦਾ ਪੰਜਾਬੀ ਸਭਿਆਚਾਰ ਅਤੇ ਪੰਜਾਬੀ ਜਨ-ਜੀਵਨ ਵਿੱਚ ਵਿਸ਼ੇਸ਼ ਸਥਾਨ ਰਿਹਾ ਹੈ। ਇਹ ਵੇਲਾ ਜਾਗ ਕੇ ਆਪਣੇ ਕੰਮੀਂ-ਕਾਰੀਂ ਲੱਗਣ ਦਾ ਸਮਾਂ ਹੁੰਦਾ ਹੈ। ਖੇਤਾਂ ਨੂੰ ਨਿਕਲਣ ਦਾ ਸਮਾਂ ਹੁੰਦਾ ਹੈ ਤਾਂ ਜੋ ਖੇਤੀ ਦਾ ਕੰਮ ਜਲਦੀ ਸ਼ੁਰੂ ਕਰਕੇ ਸਮੇਂ ਸਿਰ ਨਿਬੇੜਿਆ ਜਾ ਸਕੇ।

ਪੰਜਾਬੀ ਸਾਹਿਤ ਅਤੇ ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ 'ਪਹੁ-ਫੁਟਾਲਾ' ਸ਼ਬਦ ਦਾ ਜ਼ਿਕਰ ਆਉਂਦਾ ਹੈ। ਉਦਾਹਨ ਵਜੋਂ ਪੰਜਾਬੀ ਦੇ ਪ੍ਰਸਿੱਧ ਕਵੀ **ਪ੍ਰੋ. ਮੋਹਨ ਸਿੰਘ** ਦੀ ਕਵਿਤਾ **'ਨੂਰਜਹਾਂ'** ਦੀਆਂ ਇਹ ਤੁਕਾਂ ਦੇਖੀਆਂ ਜਾ ਸਕਦੀਆਂ ਹਨ-

**ਫੁਟੀ ਪਹੁ** ਮੂੰਹ-ਝਾਖਰਾ ਆਣ ਹੋਇਆ, ਤਾਂਘ-ਨੈਣੀਆਂ ਅੱਖੀਆਂ ਮੱਲੀਆਂ ਨੇ ।
ਤ੍ਰੇਲ-ਮੋਤੀਆਂ ਦੀ ਮੂੰਹ-ਵਿਖਾਈ ਲੈ ਕੇ, ਚਾਏ ਘੁੰਡ ਸ਼ਰਮਾਕਲਾਂ ਕੱਲੀਆਂ ਨੇ ।
ਬਾਹਰ ਕੱਢਿਆ ਗੁੱਜਰਾਂ ਚੌਣਿਆਂ ਨੂੰ, ਦੁੱਧਾਂ ਵਿਚ ਮਧਾਣੀਆਂ ਹੱਲੀਆਂ ਨੇ ।
ਸੱਕ ਮਲ਼ਦੀਆਂ, ਰਾਵੀ ਦੇ ਪੱਤਣਾਂ ਨੂੰ, ਅੱਗ ਲਾਣ ਲਾਹੌਰਨਾ ਚੱਲੀਆਂ ਨੇ ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਪਗਡੰਡੀ

**ਪਗਡੰਡੀ** ਸ਼ਬਦ ਦੋ ਸ਼ਬਦਾਂ **ਪਗ** ਅਤੇ **ਡੰਡੀ** ਦੇ ਮੇਲ ਤੋਂ ਬਣਿਆ ਹੈ। ਇਸ ਵਿੱਚ **ਪਗ** ਦਾ ਅਰਥ ਹੈ-**ਪੈਰ** ਅਤੇ **ਡੰਡੀ** ਦਾ ਅਰਥ ਹੈ-**ਰਸਤਾ**। ਇਸ ਤਰ੍ਹਾਂ **ਪਗਡੰਡੀ** ਦਾ ਅਰਥ ਹੈ-**ਪੈਰਾਂ ਨਾਲ਼ ਪਾਈ ਲੀਹ** ਜਾਂ **ਰਸਤਾ**। **ਪਗਡੰਡੀ** ਇੱਕ ਤੰਗ ਜਿਹਾ ਰਸਤਾ ਹੁੰਦਾ ਹੈ ਜਿਸ ਉੱਤੇ ਇੱਕੋ ਸਮੇਂ ਇੱਕ ਜਾਂ ਦੋ ਵਿਅਕਤੀ ਹੀ ਚੱਲ ਸਕਦੇ ਹਨ ਪਰ ਅੱਗੜ-ਪਿੱਛੜ ਚੱਲ ਕੇ ਜ਼ਿਆਦਾ ਗਿਣਤੀ ਆਦਮੀ ਵੀ ਪਗਡੰਡੀ 'ਤੇ ਤੁਰ ਸਕਦੇ ਹਨ। **ਪਗਡੰਡੀ** 'ਤੇ ਸਿਰਫ ਪੈਦਲ ਹੀ ਤੁਰਿਆ ਜਾ ਸਕਦਾ ਹੈ, ਰਥ ਜਾਂ ਗੱਡਾ ਆਦਿ ਸਾਧਨ ਨਹੀਂ ਚੱਲ ਸਕਦੇ। **ਪਗਡੰਡੀ** ਲੋਕਾਂ ਦੇ ਚੱਲਣ ਲਈ ਕੋਈ ਨਿਰਧਾਰਤ ਕੀਤਾ ਰਸਤਾ ਨਹੀਂ ਹੁੰਦਾ ਸਗੋਂ ਲੋਕ ਆਪਣੀ ਸੌਖ ਲਈ ਜਿਸ ਥਾਂ ਵਿੱਚੋਂ ਲੰਘਣਾ ਸ਼ੁਰੂ ਕਰ ਦਿੰਦੇ ਹਨ ਉੱਥੇ ਪੈਰਾਂ ਨਾਲ਼ ਇੱਕ ਲੀਹ ਬਣ ਜਾਂਦੀ ਹੈ ਜਿਸ ਨੂੰ ਪਗਡੰਡੀ ਕਿਹਾ ਜਾਂਦਾ ਹੈ।



ਉਪਰੋਕਤ ਤਸਵੀਰ ਵਿੱਚ ਖੇਤ ਵਿੱਚ ਬਣੀ **ਪਗਡੰਡੀ** ਦਿਖਾਈ ਦੇ ਰਹੀ ਹੈ।

**ਦਸਵੀਂ ਜਮਾਤ** ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਪੁਸਤਕ **'ਸਾਹਿਤ ਮਾਲ਼ਾ'** ਵਿੱਚ **ਗਿਆਨੀ ਗੁਰਦਿੱਤ ਸਿੰਘ** ਦੁਆਰਾ ਲਿਖੇ ਨਿਬੰਧ **'ਮੇਰੇ ਵੱਡੇ ਵਡੇਰੇ'** ਵਿੱਚ **ਪਗਡੰਡੀ** ਸ਼ਬਦ ਦਾ ਜ਼ਿਕਰ ਹੋਇਆ ਹੈ।

**ਅੱਠਵੀਂ ਜਮਾਤ** ਦੇ ਪੰਜਾਬੀ ਵਿਸ਼ੇ ਦੀ ਪਾਠ ਪੁਸਤਕ ਵਿੱਚ **ਸ. ਅਮਰੀਕ ਸਿੰਘ ਦਿਆਲ** ਦੁਆਰਾ ਲਿਖੇ ਲੇਖ **'ਛਿੰਝ ਛਰਾਹਾਂ ਦੀ'** ਵਿੱਚ **ਪਗਡੰਡੀ** ਸ਼ਬਦ ਦਾ ਜ਼ਿਕਰ ਹੋਇਆ ਹੈ। ਛਿੰਝ ਵਾਲ਼ੇ ਸਥਾਨ ਅਚਲਪੁਰ 'ਚ ਵੱਖ ਵੱਖ ਪਿੰਡਾਂ ਤੋਂ **ਛੇ ਪਗਡੰਡੀਆਂ** ਆ ਕੇ ਮਿਲ਼ਦੀਆਂ ਹਨ। ਛੇ ਰਾਹਾਂ ਦੇ ਮੇਲ਼ ਕਰਕੇ ਹੀ ਇਸ ਸਥਾਨ ਦਾ ਨਾਂ **ਛਰਾਹਾਂ** ਪਿਆ ਹੈ।

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਮਿਤੀ : 20.09.2019 ਲੜੀ ਨੰ : 39

# ਅੱਜ ਦਾ ਸ਼ਬਦ

## ਪੱਛੀ

**ਪੱਛੀ** ਤੋਂ ਭਾਵ ਹੈ-ਖਜੂਰ ਦੇ ਪੱਤਿਆਂ, ਸਰ ਜਾਂ ਮੋਟੇ ਰੰਗ-ਬਿਰੰਗੇ ਸੂਤ ਤੋਂ ਬਣੀ ਹੋਈ ਛੋਟੀ **ਪਟਾਰੀ ਜਾਂ ਟੋਕਰੀ।** ਇਸ ਨੂੰ **ਛਿੱਕੂ ਜਾਂ ਬੋਹੀਆ** ਵੀ ਕਿਹਾ ਜਾਂਦਾ ਹੈ। **ਪੱਛੀ** ਦੀ ਵਰਤੋਂ ਚਰਖਾ ਕੱਤਣ ਸਮੇਂ ਪੂਣੀਆਂ ਅਤੇ ਗਲੋਟੇ ਰੱਖਣ ਲਈ, ਖਾਣ-ਪੀਣ ਦੀਆਂ ਵਸਤੂਆਂ ਰੱਖਣ ਲਈ, ਖੇਤਾਂ ਵਿੱਚ ਕੰਮ ਕਰਦੇ ਕਾਮਿਆਂ ਵਾਸਤੇ ਭੱਤਾ ਲੈ ਕੇ ਜਾਣ ਲਈ, ਆਦਿ ਵੱਖ-ਵੱਖ ਕੰਮਾਂ ਲਈ ਕੀਤੀ ਜਾਂਦੀ ਸੀ। ਅੱਜ ਕੱਲ ਬਜ਼ਾਰ ਵਿੱਚ **ਪਲਾਸਟਿਕ ਦੇ ਬਣੇ ਛਿੱਕੂ ਜਾਂ ਬੋਹੀਏ** ਆਮ ਮਿਲ ਜਾਂਦੇ ਹਨ।



ਉਪਰੋਕਤ ਤਸਵੀਰ ਵਿੱਚ ਪੱਛੀ ਜਾਂ ਬੋਹੀਆ ਦਿਖਾਈ ਦੇ ਰਿਹਾ ਹੈ।

ਗੰਨੇ ਦਾ ਰਸ ਕੱਢਣ ਤੋਂ ਬਾਅਦ ਬਾਕੀ ਬਚੇ ਹੋਏ **ਫੋਕ** ਨੂੰ ਵੀ **ਪੱਛੀ** ਕਿਹਾ ਜਾਂਦਾ ਹੈ। ਇਸ ਤੋਂ ਇਲਾਵਾ **ਗੰਨੇ ਦੀ ਬਿਜਾਈ** ਕਰਨ ਲਈ **ਬੀਜ** ਵਾਸਤੇ ਬਣਾਏ **ਦੋ ਜਾਂ ਤਿੰਨ ਪੋਰੀਆਂ ਦੇ ਟੋਟੇ** ਨੂੰ ਵੀ **ਪੱਛੀ** ਕਿਹਾ ਜਾਂਦਾ ਹੈ।

**ਨੌਵੀਂ ਜਮਾਤ** ਦੇ ਪੰਜਾਬੀ ਪਾਠਕ੍ਰਮ ਵਿੱਚ ਸ਼ਾਮਲ ਪੁਸਤਕ **'ਸਾਹਿਤ ਮਾਲਾ'** ਵਿੱਚ ਦਰਜ **ਅੰਮ੍ਰਿਤਾ ਪ੍ਰੀਤਮ** ਦੁਆਰਾ ਲਿਖੀ ਕਵਿਤਾ **ਤ੍ਰਿੰਞਣ** ਵਿੱਚ **ਪੱਛੀ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਸੱਭੇ ਸਹੇਲੀਆਂ ਬਣ ਬਣ ਆਈਆਂ ਸੱਜਰੇ ਸਿਰ ਗੁੰਦਾ
ਇੱਕ ਹੱਥ ਚਰਖਾ ਇੱਕ ਹੱਥ **ਪੱਛੀ** ਏਸ ਤ੍ਰਿੰਞਣ ਦੇ ਚਾਅ
ਕਿਸੇ ਨੇ ਆਂਦੀ **ਪੱਛੀ** ਭਰ ਕੇ ਚੌਲ ਤੇ ਕਣਕ ਭੁਨਾ
ਖੱਖੜੀਆਂ ਦੇ ਬੀ ਭੁਨਾਏ ਕਿਸੇ ਭੱਠੀ 'ਤੇ ਜਾ

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਪਟਵਾਰੀ

**ਪਟਵਾਰੀ** ਸ਼ਬਦ **ਪੱਟ** ਅਤੇ **ਵਾਰੀ** ਦੋ ਸ਼ਬਦਾਂ ਦੇ ਮੇਲ ਤੋਂ ਬਣਿਆ ਹੈ। **ਸੰਸਕ੍ਰਿਤ** ਭਾਸ਼ਾ ਦੇ ਸ਼ਬਦ **ਪੱਟ** ਦਾ ਅਰਥ ਹੈ - **ਜ਼ਮੀਨ ਦੇ ਕਾਗਜ਼** ਅਤੇ ਪੰਜਾਬੀ ਭਾਸ਼ਾ ਦੇ ਸ਼ਬਦ **'ਵਾਰੀ'** ਦਾ ਅਰਥ ਹੈ - **ਵਾਲ਼ਾ**। ਇਸ ਤਰ੍ਹਾਂ ਪਟਵਾਰੀ ਸ਼ਬਦ ਦਾ ਅਰਥ ਹੈ- ਪਿੰਡਾਂ ਦੀ ਖਤੌਨੀ ਅਤੇ ਜ਼ਮੀਨ ਦਾ ਪੱਤੀਦਾਰ ਹਿਸਾਬ-ਕਿਤਾਬ ਰੱਖਣ ਵਾਲ਼ਾ **ਸਰਕਾਰੀ ਕਰਮਚਾਰੀ ਜਾਂ ਮੁਨਸ਼ੀ**। ਜਦੋਂ ਪਿੰਡਾਂ ਵਿੱਚ ਕਿਸਾਨਾਂ ਤੋਂ ਭੂਮੀ ਦਾ ਮਾਲੀਆ ਇਕੱਠਾ ਕੀਤਾ ਜਾਂਦਾ ਸੀ, ਉਸ ਸਮੇਂ ਮਾਲੀਆ ਇੱਕਠਾ ਕਰਨ ਦੀ ਜ਼ਿੰਮੇਵਾਰੀ ਵੀ ਪਟਵਾਰੀਆਂ ਦੀ ਹੁੰਦੀ ਸੀ।



ਉਪਰੋਕਤ ਤਸਵੀਰ ਵਿੱਚ ਪਟਵਾਰੀ ਪਿੰਡ ਦਾ ਨਕਸ਼ਾ ਦੇਖ ਰਹੇ ਹਨ।

ਪੁਰਾਣੇ ਸਮੇਂ ਵਿੱਚ ਜ਼ਮੀਨ ਦਾ ਹਿਸਾਬ ਲੱਕੜੀ, ਪੱਥਰ ਅਤੇ ਤਖਤੀਆਂ ਉੱਪਰ ਲਿਖਿਆ ਜਾਂਦਾ ਸੀ ਜਿਹਨਾਂ ਨੂੰ **ਪਟਾ** ਕਿਹਾ ਜਾਂਦਾ ਸੀ, ਫਿਰ ਇਕਰਾਰਨਾਮੇ ਕਾਗਜ਼ 'ਤੇ ਲਿਖੇ ਜਾਣ ਲੱਗੇ ਪ੍ਰੰਤੂ ਇਸਦਾ ਨਾਮ **ਪਟਾ** ਹੀ ਰਿਹਾ।

**ਪਟਵਾਰੀ** ਪੰਜਾਬੀ ਜਨ-ਜੀਵਨ ਦੇ ਨਿੱਤ-ਵਰਤੋਂ ਦਾ ਸ਼ਬਦ ਹੈ। ਦਸਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਕਹਾਣੀ **'ਸਾਂਝੀ ਕੰਧ'** ਵਿੱਚ **ਧੰਮੇ ਪਟਵਾਰੀ** ਦਾ ਜ਼ਿਕਰ ਕੀਤਾ ਗਿਆ। ਇਸ ਤੋਂ ਇਲਾਵਾ ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਵੀ ਬਹੁਤ ਵਾਰ **ਪਟਵਾਰੀ** ਸ਼ਬਦ ਦਾ ਜ਼ਿਕਰ ਆਉਂਦਾ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

## ਅੱਜ ਦਾ ਸ਼ਬਦ

# ਪਟੇਲਾ

**ਪਟੇਲਾ,** ਸ਼ਬਦ **ਪਟਲ** ਸ਼ਬਦ ਤੋਂ ਬਣਿਆ ਹੈ । **ਪਟਲ** ਸ਼ਬਦ ਸੰਸਕ੍ਰਿਤ ਭਾਸ਼ਾ ਦੇ ਸ਼ਬਦ ਪਟਾਲਾ ਤੋਂ ਆਇਆ ਹੈ। ਸੰਸਕ੍ਰਿਤ ਭਾਸ਼ਾ ਦੇ ਸ਼ਬਦ ਪਟੇਲਾ ਜਾਂ ਪਟਲ ਦਾ ਅਰਥ ਹੈ- ਪਰਦਾ, ਆਵਰਨ, ਕੱਜਣ ਜਾਂ ਛੱਪਰ। ਰਣ-ਭੂਮੀ ਵਿੱਚ ਜੰਗ ਕਰਦੇ ਸਮੇਂ ਯੋਧੇ ਅੱਖਾਂ ਦੀ ਰੱਖਿਆ ਲਈ ਕਵਚ ਦੇ ਨਾਲ ਜੋ ਲੋਹੇ ਦੀ ਜਾਲੀ ਪਾਉਂਦੇ ਹਨ ਉਸ ਨੂੰ ਪਟਲ ਜਾਂ ਪਟੇਲਾ ਕਿਹਾ ਜਾਂਦਾ ਹੈ। ਇਹ ਜਾਲੀ ਯੋਧਿਆਂ ਦੀਆਂ ਅੱਖਾਂ ਅਤੇ ਚਿਹਰੇ ਨੂੰ ਵੈਰੀ ਦੇ ਕਿਸੇ ਪ੍ਰਕਾਰ ਦੇ ਵਾਰ ਤੋਂ ਬਚਾਉਂਦੀ ਹੈ। ਮਿਹਦੇ ਜਾਂ ਜਿਗਰ ਦੀ ਝਿੱਲੀ ਲਈ ਵੀ ਪਟਲ ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ।



ਉਪਰੋਕਤ ਤਸਵੀਰ ਵਿਚ ਮਿਊਜ਼ੀਅਮ ਵਿਚ ਰੱਖੇ ਲੋਹ ਟੋਪ 'ਤੇ ਲੱਗੀ ਜਾਲੀ ਨਜ਼ਰ ਆ ਰਹੀ ਹੈ.

ਦਸਵੀਂ ਸ਼੍ਰੇਣੀ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਰਚਿਤ ਚੰਡੀ ਦੀ ਵਾਰ ਵਿੱਚ ਪਟੇਲਾ ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਦੁਹਾਂ ਕੰਧਾਰਾਂ ਮੁਹ ਜੁੜੇ ਦਲ ਘੁਰੇ ਨਗਾਰੇ, ਓਰੜ ਆਏ ਸੂਰਮੇ ਸਿਰਦਾਰ ਰਣਿਆਰੇ ।।

ਲੈ ਕੇ ਤੇਗਾਂ ਬਰਛੀਆਂ ਹਥਿਆਰ ਉਭਾਰੇ, ਟੋਪ ਪਟੇਲਾ ਪਾਖਰਾਂ ਗਲਿ ਸੰਜ ਸਵਾਰੇ

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਪੱਤਣ

**ਪੱਤਣ** ਤੋਂ ਭਾਵ ਹੈ - **ਪਾਣੀ ਦਾ ਕਿਨਾਰਾ**। ਪੱਤਣ ਨਦੀ ਜਾਂ ਦਰਿਆ ਦੀ ਉਹ ਥਾਂ ਹੈ ਜਿੱਥੋਂ ਪੈਰੀਂ ਪਾਰ ਹੋਇਆ ਜਾ ਸਕੇ ਅਤੇ ਕਿਸ਼ਤੀ ਦੀ ਜ਼ਰੂਰਤ ਨਾ ਪਵੇ। ਇਹ ਨਦੀ ਜਾਂ ਦਰਿਆ ਦੀ ਉਹ ਥਾਂ ਹੁੰਦੀ ਹੈ ਜਿੱਥੇ ਕਿਸ਼ਤੀ ਜਾਂ ਬੇੜੀ ਆ ਕੇ ਠਹਿਰਦੀ ਹੈ ਅਤੇ ਮੁਸਾਫ਼ਿਰ ਚੜ੍ਹਦੇ-ਉਤਰਦੇ ਹਨ। **ਪੱਤਣ** ਲਈ ਪੰਜਾਬੀ ਵਿੱਚ **ਕੰਢਾ** ਸ਼ਬਦ ਵੀ ਵਰਤ ਲਿਆ ਜਾਂਦਾ ਹੈ। ਹਿੰਦੀ ਵਿੱਚ **ਪੱਤਣ** ਲਈ **ਘਾਟ** ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ।



ਪੰਜਾਬੀ ਦੇ ਬਹੁਤ ਸਾਰੇ ਲੋਕ-ਗੀਤਾਂ ਵਿੱਚ ਪੱਤਣ ਸ਼ਬਦ ਦੀ ਵਰਤੋਂ ਹੋਈ ਹੈ। ਨੌਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਅੰਮ੍ਰਿਤਾ ਪ੍ਰੀਤਮ ਦੁਆਰਾ ਲਿਖੀ ਕਵਿਤਾ 'ਤ੍ਰਿੰਵਣ' ਵਿੱਚ ਇਸ ਸ਼ਬਦ ਦਾ ਜ਼ਿਕਰ ਆਉਂਦਾ ਹੈ:

ਜੋ ਪਾਣੀ ਅੱਜ **ਪੱਤਣੋਂ** ਲੰਘੇ<br>
ਫੇਰ ਆਵੇ ਭਲਕੇ<br>
ਬੇੜੀ ਦਾ ਪੂਰ, ਤ੍ਰਿੰਵਣ ਦੀਆਂ ਕੁੜੀਆਂ<br>
ਫੇਰ ਨਾ ਬੈਠਣ ਰਲ ਕੇ।

ਨੌਵੀਂ ਜਮਾਤ ਦੇ ਹੀ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਵਿਧਾਤਾ ਸਿੰਘ ਤੀਰ ਦੁਆਰਾ ਲਿਖੀ ਕਵਿਤਾ 'ਨਵੀਂ ਪੁਰਾਣੀ ਤਹਿਜ਼ੀਬ' ਵਿੱਚ ਵੀ ਇਸ ਸ਼ਬਦ ਦਾ ਜ਼ਿਕਰ ਆਉਂਦਾ ਹੈ:

ਪਾਣੀ ਦਰਿਆਵਾਂ ਦੇ, ਇੱਕ ਵਾਰ ਜੋ ਵਹਿ ਗਏ ਹਨ,<br>
'ਪਰਤਣ ਨਾ **ਪਤਣਾਂ**' 'ਤੇ ਇਹ ਦਾਨੇ ਕਹਿ ਗਏ ਹਨ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਪੱਤਲ

ਪੰਜਾਬ ਵਿੱਚ ਪੱਤਿਆਂ ਤੋਂ ਬਣੀ ਥਾਲ਼ੀ ਨੂੰ 'ਪੱਤਲ' ਕਿਹਾ ਜਾਂਦਾ ਹੈ। ਜਦੋਂ ਮਿੱਟੀ ਜਾਂ ਧਾਤਾਂ ਦੇ ਬਣੇ ਭਾਂਡੇ ਨਹੀਂ ਹੁੰਦੇ ਸਨ, ਉਸ ਸਮੇਂ ਬਰਾਤੀਆਂ ਨੂੰ ਪੱਤਿਆਂ ਦੀਆਂ ਬਣੀਆਂ ਥਾਲ਼ੀਆਂ ਵਿੱਚ ਭੋਜਨ ਖੁਆਇਆ ਜਾਂਦਾ ਸੀ। **ਪੱਤਲ** ਸੰਸਕ੍ਰਿਤ ਭਾਸ਼ਾ ਦੇ ਸ਼ਬਦ **ਪਤ੍ਰਸਥਾਲੀ** ਦਾ ਵਿਗੜਿਆ ਰੂਪ ਹੈ। ਇਸ ਦੇ ਅਰਥ ਹਨ **'ਪੱਤਰਾਂ ਦੀ ਬਣੀ ਥਾਲੀ ਵਿੱਚ ਪਰੋਸਿਆ ਭੋਜਣ'** ।

ਲੋਕ ਗੀਤਾਂ ਦੇ ਇੱਕ ਕਾਵਿ-ਰੂਪ ਨੂੰ ਉਹਨਾਂ ਪੱਤਿਆਂ ਵਿੱਚ ਪਈ ਖਾਣ ਸਮੱਗਰੀ ਨਾਲ਼ ਸੰਬੰਧਤ ਹੋਣ ਕਰਕੇ **ਪੱਤਲ-ਕਾਵਿ** ਕਿਹਾ ਜਾਣ ਲੱਗ ਪਿਆ।



ਉਪਰੋਕਤ ਤਸਵੀਰ ਵਿੱਚ ਦਿਖਾਈ ਦੇ ਰਿਹਾ ਬਰਤਨ **ਪੱਤਲ** ਹੈ।

ਵਿਆਹ ਵਿੱਚ ਬਰਾਤ ਦੇ ਰੋਟੀ ਖਾਣੀ ਸ਼ੁਰੂ ਕਰਨ ਤੋਂ ਪਹਿਲਾਂ ਕੁੜੀ ਦੀਆਂ ਰਿਸ਼ਤੇਦਾਰ ਔਰਤਾਂ ਜਾਂ ਸਹੇਲੀਆਂ ਕੁਝ ਗੀਤ ਗਾ ਕੇ ਬਰਾਤੀਆਂ ਦਾ ਖਾਣਾ-ਪੀਣਾ ਬੰਨ੍ਹ ਦਿੰਦੀਆਂ ਸਨ। ਇਸ ਰਸਮ ਨੂੰ **ਜੰਞ ਜਾਂ ਪੱਤਲ ਬੰਨ੍ਹਣਾ** ਕਿਹਾ ਜਾਂਦਾ ਸੀ। ਉਹਨਾਂ ਗੀਤਾਂ ਦੇ ਜਵਾਬ ਵਜੋਂ ਬਰਾਤ ਵਿੱਚੋਂ ਕਿਸੇ ਬਰਾਤੀ ਵੱਲੋਂ ਆਪਣੀ ਸੂਝ-ਬੂਝ ਨਾਲ ਗੀਤ ਗਾ ਕੇ ਆਪਣਾ ਖਾਣਾ-ਪੀਣਾ ਬਹਾਲ ਕਰਵਾਇਆ ਜਾਂਦਾ ਸੀ। ਇਹ ਵਿਅਕਤੀ ਆਮ ਤੌਰ ਤੇ ਕਵੀ ਜਾਂ ਕੋਈ ਕਾਵਿ-ਪ੍ਰੇਮੀ ਹੁੰਦਾ ਸੀ। ਇਸ ਰਸਮ ਨੂੰ **ਜੰਞ ਜਾਂ ਪੱਤਲ ਛਡਾਉਣਾ** ਕਿਹਾ ਜਾਂਦਾ ਸੀ। ਇਸ ਰਸਮ ਨਾਲ਼ ਸੰਬੰਧਤ ਇੱਕ ਪੂਰਾ ਪੱਤਲ-ਕਾਵਿ ਹੋਂਦ ਵਿੱਚ ਆ ਗਿਆ।

ਬਾਰ੍ਹਵੀਂ ਜਾਮਾਤ ਦੇ ਪੰਜਾਬੀ ਲਾਜ਼ਮੀ ਦੇ ਪਾਠਕ੍ਰਮ ਵਿੱਚ ਸ਼ਾਮਿਲ ਗੁਲਜ਼ਾਰ ਸਿੰਘ ਸੰਧੂ ਦੇ ਲਿਖੇ ਲੇਖ 'ਪੰਜਾਬ ਦੇ ਰਸਮ-ਰਿਵਾਜ' ਵਿੱਚ ਪੱਤਲ ਦਾ ਜ਼ਿਕਰ ਆਉਂਦਾ ਹੈ। ਉਹ ਲਿਖਦੇ ਹਨ ਕਿ **ਜੇ ਜਾਂਞੀਆਂ ਦੀ ਕੋਈ ਗੋਤਣ ਕੁੜੀ ਉਸ ਪਿੰਡ ਵਿਆਹੀ ਹੋਵੇ ਤਾਂ ਉਸਨੂੰ ਮਠਿਆਈ ਤੇ ਰੁਪਏ ਸਮੇਤ ਪੱਤਲਾਂ ਭੇਜ ਕੇ ਉਸ ਦਾ ਮਾਣ ਸਤਿਕਾਰ ਕੀਤਾ ਜਾਂਦਾ ਸੀ।** ਇਸਦਾ ਭਾਵ ਵੀ ਪੱਤਲ (ਪੱਤਿਆਂ ਦੀ ਬਣੀ ਥਾਲ਼ੀ) ਵਿੱਚ ਮਠਿਆਈ ਆਦਿ ਪਾ ਕੇ ਭੇਜਣਾ ਹੀ ਹੈ। ਭਾਵੇਂ ਅੱਜਕੱਲ੍ਹ ਇਹ ਮਠਿਆਈ ਲਿਫ਼ਾਫ਼ਿਆਂ ਜਾਂ ਡੱਬਿਆਂ ਵਿੱਚ ਪਾ ਕੇ ਦਿੱਤੀ ਜਾਣ ਲੱਗ ਪਈ ਹੈ ਪਰ ਇਸ ਰਸਮ ਨੂੰ ਅੱਜ ਵੀ ਪੱਤਲ ਦੇਣਾ ਹੀ ਕਿਹਾ ਜਾਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਪਤਾਸਾ

**ਪਤਾਸਾ ਜਾਂ ਪਤਾਸ਼ਾ, ਫ਼ਾਰਸੀ ਭਾਸ਼ਾ** ਦਾ ਸ਼ਬਦ ਹੈ। **'ਪਤਾਸਾ'** ਸ਼ਬਦ ਫ਼ਾਰਸੀ ਭਾਸ਼ਾ ਦੇ ਸ਼ਬਦ **'ਬਤਾਸ਼ਾ'** ਤੋਂ ਆਇਆ ਹੈ ਜਿਸ ਦਾ ਅਰਥ ਹੁੰਦਾ ਹੈ- **ਪਾਣੀ ਦਾ ਬੁਲਬੁਲਾ** । ਪਤਾਸਾ ਇੱਕ ਤਰ੍ਹਾਂ ਦੀ ਮਿਠਿਆਈ ਹੁੰਦੀ ਹੈ ਜਿਸ ਦੀ ਸ਼ਕਲ ਪਾਣੀ ਦੇ ਬੁਲਬੁਲੇ ਦੀ ਤਰ੍ਹਾਂ ਹੁੰਦੀ ਹੈ। ਇਹ ਖੰਡ ਤੋਂ ਬਣੀ ਮਿਠਿਆਈ ਹੁੰਦੀ ਹੈ ਜਿਸ ਵਿੱਚ ਪਾਣੀ ਦੇ ਬੁਲਬੁਲੇ ਵਾਂਗ ਹਵਾ ਭਰੀ ਹੁੰਦੀ ਹੈ। ਪੰਜਾਬ ਵਿੱਚ ਖੇਤਰੀ ਪ੍ਰਭਾਵ ਕਾਰਨ ਬਹੁਤ ਸਾਰੇ ਇਲਾਕਿਆਂ 'ਚ **ਪਤਾਸੇ** ਨੂੰ **ਪਤਾਸ਼ਾ** ਵੀ ਕਿਹਾ ਜਾਂਦਾ ਹੈ।



ਉਪਰੋਕਤ ਤਸਵੀਰ ਵਿੱਚ ਛੋਟੀ ਟੋਕਰੀ 'ਚ ਪਈ ਮਿਠਿਆਈ **ਪਤਾਸੇ** ਹਨ।

**ਪਤਾਸੇ** ਨੂੰ ਪਵਿੱਤਰ ਮਿਠਿਆਈ ਵਜੋਂ ਮੰਨਿਆ ਜਾਂਦਾ ਹੈ, ਇਸ ਲਈ ਹਰ ਸ਼ਗਨ-ਵਿਹਾਰ ਸਮੇਂ ਪਤਾਸਿਆਂ ਦੀ ਵਰਤੋਂ ਕੀਤੀ ਜਾਂਦੀ ਹੈ। ਪੰਜਾਬ ਵਿੱਚ ਪ੍ਰਸ਼ਾਦ ਵਜੋਂ ਵੀ ਪਤਾਸਿਆਂ ਦੀ ਵਰਤੋਂ ਕੀਤੀ ਜਾਂਦੀ ਹੈ। ਸ਼ਗਨ-ਵਿਹਾਰ ਸਮੇਂ ਅੱਜ-ਕੱਲ੍ਹ ਪਤਾਸਿਆਂ ਦੀ ਵਰਤੋਂ ਘਟਦੀ ਜਾ ਰਹੀ ਹੈ। ਇਹਨਾਂ ਦੀ ਥਾਂ ਲੱਡੂਆਂ ਅਤੇ ਬਰਫ਼ੀ ਆਦਿ ਨੇ ਲੈ ਲਈ ਹੈ।

ਪਤਾਸੇ ਪੰਜਾਬੀ ਸੱਭਿਆਚਾਰ ਵਿੱਚ ਬਹੁਤ ਮਹੱਤਵਪੂਰਨ ਸਥਾਨ ਰੱਖਦੇ ਹਨ। ਵੱਖ-ਵੱਖ ਸ਼੍ਰੇਣੀਆਂ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਵੱਖ-ਵੱਖ ਥਾਵਾਂ 'ਤੇ **ਪਤਾਸਿਆਂ** ਦਾ ਜ਼ਿਕਰ ਕੀਤਾ ਗਿਆ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਪਪੀਹਾ

**ਪਪੀਹਾ** ਦੱਖਣੀ ਏਸ਼ੀਆ ਵਿੱਚ ਪਾਇਆ ਜਾਣ ਵਾਲ਼ਾ ਇੱਕ **ਪੰਛੀ** ਹੈ। ਇਹ ਸ਼ਿਕਰੇ ਵਰਗਾ ਹੁੰਦਾ ਹੈ। ਅੰਗਰੇਜ਼ੀ ਵਿੱਚ ਇਸਨੂੰ **Common Hawk-Cuckoo** ਕਹਿੰਦੇ ਹਨ। **ਪਪੀਹਾ** ਕੀੜੇ ਖਾਣ ਵਾਲ਼ਾ ਇੱਕ ਜਾਨਵਰ ਹੈ ਜੋ ਬਸੰਤ ਅਤੇ ਵਰਖਾ ਸਮੇਂ ਅੰਬ ਦੇ ਬੂਟਿਆਂ 'ਤੇ ਬੈਠ ਕੇ ਸੁਰੀਲੀ ਅਵਾਜ਼ ਵਿੱਚ ਬੋਲਦਾ ਹੈ। ਇਸ ਦਾ ਰੰਗ ਹਲਕਾ ਕਾਲ਼ਾ ਜਾਂ ਮਟਮੈਲਾ ਜਿਹਾ ਹੁੰਦਾ ਹੈ। ਵੱਖ ਵੱਖ ਥਾਵਾਂ 'ਤੇ ਪਪੀਹੇ ਦੀਆਂ ਕਈ ਕਿਸਮਾਂ ਮਿਲਦੀਆਂ ਹਨ। ਪੰਜਾਬ ਵਿੱਚ ਪਪੀਹੇ ਨੂੰ **ਬੰਬੀਹਾ** ਵੀ ਕਹਿ ਦਿੱਤਾ ਜਾਂਦਾ ਹੈ।



ਇਹ ਇੱਕ ਮਿੱਥ ਹੈ ਕਿ ਪਪੀਹਾ ਪਿਆਸ ਨਾਲ਼ ਮਰ ਰਿਹਾ ਵੀ ਚੁੰਝ ਨਾਲ਼ ਪਾਣੀ ਨਹੀਂ ਪੀਂਦਾ। ਇਸ ਦੇ ਸਿਰ ਵਿੱਚ ਇੱਕ ਮੋਰੀ ਹੁੰਦੀ ਹੈ। ਆਪਣੀ ਪਿਆਸ ਬੁਝਾਉਣ ਲਈ ਇਹ ਉੱਪਰ ਨੂੰ ਮੂੰਹ ਕਰਕੇ ਵਿਲਪਦਾ ਹੈ ਜਿਸ ਕਾਰਨ ਕੁਦਰਤ ਮੀਂਹ ਪਾਉਂਦੀ ਹੈ ਅਤੇ ਉਸ ਦੀ ਸਵਾਤੀ ਬੂੰਦ ਨਾਲ਼ ਹੀ ਪਿਆਸ ਬੁਝਾਉਂਦਾ ਹੈ। ਪਪੀਹੇ ਦੀ ਹੂਕ ਨੂੰ ਸੱਚੀ ਅਰਦਾਸ ਦੇ ਪ੍ਰਤੀਕ ਵਜੋਂ ਲਿਆ ਜਾਂਦਾ ਹੈ ਜੋ ਬਹੁਤ ਛੇਤੀ ਸੁਣੀ ਜਾਂਦੀ ਹੈ।

**ਦਸਵੀਂ ਸ੍ਰੇਣੀ** ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਪੁਸਤਕ 'ਸਾਹਿਤ ਮਾਲਾ-10' ਵਿੱਚ ਦਰਜ **ਸ੍ਰੀ ਗੁਰੂ ਨਾਨਕ ਦੇਵ ਜੀ** ਦੁਆਰਾ ਰਚਿਤ ਬਾਣੀ **'ਗਗਨ ਮੈ ਥਾਲੁ'** ਵਿੱਚ ਪਪੀਹੇ ਲਈ **ਸਾਰਿੰਗ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

**ਸ੍ਰੀ ਅਰਜਨ ਦੇਵ ਜੀ** ਦੁਆਰਾ ਰਚਿਤ ਬਾਣੀ **'ਮੇਰਾ ਮਨ ਲੋਚੈ ਗੁਰਦਰਸਨ ਤਾਈ'** ਵਿੱਚ ਪਪੀਹੇ ਲਈ **ਚਾਤ੍ਰਿਕ** ਅਤੇ **ਸਾਰਿੰਗ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਪਰਵਾਸ

**ਪਰਵਾਸ** ਸ਼ਬਦ ਦੋ ਸ਼ਬਦਾਂ **ਪਰ ਅਤੇ ਵਾਸ** ਤੋਂ ਬਣਿਆ ਹੈ। **ਸੰਸਕ੍ਰਿਤ ਭਾਸ਼ਾ** ਦੇ ਸ਼ਬਦ **ਪਰ** ਦਾ ਅਰਥ ਹੈ **ਪਰਾਇਆ ਜਾਂ ਬੇਗਾਨਾ** ਅਤੇ **ਵਾਸ** ਦਾ ਅਰਥ ਹੈ **ਵਸਣਾ ਜਾਂ ਰਹਿਣਾ**। ਕਿਸੇ **ਰਾਜਨੀਤਿਕ, ਆਰਥਿਕ , ਸਮਾਜਿਕ ਜਾਂ ਭੂਗੋਲਿਕ** ਕਾਰਨਾਂ ਕਰਕੇ ਮਨੁੱਖਾਂ ਦਾ ਇੱਕ ਥਾਂ ਤੋਂ ਦੂਜੀ ਥਾਂ ਤੇ ਹਿਜਰਤ ਕਰ ਜਾਣ ਜਾਂ ਵਸ ਜਾਣ ਨੂੰ ਪਰਵਾਸ ਕਿਹਾ ਜਾਂਦਾ ਹੈ। ਪਰਵਾਸ ਕਰਨਾ ਬਹੁਤ ਹੀ ਪੁਰਾਣਾ ਵਰਤਾਰਾ ਹੈ। ਜਦੋਂ ਮਨੁੱਖੀ ਸਮਾਜ ਪੂਰੀ ਤਰ੍ਹਾਂ ਵਿਕਸਤ ਵੀ ਨਹੀਂ ਹੋਇਆ ਸੀ ਉਸ ਸਮੇਂ ਮਨੁੱਖੀ ਅਬਾਦੀ ਮੈਦਾਨੀ ਇਲਾਕਿਆਂ, ਉਪਜਾਊ ਜ਼ਮੀਨਾਂ ਅਤੇ ਬਿਹਤਰ ਸਹਿਣ-ਯੋਗ ਮੌਸਮ ਵਾਲ਼ੇ ਇਲਾਕਿਆਂ ਦੀ ਤਲਾਸ਼ ਵਿੱਚ ਪਰਵਾਸ ਕਰਦੇ ਸਨ। ਅੱਜ-ਕੱਲ ਵੀ ਬਿਹਤਰ ਜੀਵਨ ਜਿਉਣ ਦੀ ਇੱਛਾ ਨਾਲ਼ ਪੰਜਾਬੀ ਨੌਜਵਾਨ ਪੀੜ੍ਹੀ ਪੱਛਮੀ ਦੇਸਾਂ ਵੱਲ ਪਰਵਾਸ ਕਰ ਰਹੀ ਹੈ ।



ਉਪਰੋਕਤ ਤਸਵੀਰ ਵਿੱਚ ਪੰਛੀ ਅਤੇ ਮਨੁੱਖ ਪਰਵਾਸ ਕਰਦੇ ਨਜ਼ਰ ਆ ਰਹੇ ਹਨ।

**ਪਰਵਾਸ** ਦੋ ਤਰ੍ਹਾਂ ਦਾ ਹੁੰਦਾ ਹੈ- **ਅੰਦਰੂਨੀ ਪਰਵਾਸ** ਅਤੇ **ਬਾਹਰੀ ਪਰਵਾਸ**। ਜਦੋਂ ਮਨੁੱਖ ਆਪਣੀਆਂ ਸਮਾਜਿਕ, ਆਰਥਿਕ, ਰਾਜਨੀਤਕਿ ਲੋੜਾਂ ਪੂਰੀਆਂ ਕਰਨ ਲਈ **ਆਪਣੇ ਦੇਸ ਦੇ ਅੰਦਰ ਹੀ** ਕਿਸੇ ਸਥਾਨ 'ਤੇ ਪਰਵਾਸ ਕਰਦਾ ਹੈ ਤਾਂ ਉਸ ਨੂੰ **ਅੰਦਰੂਨੀ ਪਰਵਾਸ** ਕਿਹਾ ਜਾਂਦਾ ਹੈ। ਜਦੋਂ ਮਨੁੱਖ ਆਪਣੀਆਂ ਇਹ ਸਾਰੀਆਂ ਲੋੜਾਂ ਪੂਰੀਆਂ ਕਰਨ ਲਈ **ਕਿਸੇ ਹੋਰ ਦੇਸ ਜਾਂ ਮੁਲਕ** ਵੱਲ ਪਰਵਾਸ ਕਰਦਾ ਹੈ ਤਾਂ ਉਸ ਨੂੰ ਬਾਹਰੀ ਪਰਵਾਸ ਕਹਿੰਦੇ ਹਨ। ਪੰਛੀਆਂ ਦੇ ਇੱਕ ਥਾਂ ਜਾਂ ਮੁਲਕ ਤੋਂ ਦੂਜੇ ਥਾਂ 'ਤੇ ਚਲੇ ਜਾਣ ਨੂੰ ਵੀ ਪਰਵਾਸ ਕਿਹਾ ਜਾਂਦਾ ਹੈ। ਕਿਸੇ ਹੋਰ ਥਾਂ ਤੋਂ ਆਏ ਪੰਛੀਆਂ ਨੂੰ **ਪਰਵਾਸੀ ਪੰਛੀ** ਕਿਹਾ ਜਾਂਦਾ ਹੈ।

ਵੱਖ-ਵੱਖ ਜਮਾਤਾਂ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **'ਪਰਾਵਸ'** ਸ਼ਬਦ ਦਾ ਜ਼ਿਕਰ ਆਉਂਦਾ ਹੈ। ਨੌਂਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਪਦਮ ਸ੍ਰੀ ਸੁਰਜੀਤ ਪਾਤਰ** ਦੀ ਕਵਿਤਾ **'ਆਇਆ ਨੰਦ ਕਿਸ਼ੋਰ'** ਦਾ ਪਾਤਰ **ਨੰਦ ਕਿਸ਼ੋਰ** ਪਰਵਾਸੀ ਮਜ਼ਦੂਰ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ :182

## ਅੱਜ ਦਾ ਸ਼ਬਦ

### ਪਰਵਾਜ਼

**ਪਰਵਾਜ਼** ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। ਪਰਵਾਜ਼ ਦੋ ਸ਼ਬਦਾਂ **ਪਰ ਅਤੇ ਵਾਜ਼** ਦੇ ਮੇਲ ਤੋਂ ਬਣਿਆ ਹੈ। ਫ਼ਾਰਸੀ ਭਾਸ਼ਾ ਦੇ ਸ਼ਬਦ **ਪਰ** ਦਾ ਅਰਥ ਹੈ- **ਖੰਭ** ਅਤੇ **ਫ਼ਾਰਸੀ ਭਾਸ਼ਾ** ਦੇ ਸ਼ਬਦ **ਵਾਜ਼ ਜਾਂ ਬਾਜ਼** ਦਾ ਅਰਥ ਹੈ- **ਖੁੱਲ੍ਹਣਾ ਜਾਂ ਖੁੱਲ੍ਹਿਆ ਹੋਇਆ ਖੰਭ**। ਇਸ ਤਰ੍ਹਾਂ ਪਰਵਾਜ਼ ਦਾ ਅਰਥ ਹੈ- **ਉਡਾਨ ਜਾਂ ਉਡਾਰੀ** ਆਦਿ। ਪੰਛੀਆਂ ਦੇ ਉਡਾਰੀ ਭਰਨ ਨੂੰ ਪਰਵਾਜ਼ ਭਰਨਾ ਕਿਹਾ ਜਾਂਦਾ ਹੈ। ਪੰਜਾਬੀ ਸਾਹਿਤ ਵਿੱਚ ਪੰਛੀਆਂ ਤੋਂ ਇਲਾਵਾ ਮਨੁੱਖਾਂ ਦੀ ਨਵੀਂ ਸੋਚ ਜਾਂ ਕਲਪਨਾ ਨਾਲ ਕੀਤੀ ਨਵੀਂ ਪਹਿਲ ਜਾਂ ਸ਼ੁਰੂਆਤ ਲਈ ਵੀ **ਪਰਵਾਜ਼** ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ।



ਉਪਰੋਕਤ ਤਸਵੀਰ ਵਿੱਚ ਪੰਛੀ ਨਵੀਂ ਮੰਜ਼ਿਲ ਵੱਲ ਪਰਵਾਜ਼ ਭਰਦੇ ਨਜ਼ਰ ਆ ਰਹੇ ਹਨ।

ਪੰਜਾਬੀ ਦੇ ਪ੍ਰਸਿੱਧ ਗ਼ਜ਼ਲਗੋ **ਡਾ. ਸ਼ਮਸ਼ੇਰ ਮੋਹੀ** ਆਪਣੇ ਇੱਕ ਸ਼ੇਅਰ ਵਿੱਚ ਲਿਖਦੇ ਹਨ।

**ਕਿਸ ਤਰ੍ਹਾਂ ਮੈਂ ਪੇਟ ਖ਼ਾਤਰ ਖੰਭ ਗਹਿਣੇ ਧਰ ਦਿਆਂ**

**ਸਿਰਫ਼ ਚੋਗੇ ਦਾ ਨਹੀਂ, ਪਰਵਾਜ਼ ਦਾ ਵੀ ਹੈ ਸਵਾਲ।**

ਵੱਖ-ਵੱਖ ਜਮਾਤਾਂ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **'ਪਰਵਾਜ਼'** ਸ਼ਬਦ ਦਾ ਜ਼ਿਕਰ ਆਉਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ:105

# ਅੱਜ ਦਾ ਸ਼ਬਦ

## ਪਰਵਾਨਾ

ਪਰਵਾਨਾ ਮੂਲ ਰੂਪ ਵਿੱਚ **ਫ਼ਾਰਸੀ ਭਾਸ਼ਾ** ਦਾ ਸ਼ਬਦ ਹੈ।**ਪਰਵਾਨਾ,** ਇੱਕ ਖੰਭਾਂ ਵਾਲ਼ਾ ਛੋਟਾ ਜਿਹਾ **ਜੀਵ ਜਾਂ ਕੀੜਾ** ਹੁੰਦਾ ਹੈ ਜੋ ਮੋਮਬੱਤੀ ਜਾਂ ਸ਼ਮ੍ਹਾਂ ਆਦਿ ਦੀ ਲਾਟ ਤੋਂ ਆਕਰਸ਼ਿਤ ਹੋ ਕੇ ਉਸ ਦੇ ਨਜ਼ਦੀਕ ਚਲਾ ਜਾਂਦਾ ਹੈ ਅਤੇ ਸੜ ਕੇ ਮਰ ਜਾਂਦਾ ਹੈ। ਇਸ ਨੂੰ **ਪਤੰਗਾ** ਜਾਂ **ਭਮੱਕੜ** ਵੀ ਕਿਹਾ ਜਾਂਦਾ ਹੈ। ਪਰਵਾਨੇ ਨੂੰ ਸੱਚੀ ਮੁਹੱਬਤ ਕਰਨ ਵਾਲੇ ਜੀਵ ਦੇ ਪ੍ਰਤੀਕ ਵਜੋਂ ਜਾਣਿਆ ਜਾਂਦਾ ਹੈ, ਜਿਸ ਨੂੰ ਪਤਾ ਹੁੰਦਾ ਹੈ ਕਿ ਉਸ ਨੇ ਸੜ ਕੇ ਮਰ ਜਾਣਾ ਹੈ ਫਿਰ ਵੀ ਲਾਟ ਤੋਂ ਪਾਸੇ ਨਹੀਂ ਜਾਂਦਾ।

ਦੇਸ ਦੀ ਖ਼ਾਤਰ ਕੁਰਬਾਨੀਆਂ ਦੇਣ ਵਾਲ਼ੇ ਸ਼ਹੀਦਾਂ ਨੂੰ ਵੀ ਅਜ਼ਾਦੀ ਦੇ ਪਰਵਾਨੇ ਇਸ ਕਰਕੇ ਹੀ ਕਿਹਾ ਜਾਂਦਾ ਹੈ ਕਿਉਂਕਿ ਉਹਨਾਂ ਨੂੰ ਪਤਾ ਸੀ ਕਿ ਅਜ਼ਾਦੀ ਦੀ ਲੜਾਈ ਦਾ ਅੰਤ ਮੌਤ ਹੈ ਫਿਰ ਵੀ ਉਹ ਅਜ਼ਾਦੀ ਦੀ ਖ਼ਾਤਰ ਲੜਦੇ ਰਹੇ।



ਉਪਰੋਕਤ ਤਸਵੀਰ ਵਿੱਚ ਸ਼ਮ੍ਹਾ ਦੇ ਨਾਲ਼ ਇੱਕ **ਪਰਵਾਨਾ** ਦਿਖਾਈ ਦੇ ਰਿਹਾ ਹੈ।

ਪੁਲਿਸ ਹਿਰਾਸਤ ਵਿੱਚ ਲੈਣ ਦਾ **ਅਗਿਆ-ਪੱਤਰ** ਜਾਂ **ਗ੍ਰਿਫ਼ਤਾਰੀ ਦੇ ਵਾਰੰਟ** ਨੂੰ ਵੀ ਪਰਵਾਨਾ ਕਿਹਾ ਜਾਂਦਾ ਹੈ। ਕਾਗ਼ਜ ਉੱਪਰ ਲਿਖੇ **ਹਾਕਮਾਂ ਦੇ ਹੁਕਮ** ਨੂੰ ਵੀ ਪਰਵਾਨਾ ਕਿਹਾ ਜਾਂਦਾ ਹੈ। ਸਫ਼ਰ ਦੀ ਲਿਖਤੀ ਆਗਿਆ ਜਾਂ ਰਾਹ 'ਤੋਂ ਲੰਘਣ ਦੀ ਆਗਿਆ-ਪੱਤਰ ਨੂੰ **ਪਰਵਾਨਾ-ਰਾਹਦਾਰੀ** ਕਿਹਾ ਜਾਂਦਾ ਹੈ।

ਨੌਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਪੁਸਤਕ **ਸਾਹਿਤ ਮਾਲ਼ਾ-9** ਵਿੱਚ ਦਰਜ **ਵਿਧਾਤਾ ਸਿੰਘ ਤੀਰ** ਦੁਆਰਾ ਲਿਖੀ ਕਵਿਤਾ '**ਨੌਜਵਾਨ ਹਿੰਦੀ ਨੂੰ**' ਵਿੱਚ '**ਪਰਵਾਨਾ**' ਸ਼ਬਦ ਦੀ ਵਰਤੋਂ ਕੀਤੀ ਗਈ ਹੈ।

**ਪਰਵਾਨਾ** ਬਣ ਕੇ ਦੱਸ ਤੂੰ, ਹਿੰਦੁਸਤਾਨ ਦਾ,
ਡੰਕਾ ਵਜਾ ਦੇ ਸ਼ੇਰਾ ਤੂੰ ਭਾਰਤ ਦੀ ਸ਼ਾਨ ਦਾ।
ਭਾਰਤ ਲਈ ਸ਼ਹੀਦ ਜੇ, ਲੜਦਾ ਵੀ ਹੋ ਗਿਓਂ,
ਤਾਰਾ ਬਣੇਂਗਾ ਜਗਤ 'ਤੇ, ਫਿਰ ਆਸਮਾਨ ਦਾ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਪਰਾਗਾ

ਟੰਬਿਆਂ , ਸੱਲਘਾਂ ਤੇ ਤੰਗਲੀਆਂ ਨਾਲ਼ ਕੁੱਟਣ ਲਈ ਇੱਕ ਵਾਰੀ ਵਿੱਚ ਪਿੜ ਵਿੱਚ ਖਿਲਾਰੇ ਜਾ ਸਕਦੇ ਛੋਲਿਆਂ ਦੇ ਲਾਂਗੇ (ਪੱਕਣ ਤੋਂ ਬਾਅਦ ਕੱਟੇ ਗਏ ਛੋਲਿਆਂ ਦੇ ਬੂਟੇ) ਨੂੰ ਪਰਾਗਾ ਕਿਹਾ ਜਾਂਦਾ ਸੀ।ਭੱਠੀ ਦੀ ਕੜਾਹੀ ਵਿੱਚ ਭੁੰਨਣ ਲਈ ਇੱਕ ਵਾਰੀ 'ਚ ਪਾਏ ਜਾ ਸਕਦੇ ਦਾਣਿਆਂ ਨੂੰ ਵੀ ਪਰਾਗਾ ਕਿਹਾ ਜਾਂਦਾ ਹੈ ।ਭਾਵ ਕਿਸੇ ਚੀਜ਼ ਦੀ ਓਨੀ ਮਾਤਰਾ ਜਿੰਨੀ ਇੱਕ ਵਾਰੀ ਵਿੱਚ ਕੜਾਹੀ ਵਿੱਚ ਤਲ਼ੀ ਜਾਂ ਭੁੰਨੀ ਜਾ ਸਕੇ।



(ਉਕਤ ਤਸਵੀਰ ਵਿੱਚ ਭੱਠੀ ਦੀ ਕੜਾਹੀ ਵਿੱਚ ਪਾਏ ਹੋਏ ਦਾਣਿਆਂ ਦੀ ਮਾਤਰਾ ਇੱਕ **ਪਰਾਗਾ** ਹੈ)

ਬਾਰ੍ਹਵੀਂ ਜਮਾਤ ਦੇ ਪਾਠਕ੍ਰਮ ਵਿੱਚ ਸ਼ਾਮਿਲ ਸ਼ਿਵ ਕੁਮਾਰ ਬਟਾਲਵੀ ਦੇ ਗੀਤ ਵਿੱਚ ਇਸ ਸ਼ਬਦ ਦੀ ਵਰਤੋਂ ਹੋਈ ਹੈ:

ਤੈਨੂੰ ਦਿਆਂ ਹੰਝੂਆਂ ਦਾ ਭਾੜਾ,
ਨੀ ਪੀੜਾਂ ਦਾ **ਪਰਾਗਾ** ਭੁੰਨ ਦੇ
ਭੱਠੀ ਵਾਲ਼ੀਏ।
ਭੱਠੀ ਵਾਲ਼ੀਏ ਚੰਬੇ ਦੀਏ ਡਾਲੀਏ
ਨੀ ਦੁੱਖਾਂ ਦਾ **ਪਰਾਗਾ** ਭੁੰਨ ਦੇ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ : 292

# ਅੱਜ ਦਾ ਸ਼ਬਦ

## ਪੱਲਾ

**ਪੱਲਾ** ਸ਼ਬਦ ਇਕ ਬਹੁਅਰਥਕ ਸ਼ਬਦ ਹੈ। ਦਰਵਾਜ਼ੇ ਦੇ ਦੋਹਾਂ ਤਖ਼ਤਿਆਂ ਨੂੰ ਪੱਲੇ ਕਿਹਾ ਜਾਂਦਾ ਹੈ। ਚੁੰਨੀ ਦੇ ਲੜ ਨੂੰ ਵੀ ਪੱਲਾ ਕਿਹਾ ਜਾਂਦਾ ਹੈ। ਕਮੀਜ਼ ਜਾਂ ਕੁੜਤੇ ਦੇ ਅਗਲੇ ਜਾਂ ਹੇਠਲੇ ਹਿੱਸੇ ਨੂੰ ਵੀ ਪੱਲਾ ਕਿਹਾ ਜਾਂਦਾ ਹੈ।

ਆਰਥਿਕ ਤੌਰ 'ਤੇ ਖ਼ੁਸ਼ਹਾਲ ਵਿਅਕਤੀ ਨੂੰ ਪੰਜਾਬੀ ਸਭਿਆਚਾਰ ਵਿੱਚ 'ਵੱਡੇ ਪੱਲੇ ਵਾਲਾ' ਵਿਅਕਤੀ ਕਹਿ ਦਿੱਤਾ ਜਾਂਦਾ ਹੈ। ਕਿਸੇ ਦੇ ਸਖ਼ਤ ਸ਼ਬਦਾਂ ਜਾਂ ਅਪਮਾਨ ਸਹਿਣ ਕਰਨ ਨੂੰ ਵੀ 'ਪੱਲੇ ਪੁਆਉਣਾ' ਕਿਹਾ ਜਾਂਦਾ ਹੈ। ਕਿਸੇ ਤੋਂ ਨਿਮਰਤਾ, ਅਧੀਨਗੀ ਨਾਲ ਰਿਆਇਤ ਮੰਗਣ ਨੂੰ ਵੀ 'ਪੱਲਾ ਅੱਡਣਾ' ਕਿਹਾ ਜਾਂਦਾ ਹੈ।



ਉਕਤ ਤਸਵੀਰ ਵਿੱਚ ਦਰਵਾਜ਼ੇ ਦਾ ਪੱਲਾ ਨਜ਼ਰ ਆ ਰਿਹਾ ਹੈ।

ਓਟ ਆਸਰਾ ਤੱਕਣ ਲਈ ਵੀ 'ਪੱਲਾ ਫੜਣਾ' ਮੁਹਾਵਰੇ ਦੀ ਵਰਤੋਂ ਕੀਤੀ ਜਾਂਦੀ ਹੈ। 'ਪੱਲਾ ਛੁਡਾਉਣਾ' 'ਪਿੱਛਾ ਛੁਡਾਉਣਾ' ਦਾ ਸਮਾਨਅਰਥਕ ਮੰਨਿਆ ਜਾਂਦਾ ਹੈ। 'ਪੱਲੇ ਪੈਣਾ' ਜਾਂ 'ਪੱਲੇ ਲੱਗਣਾ' ਗ੍ਰਹਿਸਥੀ ਜੀਵਨ ਵਿੱਚ ਬੱਝਣ ਨੂੰ ਅਖਿਆ ਜਾਂਦਾ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਪੱਲਾ** ਸ਼ਬਦ ਦਾ ਜ਼ਿਕਰ ਉਕਤ ਸਾਰੇ ਅਰਥਾਂ ਵਿੱਚ ਮਿਲਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

## ਅੱਜ ਦਾ ਸ਼ਬਦ

# ਪਿੱਪਲ-ਪੱਤੀਆਂ

**ਪਿੱਪਲ-ਪੱਤੀਆਂ** ਔਰਤਾਂ ਦੇ ਕੰਨਾਂ ਵਿੱਚ ਪਹਿਨਿਆਂ ਜਾਣ ਵਾਲਾ ਇੱਕ ਗਹਿਣਾ ਹੈ। ਇਸ ਗਹਿਣੇ ਦੀ ਸ਼ਕਲ ਪਿੱਪਲ ਦੇ ਪੱਤਿਆਂ ਵਰਗੀ ਹੋਣ ਕਾਰਨ ਇਸਨੂੰ **ਪਿੱਪਲ-ਪੱਤੀਆਂ** ਕਿਹਾ ਜਾਂਦਾ ਹੈ। ਪਿੱਪਲ-ਪੱਤੀਆਂ ਆਮ ਤੌਰ 'ਤੇ ਸੋਨੇ ਦੀਆਂ ਬਣਾਈਆਂ ਜਾਂਦੀਆਂ ਹਨ। ਸੋਨੇ ਦੀਆਂ ਗੋਲ ਵਾਲ਼ੀਆਂ ਬਣਾ ਕੇ ਉਹਨਾਂ ਦੇ ਹੇਠਾਂ ਕੁੰਡੇ ਲਗਾ ਦਿੱਤੇ ਜਾਂਦੇ ਹਨ। ਇਹਨਾਂ ਕੁੰਡਿਆਂ ਵਿੱਚ ਪਿੱਪਲ ਦੇ ਪੱਤਿਆਂ ਵਰਗੀਆਂ ਸੋਨੇ ਦੀਆਂ ਨਿੱਕੀਆਂ-ਨਿੱਕੀਆਂ ਪੱਤੀਆਂ ਬਣਾ ਕੇ ਲਗਾ ਦਿੱਤੀਆਂ ਜਾਂਦੀਆਂ ਹਨ। ਆਮ ਤੌਰ 'ਤੇ ਇਹਨਾਂ ਪੱਤੀਆਂ ਦੀ ਗਿਣਤੀ ਤਿੰਨ ਜਾਂ ਚਾਰ ਹੁੰਦੀ ਹੈ। ਕਈ ਇਲਾਕਿਆਂ ਵਿੱਚ ਇਸ ਗਹਿਣੇ ਨੂੰ **ਪਿੱਪਲ-ਪੱਤਰਾ** ਜਾਂ **ਸੋਨ-ਪੱਤਰਾ** ਵੀ ਕਿਹਾ ਜਾਂਦਾ ਹੈ।



ਪਿੱਪਲ-ਪੱਤੀਆਂ ਦਾ ਨਮੂਨਾ

ਪਿੱਪਲ ਨੂੰ ਲੋਕ-ਜੀਵਨ ਵਿੱਚ ਪਵਿੱਤਰ ਮੰਨਿਆ ਜਾਂਦਾ ਹੈ। ਪੰਜਾਬੀ ਸਭਿਆਚਾਰ ਵਿੱਚ ਪਿੱਪਲ ਨੂੰ ਜੀਵਨ-ਦਾਤਾ ਕਿਹਾ ਜਾਂਦਾ ਰਿਹਾ ਹੈ। ਇਸੇ ਕਰਕੇ ਪਿੱਪਲ ਦੀ ਪੂਜਾ ਵੀ ਕੀਤੀ ਜਾਂਦੀ ਰਹੀ ਹੈ। ਗਹਿਣਿਆਂ ਉੱਪਰ ਪਿੱਪਲ ਦੇ ਪੱਤਿਆਂ ਦੇ ਅਕਾਰ ਸਾਡੇ ਜੀਵਨ ਵਿੱਚ ਪਿੱਪਲ ਦੀ ਮਹੱਤਤਾ ਨੂੰ ਹੀ ਦਰਸਾਉਂਦੇ ਹਨ।

**ਬਾਰ੍ਹਵੀਂ ਜਮਾਤ** ਦੇ ਲਾਜ਼ਮੀ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਕਿਰਪਾਲ ਕਜ਼ਾਕ ਦੁਆਰਾ ਲਿਖੇ ਲੇਖ **'ਪੰਜਾਬ ਦੇ ਲੋਕ ਕਿੱਤੇ ਅਤੇ ਲੋਕ-ਕਲਾਵਾਂ'** ਵਿੱਚ **ਪਿੱਪਲ-ਪੱਤੀਆਂ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

# ਅੱਜ ਦਾ ਸ਼ਬਦ

## ਪਿੜ

**ਪਿੜ** ਸ਼ਬਦ ਸੰਸਕ੍ਰਿਤ ਭਾਸ਼ਾ ਦੇ ਸ਼ਬਦ **ਪਿਡ** ਤੋਂ ਆਇਆ ਹੈ। ਪਿੜ ਦਾ ਅਰਥ ਹੈ- **'ਕੱਠੇ** ਹੋਣਾ। ਫ਼ਸਲ ਦੀ ਗਹਾਈ ਲਈ ਕੁੱਟ ਕੇ, ਥਾਪੜ ਕੇ ਕਰੜੀ ਕੀਤੀ ਭੋਂਏ ਨੂੰ ਪਿੜ ਕਿਹਾ ਜਾਂਦਾ ਹੈ। ਪੁਰਾਣੇ ਸਮਿਆਂ ਵਿੱਚ ਕਣਕ, ਛੋਲੇ ਆਦਿ ਫ਼ਸਲਾਂ ਨੂੰ ਪੱਕਣ ਉਪਰੰਤ ਕੱਟਣ ਤੋਂ ਬਾਅਦ ਗਾਹੁਣ ਲਈ ਪਿੜ ਵਿੱਚ ਸੁੱਟ ਲਿਆ ਜਾਂਦਾ ਸੀ ਅਤੇ ਪਸ਼ੂਆਂ ਦੇ ਪਿੱਛੇ ਫਲ੍ਹਾ ਪਾ ਕੇ ਗਾਹ ਲਿਆ ਜਾਂਦਾ ਸੀ। ਪਿੰਡ ਦੀ ਸਾਂਝੀ ਖੁੱਲ੍ਹੀ ਥਾਂ, ਜਿੱਥੇ ਪਹਿਲਵਾਨ ਘੋਲ ਕਰਦੇ ਸਨ, ਕਲਾਕਾਰ ਆਪਣੀ ਕਲਾ ਦਾ ਪ੍ਰਦਰਸ਼ਨ ਕਰਦੇ ਸਨ ਅਤੇ ਲੋਕ ਉਹਨਾਂ ਨੂੰ ਦੇਖਣ ਲਈ 'ਕੱਠੇ ਹੁੰਦੇ ਸਨ, ਉਸ ਨੂੰ ਵੀ ਪਿੜ ਜਾਂ ਅਖਾੜਾ ਕਿਹਾ ਜਾਂਦਾ ਸੀ।



ਤਸਵੀਰ ਵਿੱਚ ਗਿੱਧੇ ਦੇ ਪਿੜ ਵਿੱਚ ਪੰਜਾਬਣ ਮੁਟਿਆਰਾਂ ਕਿੱਕਲੀ ਪਾਉਂਦੀਆਂ ਨਜ਼ਰ ਆ ਰਹੀਆਂ ਹਨ।

ਪਿੰਡ ਦੀਆਂ ਕੁੜੀਆਂ, ਔਰਤਾਂ ਸਾਉਣ ਦੇ ਮਹੀਨੇ ਜਿਸ ਥਾਂ ਤੇ ਤ੍ਰਿੰਝਣ ਲਾਉਣ ਲਈ ਅਤੇ ਗਿੱਧਾ ਪਾਉਣ ਲਈ ਜੁੜਦੀਆਂ ਜਾਂ ਇਕੱਠੀਆਂ ਹੁੰਦੀਆਂ ਸਨ ਉਸ ਥਾਂ ਨੂੰ ਵੀ **ਪਿੜ** ਕਿਹਾ ਜਾਂਦਾ ਸੀ।

**ਨੌਵੀਂ** ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਪੁਸਤਕ **'ਸਾਹਿਤ-ਮਾਲਾ'** ਵਿੱਚ **ਨੰਦ ਲਾਲ ਨੂਰਪੁਰੀ** ਦੁਆਰਾ ਲਿਖੀ ਕਵਿਤਾ **'ਰਾਵੀ ਤੇ ਝਨਾਂ'** ਵਿੱਚ **ਪਿੜ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਮੈਨੂੰ ਝਾਂਜਰਾਂ ਘੜਾ ਕੇ ਉਹਨਾਂ ਹੋਰ ਦਿੱਤੀਆਂ,
ਨੀ ਉਹ ਮਿਥ ਮਿਥ ਗਿੱਧਿਆਂ ਦੇ **ਪਿੜ** ਜਿੱਤੀਆਂ।
ਮੇਰਾ ਰੂਪ ਵਡਿਆਈ ਹਰ ਥਾਂ ਰੱਖਿਆ,
ਮੇਰੇ ਸਹੁਰਿਆਂ ਨੇ ਜਿਦ-ਜਿਦ ਨਾਂ ਰੱਖਿਆ
ਕਿਸੇ ਰਾਵੀ ਰੱਖਿਆ ਤੇ ਝਨਾਂ ਰੱਖਿਆ

**ਸਕੂਲ ਸਿੱਖਿਆ ਵਿਭਾਗ , ਪੰਜਾਬ**


Scanned by CamScanner

# ਅੱਜ ਦਾ ਸ਼ਬਦ

## ਪੁਆਧ

**ਪੁਆਧ** ਸ਼ਬਦ ਦੀ ਉਤਪਤੀ ਸੰਸਕ੍ਰਿਤ ਭਾਸ਼ਾ ਦੇ ਸ਼ਬਦ '**ਪੂਰਵਾਰਧ**' ਤੋਂ ਹੋਈ ਮੰਨੀ ਜਾਂਦੀ ਹੈ। '**ਪੂਰਵਾਰਧ**' ਸ਼ਬਦ ਅੱਗੋਂ ਦੋ ਸ਼ਬਦਾਂ **ਪੂਰਵ** ਅਤੇ **ਅਰਧ** ਦੇ ਸੁਮੇਲ ਤੋਂ ਬਣਿਆ ਹੈ ਜਿਸ ਦਾ ਅਰਥ ਹੈ - **ਪੂਰਬ ਦਾ ਅੱਧਾ ਹਿੱਸਾ**। ਪੰਜਾਬ ਦੇ ਅਰਧ ਪੂਰਬ ਵਾਲ਼ੇ ਇਲਾਕੇ ਨੂੰ ਪੁਆਧ ਕਿਹਾ ਜਾਂਦਾ ਹੈ। ਪੰਜਾਬ ਦੇ ਪੁਆਧ ਖੇਤਰ ਵਿੱਚ ਜ਼ਿਲ੍ਹਾ ਰੋਪੜ, ਜ਼ਿਲ੍ਹਾ ਪਟਿਆਲਾ ਦਾ ਪੂਰਬੀ ਹਿੱਸਾ, ਸਤਲੁਜ ਦੇ ਨਾਲ਼ ਲੱਗਦੀ ਜ਼ਿਲ੍ਹਾ ਲੁਧਿਆਣਾ ਦੀ ਗੁੱਠ, ਮੋਹਾਲੀ, ਫ਼ਤਹਿਗੜ੍ਹ ਸਾਹਿਬ, ਚੰਡੀਗੜ੍ਹ, ਆਦਿ ਇਲਾਕਾ ਮੰਨਿਆ ਜਾਂਦਾ ਹੈ।




ਪੁਆਧ ਦਾ ਇਲਾਕਾ ਮਾਝੇ, ਮਾਲਵੇ ਅਤੇ ਦੁਆਬੇ ਦੇ ਮੁਕਾਬਲੇ ਛੋਟਾ ਹੈ। ਪੁਆਧ ਦੇ ਵਸਨੀਕਾਂ ਨੂੰ ਪੁਆਧੀਏ ਜਾਂ ਪੁਆਧੜੀਏ ਕਿਹਾ ਜਾਂਦਾ ਹੈ ਅਤੇ ਇਸ ਇਲਾਕੇ ਦੀ ਉੱਪਬੋਲੀ ਨੂੰ ਪੁਆਧੀ ਕਿਹਾ ਜਾਂਦਾ ਹੈ। ਪੁਆਧ ਦਾ ਇਲਾਕਾ ਮਾਰੂ ਖੇਤੀ ਹੋਣ ਕਾਰਨ ਖੇਤੀਬਾੜੀ ਪੱਖੋਂ ਪਛੜਿਆ ਰਿਹਾ ਹੈ। ਪੰਜਾਬੀ ਲੋਕ-ਬੋਲੀਆਂ ਵਿੱਚ ਪੁਆਧ ਦਾ ਜ਼ਿਕਰ ਆਉਂਦਾ ਹੈ-

ਮਾਝੇ ਦੀ ਮੈਂ ਜੰਮੀ ਜਾਈ, ਚੰਦਰੇ **ਪੁਆਧ** ਵਿਆਹੀ

ਹੱਥ ਵਿੱਚ ਖੁਰਪਾ ਮੋਢੇ ਖੇਸੀ, ਮੱਕੀ ਗੋਡਣ ਡਾਹੀ।

ਵੱਖ-ਵੱਖ ਜਮਾਤਾਂ ਦੇ ਪਾਠ-ਕ੍ਰਮ ਵਿੱਚ ਬਹੁਤ ਥਾਵਾਂ 'ਤੇ ਪੁਆਧ ਸ਼ਬਦ ਦਾ ਜ਼ਿਕਰ ਹੋਇਆ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਪੂਰਨਮਾਸੀ (ਪੁੰਨਿਆ)

**ਪੂਰਨਮਾਸੀ** ਸੰਸਕ੍ਰਿਤ ਭਾਸ਼ਾ ਦੇ ਸ਼ਬਦ **ਪੂਰਣਿਮਾ** ਦਾ ਪੰਜਾਬੀ ਵਿੱਚ ਤਦਭਵ ਰੂਪ ਹੈ। **ਪੂਰਨਮਾਸੀ** ਸ਼ਬਦ **ਸੰਸਕ੍ਰਿਤ** ਭਾਸ਼ਾ ਦੇ ਦੋ ਸ਼ਬਦਾਂ **ਪੂਰਨ** ਅਤੇ **ਮਾਸਾ** ਦੇ ਸੁਮੇਲ ਤੋਂ ਬਣਿਆ ਹੈ। **ਪੂਰਨ** ਤੋਂ ਭਾਵ ਹੈ- **ਪੂਰਾ** ਅਤੇ **ਮਾਸਾ** ਤੋਂ ਭਾਵ ਹੈ- **ਚੰਦਰਮਾ**। ਸੋ ਪੂਰਨਮਾਸੀ ਦਾ ਸ਼ਬਦੀ ਅਰਥ ਹੈ- **ਪੂਰਨ ਚੰਦਰਮਾ ਦੀ ਰਾਤ**।

ਚੰਦਰਮਾ ਦੀ ਸਥਿਤੀ ਦੇ ਹਿਸਾਬ ਨਾਲ਼ ਇੱਕ ਮਹੀਨੇ ਵਿੱਚ ਪੰਦਰਾਂ ਤਿੱਥੀਆਂ (ਤਰੀਕਾਂ) ਹਨ੍ਹੇਰੀਆਂ ਅਤੇ ਪੰਦਰਾਂ ਤਿੱਥੀਆਂ (ਤਰੀਕਾਂ) ਚਾਨਣੀਆਂ ਮੰਨੀਆਂ ਜਾਂਦੀਆਂ ਹਨ। ਹਨ੍ਹੇਰੀਆਂ ਤਿੱਥੀਆਂ ਨੂੰ ਹਨੇਰਾ-ਪੱਖ ਅਤੇ ਚਾਨਣੀਆਂ ਤਿੱਥੀਆਂ ਨੂੰ ਚਾਨਣਾ-ਪੱਖ ਕਿਹਾ ਜਾਂਦਾ ਹੈ। ਚਾਨਣੇ-ਪੱਖ ਦੀ ਪੰਦਰਵੀਂ ਤਿੱਥ ਨੂੰ ਪੂਰਨਮਾਸੀ ਕਿਹਾ ਜਾਂਦਾ ਹੈ। ਇਸ ਦਿਨ ਰਾਤ ਨੂੰ ਅਕਾਸ਼ ਵਿੱਚ ਪੂਰਨ ਚੰਦਰਮਾ ਦਿਖਾਈ ਦਿੰਦਾ ਹੈ। ਪੰਜਾਬੀ ਵਿੱਚ ਇਸ ਨੂੰ **ਪੁੰਨਿਆ** ਵੀ ਕਿਹਾ ਜਾਂਦਾ ਹੈ।



ਪੰਜਾਬੀ ਸੱਭਿਆਚਾਰ ਵਿੱਚ ਪੁੰਨਿਆ ਜਾਂ ਪੂਰਨਮਾਸੀ ਦੇ ਦਿਨ ਦਾ ਵਿਸ਼ੇਸ਼ ਮਹੱਤਵ ਰਿਹਾ ਹੈ। ਪੁੰਨਿਆ ਦੀ ਰਾਤ ਨੂੰ ਖ਼ੂਬਸੂਰਤ ਰਾਤ ਮੰਨਿਆ ਜਾਂਦਾ ਹੈ। ਇਸ ਦਿਨ ਵੱਖ-ਵੱਖ ਧਾਰਮਿਕ ਸਥਾਨਾਂ ਦੀ ਯਾਤਰਾ ਅਤੇ ਪਵਿੱਤਰ ਸਰੋਵਰਾਂ ਵਿਚ ਇਸ਼ਨਾਨ ਕਰਨ ਨੂੰ ਸ਼ੁੱਭ ਮੰਨਿਆ ਜਾਂਦਾ ਹੈ।

**ਪੂਰਨਮਾਸੀ ਜਾਂ ਪੁੰਨਿਆ** ਪੰਜਾਬੀ ਜਨ-ਜੀਵਨ ਦੀ ਨਿੱਤ ਵਰਤੋਂ ਦਾ ਸ਼ਬਦ ਹੈ। ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਪੁੰਨਿਆ ਜਾਂ ਪੂਰਨਮਾਸੀ** ਸ਼ਬਦ ਦਾ ਜ਼ਿਕਰ ਆਉਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਪੈਂਖੜ

ਕਿਸੇ ਮੱਝ, ਗਾਂ, ਬਲਦ, ਘੋੜੇ ਆਦਿ ਨੂੰ ਕਾਬੂ ਵਿਚ ਰੱਖਣ ਲਈ ਉਸਦੇ ਗਿੱਟਿਆਂ ਜਾਂ ਪੈਰਾਂ ਨੂੰ ਬੰਨ੍ਹੀ ਰੱਸੀ ਨੂੰ ਪੈਂਖੜ ਕਿਹਾ ਜਾਂਦਾ ਹੈ। ਪੈਂਖੜ ਸ਼ਬਦ ਅਸਲ ਵਿੱਚ ਮੂਲ ਸ਼ਬਦ ਪੈਰ ਤੋਂ ਬਣਿਆ ਹੈ। ਪਸ਼ੂ ਦੀ ਅਗਲੀ ਲੱਤ ਨਾਲ ਅਤੇ ਉਸੇ ਪਾਸੇ ਦੀ ਪਿਛਲੀ ਲੱਤ ਨਾਲ ਇੱਕ ਮੋਟੀ ਜਿਹੀ ਰੱਸੀ ਬੰਨ੍ਹੀ ਜਾਂਦੀ ਹੈ। ਇਸ ਦੀ ਲੰਬਾਈ ਏਨੀ ਕੁ ਰੱਖੀ ਜਾਂਦੀ ਹੈ ਕਿ ਪਸ਼ੂ ਅਰਾਮ ਨਾਲ ਪੁਲਾਂਘ ਤਾਂ ਪੁੱਟ ਸਕੇ ਪਰ ਭੱਜ ਨਾ ਸਕੇ।

ਪੈਂਖੜ ਕਿਸੇ ਪਸ਼ੂ ਨੂੰ ਦੂਜੇ ਨਾਲ ਦੇ ਪਸ਼ੂਆਂ ਤੋਂ ਵੱਖ ਹੋ ਕੇ ਭੱਜਣ ਤੋਂ ਰੋਕਣ ਅਤੇ ਆਲੇ-ਦੁਆਲੇ ਦਾ ਨੁਕਸਾਨ ਕਰਨ ਤੋਂ ਬਚਾਉਣ ਲਈ ਪਾਇਆ ਜਾਂਦਾ ਹੈ। ਭਾਵੇਂ ਹੁਣ ਚਰਾਂਦਾਂ ਘੱਟ ਹੋਣ ਕਾਰਨ ਪਸ਼ੂਆਂ ਨੂੰ ਬਾਹਰ ਲਿਜਾ ਕੇ ਚਾਰਨ ਦਾ ਪਰਚੱਲਨ ਨਹੀਂ ਰਿਹਾ ਪਰ ਕਈ ਟੱਪਰੀਵਾਸ ਕਬੀਲਿਆਂ ਵਿੱਚ ਹੁਣ ਵੀ ਕਿਤੇ-ਕਿਤੇ ਪਸ਼ੂਆਂ ਦੇ ਪੈਂਖੜ ਪਾਏ ਵੇਖੇ ਜਾ ਸਕਦੇ ਹਨ।



ਉਕਤ ਤਸਵੀਰ ਵਿੱਚ ਗਾਂ ਦੇ ਪਾਇਆ ਹੋਇਆ ਪੈਂਖੜ ਨਜ਼ਰ ਆ ਰਿਹਾ ਹੈ।

ਪੰਜਾਬੀ ਸੱਭਿਆਚਾਰ ਵਿੱਚ ਬੱਚੇ ਦੇ ਪੈਰ ਵਿੱਚ ਪਾਏ ਜਾਣ ਵਾਲੇ ਗਹਿਣੇ ਨੂੰ ਵੀ ਪੈਂਖੜ ਕਿਹਾ ਜਾਂਦਾ ਹੈ, ਜਿਹੜੇ ਆਮ ਤੌਰ 'ਤੇ ਚਾਂਦੀ ਦੇ ਬਣਾਏ ਜਾਂਦੇ ਹਨ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਪੈਂਖੜ** ਸ਼ਬਦ ਦਾ ਜ਼ਿਕਰ ਮਿਲਦਾ ਹੈ।

# ਅੱਜ ਦਾ ਸ਼ਬਦ

## ਪੋਣਾ

**ਪੋਣਾ** ਰੋਟੀ ਲਪੇਟ ਕੇ ਰੱਖਣ ਵਾਲੇ ਖੱਦਰ ਦੇ ਕੱਪੜੇ ਦੇ ਟੋਟੇ ਨੂੰ ਕਿਹਾ ਜਾਂਦਾ ਹੈ। ਇਹ ਆਮ ਤੌਰ 'ਤੇ ਚੌਰਸ ਅਕਾਰ ਦਾ ਹੁੰਦਾ ਹੈ। ਰੋਟੀਆਂ ਨੂੰ ਪੋਣੇ ਵਿੱਚ ਲਪੇਟ ਕੇ ਛਾਬੇ ਜਾਂ ਬੋਹੀਏ ਵਿੱਚ ਰੱਖਿਆ ਜਾਂਦਾ ਸੀ। ਅਜਿਹਾ ਰੋਟੀਆਂ ਨੂੰ ਮੌਸਮੀ ਅਸਰ, ਸਿੱਲ੍ਹ ਅਤੇ ਖ਼ੁਸ਼ਕੀ ਤੋਂ ਬਚਾਉਣ ਲਈ ਕੀਤਾ ਜਾਂਦਾ ਸੀ।

ਅੱਜਕੱਲ੍ਹ ਪੋਣੇ ਆਧੁਨਿਕ ਢੰਗ ਦੇ ਬਣਨ ਲੱਗ ਪਏ ਹਨ। ਛਾਬੇ ਜਾਂ ਬੋਹੀਏ ਦੀ ਥਾਂ ਆਧੁਨਿਕ ਢੰਗ ਦੇ 'ਹੌਟ ਕੇਸ' ਅਤੇ ਪੋਣੇ ਦੀ ਥਾਂ 'ਤੇ 'ਸਿਲਵਰ ਰੋਲ' ਦੀ ਵਰਤੋਂ ਹੋਣ ਲੱਗ ਪਈ ਹੈ। 'ਸਿਲਵਰ ਰੋਲ' ਇੱਕ ਕਿਸਮ ਦਾ ਆਧੁਨਿਕ ਪੋਣਾ ਹੀ ਹੈ।



ਉਕਤ ਤਸਵੀਰ ਵਿੱਚ ਖੱਦਰ ਦਾ ਪੋਣਾ ਨਜ਼ਰ ਆ ਰਿਹਾ ਹੈ।

ਦੂਸਰੇ ਅਰਥਾਂ ਵਿੱਚ ਧਾਰਮਿਕ ਸਥਾਨਾਂ 'ਤੇ ਸਰੋਵਰਾਂ ਦੇ ਕਿਨਾਰਿਆਂ ਉੱਤੇ ਔਰਤਾਂ ਦੇ ਇਸ਼ਨਾਨ ਕਰਨ ਲਈ ਬਣੇ ਪਰਦੇਦਾਰ ਥਾਂ ਨੂੰ ਵੀ ਪੋਣਾ ਕਿਹਾ ਜਾਂਦਾ ਹੈ। ਇਸੇ ਤਰ੍ਹਾਂ ਚੱਕੀ ਦੇ ਗੰਡ ਵਿੱਚੋਂ ਆਟਾ ਹੂੰਝਣ ਵਾਲੇ ਕੱਪੜੇ ਨੂੰ ਵੀ ਪੋਣਾ ਕਿਹਾ ਜਾਂਦਾ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਪੋਣਾ** ਸ਼ਬਦ ਦਾ ਜ਼ਿਕਰ ਉਕਤ ਸਾਰੇ ਅਰਥਾਂ ਵਿੱਚ ਮਿਲਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਪੰਸਾਰੀ

**ਪੰਸਾਰੀ** ਸੰਸਕ੍ਰਿਤ ਭਾਸ਼ਾ ਦੇ ਸ਼ਬਦ **ਪ੍ਰਸਾਰਾ** ਦਾ ਤਦਭਵ ਰੂਪ ਹੈ। ਸੰਸਕ੍ਰਿਤ ਭਾਸ਼ਾ ਵਿੱਚ ਪ੍ਰਸਾਰਾ ਦਾ ਅਰਥ ਹੈ- **ਖਿਲਾਰਾ, ਫ਼ੈਲਾਓ ਜਾਂ ਵਿਸਤਾਰ**। ਪੰਸਾਰੀ ਦਾ ਸ਼ਬਦੀ ਅਰਥ ਹੈ- **ਗਾਹਕਾਂ ਦੇ ਦੇਖਣ ਲਈ ਵੇਚਣਯੋਗ ਵਸਤੂਆਂ ਨੂੰ ਫ਼ੈਲਾਅ ਰੱਖਣ ਵਾਲ਼ਾ।** ਆਮ ਤੌਰ 'ਤੇ ਪੰਸਾਰੀ ਸ਼ਬਦ ਦੇਸੀ ਦਵਾਈਆਂ ਅਤੇ ਕਰਿਆਨਾ ਵੇਚਣ ਵਾਲ਼ੇ ਦੁਕਾਨਦਾਰ ਲਈ ਵਰਤਿਆ ਜਾਂਦਾ ਹੈ।

**ਮਹਾਨ ਕੋਸ਼** ਅਨੁਸਾਰ ਪੰਸਾਰੀ ਸ਼ਬਦ ਸੰਸਕ੍ਰਿਤ ਭਾਸ਼ਾ ਦੇ ਸ਼ਬਦ **'ਪਣਯ'** ਤੋਂ ਬਣਿਆ ਹੈ। 'ਪਣਯ' ਦਾ ਅਰਥ ਹੈ- ਸੌਦਾ ਜਾਂ ਖ਼ਰੀਦਣ ਅਤੇ ਵੇਚਣ ਦੀ ਵਸਤੂ। ਸੋ ਖ਼ਰੀਦਣ ਅਤੇ ਵੇਚਣ ਦੀ ਵਸਤੂ ਨੂੰ ਫ਼ੈਲਾਅ ਕੇ ਰੱਖਣ ਵਾਲ਼ੇ ਦੁਕਾਨਦਾਰ ਨੂੰ ਪੰਸਾਰੀ ਕਿਹਾ ਜਾਂਦਾ ਹੈ।



ਉਕਤ ਤਸਵੀਰ ਵਿੱਚ ਪੰਸਾਰੀ ਦੀ ਹੱਟੀ ਦਿਖਾਈ ਦੇ ਰਹੀ ਹੈ।

ਭਾਵੇਂ ਕੋਸ਼ ਅਨੁਸਾਰ ਪੰਸਾਰੀ ਸ਼ਬਦ ਕਰਿਆਨਾ ਲਈ ਅਤੇ ਦੇਸੀ ਦਵਾਈਆਂ ਵੇਚਣ ਵਾਲ਼ੇ ਹਟਵਾਣੀਏ ਲਈ ਵਰਤਿਆ ਜਾਂਦਾ ਹੈ ਪਰ ਪੰਜਾਬੀ ਜਨ-ਜੀਵਨ ਵਿੱਚ ਦੇਸੀ ਜੜੀ-ਬੂਟੀਆਂ ਤੇ ਦਵਾਈਆਂ ਵੇਚਣ ਵਾਲ਼ੇ ਨੂੰ ਹੀ ਆਮ ਤੌਰ 'ਤੇ ਪੰਸਾਰੀ ਕਿਹਾ ਜਾਂਦਾ ਹੈ। ਪੰਜਾਬ ਵਿੱਚ ਬਿਮਾਰੀਆਂ ਦੇ ਇਲਾਜ ਲਈ ਆਧੁਨਿਕ ਵਿਧੀਆਂ ਦੇ ਵਿਕਸਤ ਹੋਣ ਤੋਂ ਪਹਿਲਾਂ ਪੰਸਾਰੀ ਦੀ ਹੱਟੀ ਦੀ ਬਹੁਤ ਜ਼ਿਆਦਾ ਮਹੱਤਤਾ ਰਹੀ ਹੈ। ਅੱਜ ਵੀ ਬਹੁਤ ਸਾਰੇ ਦੇਸੀ ਨੁਸਖ਼ੇ ਅਤੇ ਦੇਸੀ ਦਵਾਈਆਂ ਬਾਰੇ ਸਿਰਫ਼ ਪੰਸਾਰੀਆਂ ਨੂੰ ਹੀ ਜਾਣਕਾਰੀ ਹੈ। ਸੋ ਅੱਜ ਵੀ ਕਿਸੇ ਨਾ ਕਿਸੇ ਰੂਪ ਵਿੱਚ ਪੰਸਾਰੀ ਦੀ ਅਹਿਮੀਅਤ ਬਣੀ ਹੋਈ ਹੈ।

**ਪੰਸਾਰੀ** ਸ਼ਬਦ ਪੰਜਾਬੀ ਜਨ-ਜੀਵਨ ਦੀ ਨਿੱਤ-ਵਰਤੋਂ ਦਾ ਸ਼ਬਦ ਹੈ। ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਵੀ ਪੰਸਾਰੀ ਸ਼ਬਦ ਦਾ ਜ਼ਿਕਰ ਆਉਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਮਿਤੀ : 06.08.2019 ਲੜੀ ਨੰ : 13

# ਅੱਜ ਦਾ ਸ਼ਬਦ

## ਪੰਜਾਲੀ

ਪੰਜਾਲੀ ਖੇਤੀਬਾੜੀ ਕਰਨ ਲਈ ਵਰਤਿਆ ਜਾਣ ਵਾਲਾ ਇੱਕ ਸੰਦ ਹੈ। ਇਹ ਲੱਕੜ ਦੀ ਬਣੀ ਹੁੰਦੀ ਹੈ। ਬਲਦਾਂ ਨਾਲ ਜ਼ਮੀਨ ਵਾਹੁਣ ਲਈ ਪੰਜਾਲੀ ਦੀ ਵਰਤੋਂ ਕੀਤੀ ਜਾਂਦੀ ਹੈ। ਪੰਜਾਲੀ ਹਲ ,ਸੁਹਾਗਾ, ਖੂਹ, ਖਰਾਸ, ਫਲ੍ਹਾ ਆਦਿ ਜੋਤਣ ਸਮੇਂ ਬਲਦਾਂ ਦੇ ਕੰਨ੍ਹੇ ਉੱਤੇ ਪਾਇਆ ਜਾਣ ਵਾਲਾ ਲੱਕੜ ਦਾ ਢਾਂਚਾ ਹੁੰਦਾ ਹੈ। ਪੰਜਾਲੀ ਪੰਜ ਅਰਲੀਆਂ ਦਾ ਯੰਤਰ ਹੈ।



ਉਪਰੋਕਤ ਤਸਵੀਰ ਵਿੱਚ ਬਲਦਾਂ ਦੇ ਗਲ ਵਿੱਚ ਪਾਏ ਲੱਕੜ ਦੇ ਢਾਂਚੇ ਨੂੰ ਪੰਜਾਲੀ ਕਿਹਾ ਜਾਂਦਾ ਹੈ।

ਸੱਤਵੀ ਜਮਾਤ ਦੀ ਪੰਜਾਬੀ ਪਾਠ-ਪੁਸਤਕ ਡਾ. ਹਰਨੇਕ ਸਿੰਘ ਕਲੇਰ ਦੁਆਰਾ ਲਿਖੇ ਪਾਠ 'ਬਲਦਾਂ ਵਾਲਾ ਪਿਆਰਾ ਸਿੰਘ' ਵਿੱਚ ਪੰਜਾਲੀ ਦਾ ਜਿਕਰ ਆਇਆ ਹੈ। ਉਹ ਲਿਖਦੇ ਹਨ "ਪਿਆਰਾ ਸਿੰਘ ਸੂਰਜ ਦੀ ਟਿੱਕੀ ਛਿਪਣ ਸਾਰ ਹੀ ਬਲਦਾਂ ਦੇ ਗਲਾਂ ਵਿੱਚੋਂ ਪੰਜਾਲੀ ਲਾਹ ਦਿੰਦਾ ਸੀ।"

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਫਲਾਹੀ

**ਫਲਾਹੀ,** ਕਿੱਕਰ ਵਰਗਾ ਇੱਕ ਦਰਖ਼ਤ ਹੁੰਦਾ ਹੈ। ਫਲਾਹੀ ਦਾ ਵਿਗਿਆਨਕ ਨਾਮ **Senegalia Modasta** ਹੈ। ਫਲਾਹੀ ਦਾ ਦਰਖ਼ਤ ਆਮ ਤੌਰ 'ਤੇ ਪਾਕਿਸਤਾਨ, ਭਾਰਤ ਅਤੇ ਅਫ਼ਗਾਨਿਸਤਾਨ ਵਿੱਚ ਮਿਲਦਾ ਹੈ। ਇਹ ਇੱਕ ਦਰਮਿਆਨੇ ਕੱਦ ਦਾ ਸਦਾਬਹਾਰ ਰੁੱਖ ਹੈ ਜੋ ਕਿ ਸੋਕੇ, ਬਹੁਤ ਗਰਮੀ ਅਤੇ ਬਹੁਤ ਸਰਦੀ ਅਰਥਾਤ -5 ਡਿਗਰੀ ਤਾਪਮਾਨ ਤੋਂ ਲੈ ਕੇ +50 ਡਿਗਰੀ ਤੱਕ ਤਾਪਮਾਨ ਬਰਦਾਸ਼ਤ ਕਰ ਲੈਂਦਾ ਹੈ। ਇਸ ਦੀ ਲੱਕੜ ਬਹੁਤ ਸਖ਼ਤ ਅਤੇ ਹੰਢਣਸਾਰ ਹੁੰਦੀ ਹੈ, ਜੋ ਖੇਤੀ ਦੇ ਸੰਦ ਬਣਾਉਣ ਲਈ ਵਰਤੀ ਜਾਂਦੀ ਰਹੀ ਹੈ। ਇਸ ਦੀਆਂ ਟਹਿਣੀਆਂ ਦਾਤਣ ਲਈ ਵੀ ਵਰਤੀਆਂ ਜਾਂਦੀਆਂ ਹਨ।



ਪੰਜਾਬੀ ਜਨ-ਜੀਵਨ ਵਿੱਚ ਫਲਾਹੀ ਦਾ ਵਿਸ਼ੇਸ਼ ਸਥਾਨ ਰਿਹਾ ਹੈ। ਪੰਜਾਬ ਦੇ ਲੋਕ ਫਲਾਹੀ ਦੀ ਲੱਕੜ ਨੂੰ ਦਰਵਾਜ਼ੇ, ਤਖ਼ਤੇ, ਖੇਤੀਬਾੜੀ ਦੇ ਸੰਦ ਆਦਿ ਬਣਾਉਣ ਲਈ ਵਰਤਦੇ ਰਹੇ ਹਨ। ਪੰਜਾਬੀ ਦੇ ਬਹੁਤ ਸਾਰੇ ਲੋਕ-ਗੀਤਾਂ ਵਿੱਚ ਫਲਾਹੀ ਦਾ ਜ਼ਿਕਰ ਆਉਂਦਾ ਹੈ।

ਥੜ੍ਹਿਆਂ ਬਾਝ ਨਾ ਸੋਂਹਦੇ ਪਿੱਪਲ
ਫੁੱਲਾਂ ਬਾਝ **ਫਲਾਹੀਆਂ।**

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਫਲਾਹੀ ਦਾ ਜ਼ਿਕਰ ਆਉਂਦਾ ਹੈ। ਉਦਾਹਰਨ ਵਜੋਂ **ਗਿਆਰ੍ਹਵੀਂ** ਜਮਾਤ ਦੇ **ਪੰਜਾਬੀ ਲਾਜ਼ਮੀ** ਦੇ ਪਾਠਕ੍ਰਮ ਵਿੱਚ ਸ਼ਾਮਲ ਪੰਜਾਬੀ ਲੋਕ-ਗੀਤਾਂ ਦੀ ਵੰਨਗੀ '**ਘੋੜੀਆਂ**' ਵਿੱਚ ਫਲਾਹੀ ਦਾ ਜ਼ਿਕਰ ਦੇਖਿਆ ਜਾ ਸਕਦਾ ਹੈ-

ਜੇ ਵੀਰ ਆਇਆ ਮਾਏਂ ਲੰਮੀ-ਲੰਮੀ ਰਾਹੀਂ ਨੀ
ਘੋੜਾ ਤਾਂ ਬੱਧਾ ਵੀਰ ਨੇ ਹੇਠ **ਫਲਾਹੀਂ** ਨੀ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਫੜ

**ਫੜ** ਸ਼ਬਦ ਦੇ ਪੰਜਾਬੀ ਵਿੱਚ ਕਈ ਅਰਥ ਹਨ। ਫੜ ਦਾ ਪਹਿਲਾ ਅਰਥ ਹੈ- **ਫੱਟਾ ਜਾਂ ਤਖ਼ਤਾ**। ਪੰਜਾਬ ਵਿੱਚ ਪੁਰਾਣੇ ਸਮਿਆਂ ਵਿੱਚ ਵਰਤੇ ਜਾਂਦੇ ਗੱਡੇ ਦੀ ਇਕ ਪਾਸੇ ਦੀ ਲੰਬੀ ਤੇ ਚਪਟੀ ਲੱਕੜ ਨੂੰ ਫੜ ਕਿਹਾ ਜਾਂਦਾ ਸੀ। ਇਸ ਨੂੰ ਫੱਟ ਵੀ ਕਿਹਾ ਜਾ ਸਕਦਾ ਹੈ। ਇਹ ਕਿਸੇ ਦਰੱਖ਼ਤ ਦੇ ਵੱਡੇ ਮੁੱਢ ਵਿਚੋਂ ਚੀਰੀ ਹੋਈ ਲੱਕੜ ਹੁੰਦੀ ਹੈ।

ਫੜ ਦਾ ਦੂਸਰਾ ਅਰਥ ਹੈ- **ਪਿੜ**। ਕਣਕ, ਝੋਨਾ ਆਦਿ ਸੁਕਾਉਣ ਲਈ ਵਰਤੀ ਜਾਂਦੀ ਥਾਂ ਨੂੰ ਫੜ ਕਿਹਾ ਜਾਂਦਾ ਹੈ। ਇਹ ਥਾਂ ਭਾਵੇਂ ਕੱਚੀ ਹੁੰਦੀ ਹੈ ਪਰ ਲਿੰਬ-ਪੋਚ ਕੇ ਤੇ ਸੰਵਾਰ ਕੇ ਕਰੜੀ ਕੀਤੀ ਹੁੰਦੀ ਹੈ।



ਉਕਤ ਤਸਵੀਰ ਵਿੱਚ ਗੱਡੇ ਦੀ ਲੇਟਵੇਂ ਦਾਅ ਲੱਗੀ ਇੱਕ ਪਾਸੇ ਦੀ ਲੰਬੀ ਲੱਕੜ ਫੜ ਹੈ।

ਫੜ ਦਾ ਤੀਸਰਾ ਅਰਥ ਹੈ- **ਸ਼ੇਖ਼ੀ ਜਾਂ ਡੀਂਗ**। ਪੰਜਾਬੀ ਵਿੱਚ ਇੱਕ ਮੁਹਾਵਰਾ ਵਰਤਿਆ ਜਾਂਦਾ ਹੈ- **ਫੜ ਮਾਰਨਾ ਜਾਂ ਫੜਾਂ ਮਾਰਨਾ**। ਇਸ ਮੁਹਾਵਰੇ ਦਾ ਅਰਥ ਹੈ- ਸ਼ੇਖ਼ੀ ਮਾਰਨਾ, ਡੀਂਗ ਮਰਨਾ ਜਾਂ ਝੂਠੀਆਂ ਗੱਲਾਂ ਕਰਨਾ। ਕਿਸੇ ਖ਼ਾਲੀ ਥਾਂ 'ਤੇ ਲਾਈ ਆਰਜ਼ੀ ਦੁਕਾਨ ਨੂੰ ਵੀ ਫੜ ਕਿਹਾ ਜਾਂਦਾ ਹੈ। ਇਸ ਲਈ **ਫੜੀ ਲਾਉਣਾ** ਸ਼ਬਦ ਵੀ ਵਰਤਿਆ ਜਾਂਦਾ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਉਕਤ ਸਾਰੇ ਅਰਥਾਂ ਵਿੱਚ **ਫੜ** ਸ਼ਬਦ ਦਾ ਜ਼ਿਕਰ ਮਿਲਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਬਰਾਂਡਾ

**ਬਰਾਂਡਾ** ਸ਼ਬਦ **ਫ਼ਾਰਸੀ** ਭਾਸ਼ਾ ਦੇ ਸ਼ਬਦ **ਬਰਾਮਦਾ (ਬਰ+ਆਮਦਾ)** ਤੋਂ ਬਣਿਆ ਹੈ । **'ਬਰ'** ਦਾ ਭਾਵ **'ਅੱਗੇ' ਜਾਂ 'ਬਾਹਰ'** ਹੈ ਅਤੇ **'ਆਮਦਾ'** ਤੋਂ ਭਾਵ **'ਆਉਣਾ' ਜਾਂ 'ਆਮਦ'** ਹੁੰਦਾ ਹੈ । ਬਰਾਂਡਾ ਘਰ ਦੇ ਕਮਰਿਆਂ ਅੱਗੇ ਬਿਨਾਂ ਕੰਧਾਂ ਤੋਂ ਥੰਮਲਿਆਂ 'ਤੇ ਖੜ੍ਹੀ ਹੋਈ ਛੱਤ ਵਾਲ਼ੇ ਭਾਗ ਨੂੰ ਕਿਹਾ ਜਾਂਦਾ ਹੈ । ਇਸ ਪ੍ਰਕਾਰ ਘਰ ਵਿੱਚ ਕੋਈ ਵੀ ਬਾਹਰੋਂ ਆਉਣ ਵਾਲ਼ੇ ਲਈ ਸਭ ਤੋਂ ਪਹਿਲਾਂ ਬਰਾਂਡੇ ਵਿੱਚ ਦਾਖ਼ਲ ਹੋਣਾ ਪੈਂਦਾ ਹੈ । ਇਸ ਨੂੰ **ਵਰਾਂਡਾ** ਵੀ ਕਿਹਾ ਜਾਂਦਾ ਹੈ । ਪੁਰਤਗਾਲੀ ਭਾਸ਼ਾ ਦਾ ਇੱਕ ਸ਼ਬਦ **'VARANDA'** ਹੈ ਜਿਸਦਾ ਅਰਥ **'ਬਾਲਕੋਨੀ'** ਹੁੰਦਾ ਹੈ । ਬਾਲਕੋਨੀ ਵੀ ਘਰ ਦੀ ਦੂਜੀ ਮੰਜ਼ਿਲ ਵਾਲੇ ਕਮਰਿਆਂ ਅੱਗੇ ਬਰਾਂਡੇ ਵਾਂਗ ਛੱਤੇ ਹੋਏ ਭਾਗ ਨੂੰ ਕਹਿੰਦੇ ਹਨ ।ਅੰਗਰੇਜ਼ੀ ਭਾਸ਼ਾ ਦਾ ਸ਼ਬਦ VERANDHA ਦਾ ਵੀ ਇਹੀ ਅਰਥ ਹੈ । ਇਸ ਪ੍ਰਕਾਰ ਇਹ ਸ਼ਬਦ ਮੂਲ ਰੂਪ ਵਿੱਚ ਇੱਕ ਹੀ ਹੈ, ਜਿਸਦੇ ਇਲਾਕਾਈ ਪੱਧਰ 'ਤੇ ਉਚਾਰਨ ਦੇ ਕਈ ਤਦਭਵ ਰੂਪ ਪ੍ਰਚਲਿਤ ਹਨ ।



ਇਸ ਤਸਵੀਰ ਵਿੱਚ ਇੱਕ ਘਰ ਦੇ ਅੱਗੇ ਬਰਾਂਡਾ ਨਜ਼ਰ ਆ ਰਿਹਾ ਹੈ ।

ਬਰਾਂਡੇ ਦੀ ਵਰਤੋਂ ਕਈ ਲੋੜਾਂ ਦੀ ਪੂਰਤੀ ਲਈ ਕੀਤੀ ਜਾਂਦੀ ਹੈ । ਬਾਰਸ਼, ਧੁੱਪ, ਹਨ੍ਹੇਰੀ ਆਦਿ ਤੋਂ ਬਰਾਂਡਾ ਘਰ ਦੇ ਕਮਰਿਆਂ ਨੂੰ ਸੁਰੱਖਿਅਤ ਰੱਖਦਾ ਹੈ ਅਤੇ ਅਸੀਂ ਬਾਹਰੋਂ ਆਏ ਕਿਸੇ ਵਿਅਕਤੀ ਨੂੰ ਆਮ ਤੌਰ 'ਤੇ ਬਰਾਂਡੇ ਵਿੱਚ ਬੈਠ ਕੇ ਹੀ ਮਿਲਦੇ ਹਾਂ ।

**ਨੌਵੀਂ** ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਗੁਰਚਰਨ ਸਿੰਘ ਜਸੂਜਾ** ਦੀ ਇਕਾਂਗੀ **'ਗਊਮੁਖਾ ਸ਼ੇਰਮੁਖਾ'** ਵਿੱਚ 'ਬਰਾਂਡਾ' ਸ਼ਬਦ ਦਾ ਜ਼ਿਕਰ ਮਿਲਦਾ ਹੈ ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਬਘਿਆੜੀ

**ਬਘਿਆੜੀ** ਔਰਤਾਂ ਦੇ ਸਿਰ 'ਤੇ ਪਹਿਨਣ ਵਾਲ਼ਾ ਇੱਕ ਗਹਿਣਾ ਹੈ। ਇਹ ਸੋਨੇ ਜਾਂ ਚਾਂਦੀ ਦਾ ਬਣਿਆ ਹੁੰਦਾ ਹੈ। ਇਸਤਰੀਆਂ ਦਾ ਇਹ ਗਹਿਣਾ ਸਿਰ ਦੇ ਕੇਸਾਂ ਵਿੱਚ ਗੁੰਦਿਆਂ ਜਾਣ ਵਾਲ਼ਾ ਕੰਘੀ ਵਰਗੀ ਚੂੰਢੀ ਜਿਹਾ ਹੁੰਦਾ ਹੈ। ਬਘਿਆੜੀ ਗਹਿਣਾ ਪਰਾਂਦੇ ਦੇ ਮੁੱਢ ਵਿੱਚ ਸਿਰ ਦੇ ਕੇਸਾਂ ਵਿੱਚ ਸਜਾਇਆ ਜਾਂਦਾ ਹੈ। ਕਈ ਮੁਟਿਆਰਾਂ ਇਸਨੂੰ ਜੂੜੇ ਵਿੱਚ ਵੀ ਲਗਾਉਂਦੀਆਂ ਹਨ। ਸੋਨੇ ਜਾਂ ਚਾਂਦੀ ਦੀਆਂ ਚਾਰ ਪੱਤੀਆਂ ਨੂੰ ਕੁੰਡੇ ਬਣਾ ਕੇ ਜੋੜਿਆ ਜਾਂਦਾ ਹੈ । ਇਹਨਾਂ ਪੱਤੀਆਂ ਦੇ ਉਪਰਲੇ ਅਤੇ ਹੇਠਲੇ ਸਿਰਿਆਂ 'ਤੇ ਕੁੰਡੇ ਲਗਾਏ ਜਾਂਦੇ ਹਨ। ਸਜਾਵਟ ਲਈ ਹੇਠਲੇ ਕੁੰਡੇ ਵਿੱਚੋਂ ਨਲਕੀਆਂ ਲਗਾ ਕੇ ਮੋਤੀ ਲਟਕਾਏ ਜਾਂਦੇ ਹਨ।



ਵੱਖ -ਵੱਖ ਖਿੱਤਿਆਂ ਵਿੱਚ ਬਘਿਆੜੀ ਦੀ ਬਣਤਰ ਵਿੱਚ ਥੋੜ੍ਹਾ ਬਹੁਤਾ ਫ਼ਰਕ ਵੇਖਣ ਨੂੰ ਮਿਲਦਾ ਹੈ ਪਰ ਮੂਲ ਰੂਪ ਵਿੱਚ ਇਸ ਦੀ ਵਰਤੋਂ ਸਿਰ ਦੇ ਕੇਸਾਂ ਵਿੱਚ ਕਸਾ ਪੈਦਾ ਕਰਨ ਲਈ ਕੀਤੀ ਜਾਂਦੀ ਹੈ । ਆਧੁਨਿਕ ਦੌਰ ਵਿੱਚ ਪਲਾਸਟਿਕ ਦੀ ਬਘਿਆੜੀ ਦਾ ਪ੍ਰਯੋਗ ਕੀਤਾ ਜਾਂਦਾ ਹੈ। ਬਾਰ੍ਹਵੀਂ ਜਮਾਤ ਦੇ ਪਾਠਕ੍ਰਮ ਵਿੱਚ ਸ਼ਾਮਲ ਪ੍ਰੋ. ਕਿਰਪਾਲ ਕਜ਼ਾਕ ਦੇ ਲਿਖੇ ਲੇਖ 'ਪੰਜਾਬ ਦੇ ਲੋਕ - ਕਿੱਤੇ ਅਤੇ ਲੋਕ ਕਲਾਵਾਂ' ਵਿੱਚ ਬਘਿਆੜੀ ਗਹਿਣੇ ਦਾ ਜ਼ਿਕਰ ਕੀਤਾ ਗਿਆ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਬਾਸੜੀਆ

**ਬਾਸੜੀਆ** ਪੰਜਾਬ ਇਕ ਮਨਾਇਆ ਜਾਂਦਾ ਇਕ ਲੋਕ-ਤਿਉਹਾਰ ਹੈ। ਇਹ ਤਿਉਹਾਰ ਫੱਗਣ ਅਤੇ ਚੇਤ ਮਹੀਨੇ ਦੇ ਹਨ੍ਹੇਰੇ ਪੱਖ ਦੇ ਪਹਿਲੇ ਮੰਗਲਵਾਰ ਵਾਲੇ ਦਿਨ ਮਾਨਇਆ ਜਾਂਦਾ ਹੈ। ਇਸ ਤਿਉਹਾਰ ਨੂੰ ਕਈ ਇਲਾਕਿਆਂ ਵਿੱਚ **ਬਹਿੜੀਆ** ਵੀ ਕਿਹਾ ਜਾਂਦਾ ਹੈ।

ਇਸ ਤਿਉਹਾਰ ਵਿੱਚ ਸੀਤਲਾ ਮਾਤਾ ਦੀ ਪੂਜਾ ਕੀਤੀ ਜਾਂਦੀ ਹੈ। ਅਜਿਹਾ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਬੱਚਿਆਂ ਨੂੰ ਚੇਚਕ/ਮਾਤਾ ਦੀ ਬਿਮਾਰੀ ਸੀਤਲਾ ਦੇਵੀ ਦੇ ਪ੍ਰਕੋਪ ਕਾਰਨ ਹੁੰਦੀ ਹੈ। ਸੋ ਬੱਚਿਆਂ ਦੀ ਤੰਦਰੁਸਤੀ ਲਈ ਸੀਤਲਾ ਮਾਤਾ ਨੂੰ ਪਤਿਆਉਣ ਲਈ ਬਾਸੜੀਏ ਦਾ ਤਿਉਹਾਰ ਮਨਾਇਆ ਜਾਂਦਾ ਹੈ।



ਉਕਤ ਤਸਵੀਰ ਵਿੱਚ ਬਾਸੜੀਆ ਪੂਜਦੀ ਇੱਕ ਔਰਤ ਤੇ ਬੱਚੀ ਨਜ਼ਰ ਆ ਰਹੀਆਂ ਹਨ।

ਇਸ ਤਿਉਹਾਰ ਤੋਂ ਇੱਕ ਦਿਨ ਪਹਿਲਾਂ ਸੋਮਵਾਰ ਦੀ ਸ਼ਾਮ ਨੂੰ ਗੁਲਗਲੇ, ਮੱਠੀਆਂ, ਮਿੱਠੀਆਂ ਰੋਟੀਆਂ, ਕੜਾਹ, ਮਿੱਠੇ ਚੌਲ ਆਦਿ ਬਣਾਏ ਜਾਂਦੇ ਹਨ। ਅਗਲੀ ਸਵੇਰ ਸੀਤਲਾ ਮਾਤਾ ਦੀ ਪੂਜਾ ਕਰਨ ਉਪਰੰਤ ਖਾਧੇ ਜਾਂਦੇ ਹਨ। ਅਸਲ ਵਿੱਚ ਬਾਸੜੀਆ ਰੁੱਤਾਂ ਦੇ ਬਦਲ ਜਾਣ ਨਾਲ ਵੀ ਸਬੰਧਤ ਹੈ।

**ਬਾਰ੍ਹਵੀਂ** ਜਮਾਤ ਦੇ **ਪੰਜਾਬੀ ਲਾਜ਼ਮੀ** ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਸ.ਸ. ਵਣਜਾਰਾ ਬੇਦੀ** ਦੁਆਰਾ ਲਿਖੇ ਲੇਖ **'ਪੰਜਾਬ ਦੇ ਮੇਲੇ ਤੇ ਤਿਉਹਾਰ'** ਵਿੱਚ **ਬਾਸੜੀਆ** ਜਾਂ **ਬਹਿੜੀਆ** ਤਿਉਹਾਰ ਦਾ ਜ਼ਿਕਰ ਆਉਂਦਾ ਹੈ।

# ਅੱਜ ਦਾ ਸ਼ਬਦ

## ਬਾਗ਼

**ਬਾਗ਼** ਮੂਲ ਰੂਪ ਵਿੱਚ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। ਫ਼ਾਰਸੀ ਵਿੱਚ ਬਾਗ਼ ਦਾ ਮੂਲ ਅਰਥ ਹੈ- **ਖ਼ੁਸ਼ੀ ਦੀ ਥਾਂ**। ਪੰਜਾਬੀ ਸੱਭਿਆਚਾਰ ਵਿੱਚ ਬਾਗ਼, ਫੁਲਕਾਰੀ ਦੀ ਇਕ ਕਿਸਮ ਮੰਨੀ ਜਾਂਦੀ ਹੈ। ਰੰਗਾਈ ਕੀਤੇ ਖੱਦਰ ਦੇ ਕੱਪੜੇ ਉੱਤੇ ਚੌਰਸ, ਤਿਕੋਣੇ, ਛੇ ਕਲੀਏ, ਅੱਠ ਕਲੀਏ ਜਾਂ ਚੌਪੜ ਦੇ ਖ਼ਾਨਿਆਂ ਵਾਲ਼ੇ ਨਮੂਨਿਆਂ ਨੂੰ ਇਸ ਤਰ੍ਹਾਂ ਵਿਉਂਤ ਕੇ ਰੰਗ-ਬਰੰਗੇ ਧਾਗਿਆਂ ਨਾਲ ਕਢਾਈ ਕੀਤੀ ਜਾਂਦੀ ਸੀ ਕਿ ਕੱਪੜੇ ਦੀ ਕਢਾਈ ਤੋਂ ਬਿਨਾਂ ਕੋਈ ਖ਼ਾਲੀ ਥਾਂ ਨਹੀਂ ਸੀ ਦਿਸਦੀ। ਬਾਗ਼ ਫੁਲਕਾਰੀ ਦੀ ਕਢਾਈ ਦਾ ਹੁਨਰ ਲੋਕ-ਕਲਾ ਦੀ ਸਿਖ਼ਰ ਮੰਨਿਆ ਜਾਂਦਾ ਹੈ।



ਇਸ ਤੋਂ ਇਲਾਵਾ ਬਾਗ਼ ਸ਼ਬਦ ਦਾ ਦੂਸਰਾ ਅਰਥ ਹੈ - ਫੁੱਲਵਾੜੀ। ਫੁੱਲਵਾੜੀ ਸ਼ਬਦ ਦੋ ਸ਼ਬਦਾਂ ਫੁੱਲ ਅਤੇ ਵਾੜੀ ਦੇ ਸੁਮੇਲ ਤੋਂ ਬਣਿਆ ਹੈ ਜਿਸ ਦਾ ਭਾਵ ਹੈ - ਫੁੱਲਾਂ ਦੀ ਵਾੜੀ । ਜਿਸ ਜਗ੍ਹਾ ਫੁੱਲਾਂ ਵਾਲ਼ੇ ਬਹੁਤ ਸਾਰੇ ਵੇਲ-ਬੂਟੇ ਹੋਣ ਉਸ ਜਗ੍ਹਾ ਨੂੰ ਬਾਗ ਕਿਹਾ ਜਾਂਦਾ ਹੈ। ਹਿੰਦੀ ਵਿੱਚ ਇਸ ਲਈ ਚਮਨ ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ।

**ਬਾਰ੍ਹਵੀਂ ਸ਼੍ਰੇਣੀ** ਦੀ ਲਾਜ਼ਮੀ ਪੰਜਾਬੀ ਪਾਠ ਪੁਸਤਕ ਵਿੱਚ **ਕਿਰਪਾਲ ਕਜ਼ਾਕ** ਜੀ ਦੁਆਰਾ ਲਿਖੇ ਲੇਖ '**ਪੰਜਾਬ ਦੇ ਲੋਕ-ਕਿੱਤੇ ਅਤੇ ਲੋਕ-ਕਲਾਵਾਂ**' ਵਿੱਚ **ਬਾਗ਼ ਫੁਲਕਾਰੀ** ਦਾ ਜ਼ਿਕਰ ਕੀਤਾ ਗਿਆ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਬਾਰਾਮਾਹਾ

ਬਾਰਾਮਾਹ ਲੋਕ ਕਾਵਿ ਦੀ ਇੱਕ ਕਿਸਮ ਹੈ, ਜਿਸ ਦੇ ਸ਼ਾਬਦਿਕ ਅਰਥ ਹਨ ਸਾਲ ਦੇ ਬਾਰਾਂ ਮਹੀਨੇ। ਬਾਰਾਮਾਹਾ ਵਿੱਚ ਸਾਲ ਦੇ ਬਾਰਾਂ ਮਹੀਨਿਆਂ ਨੂੰ ਕ੍ਰਮਵਾਰ ਲਿਆ ਜਾਂਦਾ ਹੈ। ਇਹ **ਲੋਕ**–ਕਾਵਿ ਲਿਖਣ ਦੀ ਰੀਤ ਬਹੁਤ ਪੁਰਾਣੀ ਹੈ। ਬਾਰਾਮਾਹਾ ਨੂੰ ਪਹਿਲਾਂ 'ਖਟ ਰਿਤੂ ਵਰਨਣ' ਕਿਹਾ ਜਾਂਦਾ ਸੀ। ਇਸ ਵਿੱਚ ਛੇ ਰੁੱਤਾਂ- ਬਸੰਤ (ਚੇਤ-ਵਿਸਾਖ), ਗ੍ਰੀਸ਼ਮ (ਜੇਠ-ਹਾੜ), ਵਰਖਾ (ਸਾਉਣ-ਭਾਦੋਂ), ਸਰਦ (ਅੱਸੂ-ਕੱਤਕ), ਹੇਮੰਤ (ਮੱਘਰ-ਪੋਹ) ਅਤੇ ਸ਼ਿਸ਼ਰ (ਮਾਘ-ਫੱਗਣ) ਅਨੁਸਾਰ ਮਨੁੱਖੀ ਜੀਵਨ ਦੇ ਦੁੱਖਾਂ-ਸੁੱਖਾਂ ਨੂੰ ਗਾਇਆ ਜਾਂਦਾ ਹੈ। ਫਿਰ ਇਹ ਗਾਇਨ ਹਰ ਮਹਿਨੇ ਗਾਇਆ ਜਾਣ ਲੱਗਾ। ਸਾਲ ਦੇ ਬਾਰਾਂ ਮਹੀਨਿਆਂ ਅਨੁਸਾਰ ਗਾਈ ਜਾਣ ਵੀ ਕਵਿਤਾ ਨੂੰ ਬਾਰਾਮਾਹਾ ਕਿਹਾ ਜਾਣ ਲੱਗਾ।




ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦੋ ਬਾਰਾਮਾਹਾ ਅਤੇ ਰੁਤਿ ਦਰਜ ਹਨ। ਪਹਿਲਾ ਬਾਰਾਮਾਹਾ ਰਾਗ ਤੁਖਾਰੀ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਅਤੇ ਮਾਝ ਰਾਗ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਰਚਿਤ ਹੈ।

ਪੰਜਾਬੀ ਬਾਰਾਮਾਹੇ ਪ੍ਰੇਮ, ਬਿਰਹਾ ਆਦਿ ਨੂੰ ਚਿਤਰਨ, ਉਪਦੇਸ਼, ਨੀਤੀ ਅਤੇ ਕਿਸੇ ਪ੍ਰਸੰਗ ਨੂੰ ਪ੍ਰਗਟਾਉਣ ਲਈ ਲਿਖੇ ਜਾਂਦੇ ਹਨ। ਸੂਫ਼ੀਆਂ ਵਿੱਚ ਸਭ ਤੋਂ ਪਹਿਲਾਂ ਬਾਰਾਮਾਹਾ ਹੈਦਰ ਅਲੀ ਦਾ ਲਿਖਿਆ ਹੋਇਆ ਹੈ।

ਇਹ ਦਵੱਈਆ, ਛੰਦ, ਡਿਉਢਾਂ, ਬੈਂਤਾਂ ਵਿੱਚ ਵੀ ਹੋ ਸਕਦਾ ਹੈ। ਇਸ ਲਈ ਕਿਸੇ ਖ਼ਾਸ ਛੰਦ ਦਾ ਬੰਧਨ ਜ਼ਰੂਰੀ ਨਹੀਂ।

ਪੜ੍ਹੋ ਪੰਜਾਬ                                                    ਪੜ੍ਹਾਓ ਪੰਜਾਬ

ਲੜੀ ਨੰ : 234

# ਅੱਜ ਦਾ ਸ਼ਬਦ

## ਬਿਆਨਾ

**ਬਿਆਨਾ,** ਸ਼ਬਦ ਦੋ ਸਬਦਾਂ **ਬੈਅ** ਅਤੇ **ਆਨਾ** ਦੇ ਮੇਲ ਤੋਂ ਬਣਿਆ ਹੈ। ਅਰਬੀ ਭਾਸ਼ਾ ਦੇ ਸ਼ਬਦ **'ਬੈਅ'** ਦਾ ਅਰਥ ਹੈ- **ਵੇਚ ਜਾਂ ਵਿਕਰੀ। ਫ਼ਾਰਸੀ** ਭਾਸ਼ਾ ਦੇ ਸ਼ਬਦ **ਆਨਾ** ਦਾ ਅਰਥ ਹੈ- **ਰਕਮ**। ਇਸ ਤਰ੍ਹਾਂ ਬਿਆਨਾ ਦਾ ਅਰਥ ਹੈ- **ਉਹ ਨਕਦੀ ਜਿਹੜੀ ਕਿਸੇ ਚੀਜ਼ ਦਾ ਮੁੱਲ ਤਹਿ ਹੋ ਜਾਣ ਪਿੱਛੋਂ ਅਸਲ ਕੀਮਤ ਅਦਾ ਕਰਨ ਤੋਂ ਪਹਿਲਾਂ ਵੇਚਣ ਵਾਲ਼ੇ ਨੂੰ ਦਿੱਤੀ ਜਾਵੇ।** ਬਿਆਨਾ ਇੱਕ ਤਰ੍ਹਾਂ ਦੀ **ਸਾਈ ਜਾਂ ਪੇਸ਼ਗੀ** ਰਕਮ ਹੁੰਦੀ ਹੈ। ਇਹ ਰਕਮ ਇਸ ਲਈ ਦਿੱਤੀ ਜਾਂਦੀ ਹੈ ਕਿ ਬੈਅ ਦਾ ਪੱਕਾ ਇਕਰਾਰ ਹੋ ਗਿਆ। ਇਹ ਰਕਮ ਅਸਲ ਰਕਮ ਅਦਾ ਕਰਨ ਤੋਂ ਬਾਅਦ ਵਾਪਸ ਕਰ ਦਿੱਤੀ ਜਾਂਦੀ ਹੈ ਜਾਂ ਅਸਲ ਰਕਮ ਵਿੱਚੋਂ ਕੱਟ ਲਈ ਜਾਂਦੀ ਹੈ।



**ਆਨਾ** ਸ਼ਬਦਾਂਸ਼ ਅਸਲ ਵਿੱਚ **ਫ਼ਾਰਸੀ** ਪਿਛੇਤਰ ਵਜੋਂ ਵਰਤਿਆ ਜਾਂਦਾ ਹੈ; ਜਿਵੇਂ:- ਜੁਰਮ+ਆਨਾ= ਜੁਰਮਾਨਾ, ਹਰਜ+ ਆਨਾ= ਹਰਜਾਨਾ, ਮਿਹਨਤ+ਆਨਾ= ਮਿਹਨਤਾਨਾ ਆਦਿ।

**ਬਿਆਨਾ** ਸ਼ਬਦ ਪੰਜਾਬੀ ਜਨ-ਜੀਵਨ ਵਿੱਚ ਵਰਤਿਆ ਜਾਣ ਵਾਲ਼ਾ ਆਮ ਸ਼ਬਦ ਹੈ। **ਛੇਵੀਂ ਤੋਂ ਬਾਰ੍ਹਵੀਂ ਜਮਾਤ** ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਵੱਖ-ਵੱਖ ਥਾਵਾਂ 'ਤੇ **ਬਿਆਨਾ** ਸ਼ਬਦ ਦਾ ਜ਼ਿਕਰ ਕੀਤਾ ਗਿਆ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਮਿਤੀ : 14.08.2019 ਲੜੀ ਨੰ : 18

# ਅੱਜ ਦਾ ਸ਼ਬਦ

## ਬਿਨਫ਼ਸ਼ਾ

**(ਉਚਾਰਨ : ਬਿ+ਨਫ਼ਸ਼ਾ)**

ਬਿਨਫ਼ਸ਼ਾ ਜਾਂ ਬਨਫ਼ਸ਼ਾ ਦਾ ਫੁੱਲ ਯੂਰਪ, ਉੱਤਰੀ ਅਮਰੀਕਾ, ਆਸਟ੍ਰੇਲੀਆ ਅਤੇ ਏਸ਼ੀਆ ਮਹਾਂਦੀਪਾਂ ਵਿੱਚ ਪਾਇਆ ਜਾਂਦਾ ਹੈ। ਭਾਰਤ ਦੇ ਪੱਛਮੀ ਹਿਮਾਲਿਆ ਅਤੇ ਕਸ਼ਮੀਰ ਵਿੱਚ ਇਹ ਫੁੱਲ ਮਿਲਦਾ ਹੈ। ਇਸ ਤੋਂ ਬਿਨਾਂ ਇਹ ਫੁੱਲ ਭਾਰਤ ਦੇ ਉੱਤਰ ਪ੍ਰਦੇਸ਼,ਪੱਛਮੀ ਬੰਗਾਲ ਅਤੇ ਗੁਜਰਾਤ ਆਦਿ ਦੇ ਖੇਤਰਾਂ ਵਿੱਚ ਵੀ ਮਿਲਦਾ ਹੈ। ਇਸ ਫੁੱਲ ਦਾ ਵਿਗਿਆਨਿਕ ਨਾਮ Viola Odorata ਹੈ। ਭਾਰਤ ਵਿੱਚ ਇਸ ਫੁੱਲ ਨੂੰ ਬਨਕਸ਼ਾ ਜਾਂ ਬਨਕਸ਼ਾਂ ਵੀ ਕਿਹਾ ਜਾਂਦਾ ਹੈ। ਇਹ ਪਹਾੜੀ ਇਲਾਕਿਆਂ ਵਿੱਚ ਨੀਵੀਆਂ ਥਾਵਾਂ 'ਤੇ ਉੱਗਣ ਵਾਲਾ ਬੈਂਗਣੀ ਰੰਗ ਦਾ ਗੁਣਕਾਰੀ ਅਤੇ ਸੁਗੰਧ ਭਰਪੂਰ ਫੁੱਲ ਹੈ।



ਬਿਨਫ਼ਸ਼ਾ ਦਾ ਫੁੱਲ ਨੀਵੀਆਂ ਥਾਵਾਂ 'ਤੇ ਉੱਗਣ ਕਰਕੇ ਲੁਕਿਆ ਰਹਿੰਦਾ ਹੈ ਪਰ ਆਪਣੀ ਸੁਗੰਧ ਅਤੇ ਗੁਣਾਂ ਕਰਕੇ ਇਸਦੀ ਹੋਂਦ ਲੁਕੀ ਨਹੀਂ ਰਹਿੰਦੀ। ਆਪਣੇ ਅਮੁੱਲ ਗੁਣਾਂ ਕਰਕੇ ਬਿਨਫ਼ਸ਼ਾ/ਬਨਫ਼ਸ਼ਾ ਦੇ ਫੁੱਲ ਦੀ ਵਰਤੋਂ ਜ਼ੇਜ਼ਿਸ਼, ਗਠੀਆ, ਸਿਰ ਦਰਦ, ਚਮੜੀ ਦੇ ਰੋਗ ( ਫਿਨਸੀਆਂ, ਛਾਲੇ ਅਤੇ ਐਲਰਜੀ ਆਦਿ ) ਦੇ ਇਲਾਜ ਲਈ ਕੀਤੀ ਜਾਂਦੀ ਹੈ। ਇਸ ਦੇ ਪੱਤਿਆਂ ਨੂੰ ਸਲਾਦ ਦੇ ਤੌਰ 'ਤੇ ਵੀ ਇਸਤੇਮਾਲ ਕੀਤਾ ਜਾ ਸਕਦਾ ਹੈ।

ਨੌਵੀਂ ਜਮਾਤ ਦੇ ਪਾਠਕ੍ਰਮ ਵਿੱਚ ਸ਼ਾਮਿਲ ਭਾਈ ਵੀਰ ਸਿੰਘ ਦੀ ਕਵਿਤਾ 'ਬਿਨਫ਼ਸ਼ਾ ਦਾ ਫੁੱਲ' ਇਸੇ ਫੁੱਲ ਨੂੰ ਅਧਾਰ ਬਣਾ ਕੇ ਹੀ ਲਿਖੀ ਗਈ ਹੈ –

ਮੇਰੀ ਛਿਪੀ ਰਹੇ ਗੁਲਜ਼ਾਰ, ਮੈਂ ਨੀਵਾਂ ਉਗਿਆ,
ਕੋਈ ਲੱਗੇ ਨਾ ਨਜ਼ਰ ਟਪਾਰ, ਮੈਂ ਪਰਬਤ ਲੁੱਕਿਆ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਮਿਤੀ : 10.09.2019 ਲੜੀ ਨੰ : 31

# ਅੱਜ ਦਾ ਸ਼ਬਦ

## ਬੁਘਦੂ

ਬੁਘਦੂ ਇੱਕ ਪਰੰਪਰਾਗਤ ਲੋਕ-ਸਾਜ਼ ਦਾ ਨਾਮ ਹੈ। ਇਲਾਕਾਈ ਵਖਰੇਵੇਂ ਕਾਰਨ ਇਸਨੂੰ ਕਈ ਥਾਈਂ ਬੁਗਦੂ, ਬੁਘਦੂ, ਬੁਘਚੂ ਜਾਂ ਬੁਗਚੂ ਵੀ ਕਹਿ ਲਿਆ ਜਾਂਦਾ ਹੈ। ਇਸ ਸਾਜ਼ ਦੀ ਵਰਤੋਂ ਲੋਕ-ਸੰਗੀਤ ਅਤੇ ਲੋਕ-ਨਾਚਾਂ ਵਿੱਚ ਕੀਤੀ ਜਾਂਦੀ ਹੈ। ਮਲਵਈ ਗਿੱਧੇ, ਜਿਸਨੂੰ ਮਰਦਾਂ ਦਾ ਗਿੱਧਾ ਜਾਂ ਚੋਬਰਾਂ ਦਾ ਗਿੱਧਾ ਵੀ ਕਿਹਾ ਜਾਂਦਾ ਹੈ, ਵਿੱਚ ਇਸ ਸਾਜ਼ ਦੀ ਵਰਤੋਂ ਬਹੁਤ ਹੁੰਦੀ ਹੈ। ਇਸ ਤੋਂ ਇਲਾਵਾ ਭੰਗੜੇ ਵਿੱਚ ਵੀ ਇਸ ਸਾਜ਼ ਦੀ ਵਰਤੋਂ ਕੀਤੀ ਜਾਂਦੀ ਹੈ।



ਇਸ ਸਾਜ਼ ਦੀ ਆਕ੍ਰਿਤੀ ਭਾਰਤੀ ਲੋਕ-ਸੰਗੀਤ ਵਿੱਚ ਵਰਤੇ ਜਾਂਦੇ ਸਾਜ਼ ਡਮਰੂ ਨਾਲ ਮੇਲ ਖਾਂਦੀ ਹੈ। ਇਸ ਦੇ ਖੁੱਲ੍ਹੇ ਵੱਡੇ ਸਿਰੇ ਉਪਰ ਚਮੜੇ ਦਾ ਪੱਤਰ ਲੱਗਾ ਹੁੰਦਾ ਹੈ ਅਤੇ ਇਸ ਦੇ ਵਿਚਕਾਰਲੇ ਹਿੱਸੇ ਵਿੱਚ ਤਾਰ ਜਾਂ ਡੋਰ ਨੂੰ ਮੜ੍ਹ ਕੇ ਖਾਲੀ ਹਿੱਸੇ ਵੱਲ ਤਾਰ ਜਾਂ ਡੋਰ ਨੂੰ ਲੱਕੜ ਦੀ ਕਿੱਲੀ ਨਾਲ ਬੰਨ੍ਹਿਆ ਜਾਂਦਾ ਹੈ। ਇਸ ਸਾਜ਼ ਨੂੰ ਵਜਾਉਣ ਲਈ ਬਾਂਹ ਦੀ ਬਗਲ ਵਿੱਚ ਘੁੱਟ ਲਿਆ ਜਾਂਦਾ ਹੈ ਅਤੇ ਤਾਰ ਦੇ ਦੂਜੇ ਸਿਰੇ ਨੂੰ ਉਸ ਪਾਸੇ ਵਾਲੇ ਹੱਥ ਨਾਲ ਮਾਮੂਲੀ ਜਿਹੀ ਖਿੱਚ ਨਾਲ ਫੜਿਆ ਜਾਂਦਾ ਹੈ। ਦੂਜੇ ਹੱਥ ਦੀਆਂ ਉਂਗਲੀਆਂ, ਲੱਕੜ ਜਾਂ ਪਲਾਸਟਿਕ ਦੀ ਬਣੀ ਕਿੱਲੀ (ਸਟਰਾਈਕਰ) ਨਾਲ ਖਿੱਚੀ ਤਾਰ ਨੂੰ ਵਾਰ-ਵਾਰ ਛੂਹਣ ਨਾਲ ਸੰਗੀਤਕ ਧੁਨ ਪੈਦਾ ਹੁੰਦੀ ਹੈ। ਡੋਰ ਜਾਂ ਤਾਰ ਨੂੰ ਕੱਸਣ ਜਾਂ ਢਿੱਲਾ ਛੱਡਣ ਨਾਲ ਇਹ ਧੁਨ ਉੱਚੀ ਜਾਂ ਨੀਵੀਂ ਹੁੰਦੀ ਹੈ, ਜਿਸ ਨਾਲ ਗਾਉਣ ਵਾਲਾ ਜਾਂ ਨੱਚਣ ਵਾਲਾ ਆਪਮੁਹਾਰੇ ਤਿਆਰ ਹੋ ਜਾਂਦਾ ਹੈ।

ਬਾਰ੍ਹਵੀਂ ਜਮਾਤ ਦੀ ਪੰਜਾਬੀ ਲਾਜ਼ਮੀ ਦੀ ਪਾਠ-ਪੁਸਤਕ ਵਿੱਚ ਸ਼ਾਮਲ ਲੇਖ '**ਪੰਜਾਬ ਦੇ ਲੋਕ-ਨਾਚ**' ਵਿੱਚ ਬੁਘਦੂ ਸ਼ਬਦ ਦਾ ਜ਼ਿਕਰ ਕੀਤਾ ਗਿਆ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਬੁਘਤੀਆਂ

**ਬੁਘਤੀਆਂ**, ਬੁਘਤੀ ਦਾ ਬਹੁ-ਵਚਨ ਰੂਪ ਹੈ। ਇਸ ਨੂੰ **ਬੁਗਤੀ** ਵੀ ਕਿਹਾ ਜਾਂਦਾ ਹੈ। ਬੁਘਤੀ ਜਾਂ ਬੁਗਤੀ ਸ਼ਬਦ **ਫ਼ਾਰਸੀ** ਦੇ ਸ਼ਬਦ **ਬੁਤਕੀ** ਤੋਂ ਬਣਿਆ ਹੈ। ਬੁਤਕੀ ਸ਼ਬਦ **ਬੁਤ (ਮੂਰਤੀ )** ਅਤੇ **ਕ (ਛੋਟੀ)** ਦੇ ਸੁਮੇਲ ਤੋਂ ਬਣਿਆ ਹੈ, ਜਿਸ ਦਾ ਅਰਥ ਹੈ- **ਛੋਟੀ ਮੂਰਤੀ ਨਾਲ਼ ਸੰਬੰਧਿਤ**। ਸੋਨੇ ਦੀ ਅਜਿਹੀ ਅਸ਼ਰਫ਼ੀ ਜਾਂ ਸਿੱਕਾ, ਜਿਸ ਉੱਪਰ ਬਾਦਸ਼ਾਹ ਜਾਂ ਮਹਾਰਾਜੇ ਦੀ ਛੋਟੀ ਮੂਰਤੀ ਉਕਰੀ ਹੋਵੇ, ਉਸਨੂੰ ਬੁਘਤੀ ਜਾਂ ਬੁਗਤੀ ਕਿਹਾ ਜਾਂਦਾ ਸੀ ।



ਜਦ ਇਹਨਾਂ ਸੋਨੇ ਦੇ ਸਿੱਕਿਆਂ ਦਾ ਪ੍ਰਚਲਣ ਸਮਾਪਤ ਹੋ ਗਿਆ ਤਾਂ ਅਜਿਹੇ ਸੋਨੇ ਦੇ ਗੋਲ਼ ਸਿੱਕਿਆਂ ਜਾਂ ਸੋਨੇ ਦੇ ਟਿੱਕਿਆਂ ਤੋਂ ਔਰਤਾਂ ਲਈ ਗਰਦਨ ਦਾ ਗਹਿਣਾ ਤਿਆਰ ਕੀਤਾ ਜਾਣ ਲੱਗਾ। ਗੋਲ਼ਾਕਾਰ ਸੋਨੇ ਦੇ ਸਿੱਕਿਆਂ ਨੂੰ ਕੁੰਡੇ ਲਗਾ ਕੇ ਕਾਲ਼ੇ ਰੰਗ ਦੇ ਧਾਗੇ ਜਾਂ ਕਾਲ਼ੇ ਰੰਗ ਦੀ ਡੋਰੀ ਵਿੱਚ ਪਰੋਇਆ ਜਾਂਦਾ ਸੀ। ਡੋਰੀ ਜਾਂ ਧਾਗੇ ਵਿੱਚ ਪਰੋਏ ਸੋਨੇ ਦੇ ਸਿੱਕਿਆਂ ਦੀ ਗਿਣਤੀ ਟਾਂਕ ਵਿੱਚ ਰੱਖੀ ਜਾਂਦੀ ਤਾਂ ਜੋ ਦੋਹਾਂ ਪਾਸੇ ਸੋਨੇ ਦੇ ਸਿੱਕੇ ਬਰਾਬਰ ਆ ਜਾਣ। ਇਸ ਤਰ੍ਹਾਂ ਗਰਦਨ ਦੁਆਲ਼ੇ ਪਹਿਨੇ ਜਾਣ ਵਾਲ਼ੇ ਔਰਤਾਂ ਦੇ ਇਸ ਗਹਿਣੇ ਜਾਂ ਹਾਰ ਨੇ ਬੁਘਤੀਆਂ ਦੇ ਨਾਮ ਨਾਲ਼ ਪੰਜਾਬੀ ਸੱਭਿਆਚਾਰ ਵਿੱਚ ਪ੍ਰਸਿੱਧੀ ਹਾਸਲ ਕੀਤੀ ।

ਬਾਰ੍ਹਵੀਂ ਦੀ ਲਾਜ਼ਮੀ ਪੰਜਾਬੀ ਪਾਠ-ਪੁਸਤਕ ਵਿੱਚ ਸ਼ਾਮਲ ਲੇਖ 'ਪੰਜਾਬ ਦੇ ਲੋਕ-ਕਿੱਤੇ ਅਤੇ ਲੋਕ-ਕਲਾਵਾਂ' ਵਿੱਚ ਗਰਦਨ ਦੇ ਗਹਿਣੇ ਬੁਘਤੀਆਂ ਦਾ ਜ਼ਿਕਰ ਕੀਤਾ ਗਿਆ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ : 201

# ਅੱਜ ਦਾ ਸ਼ਬਦ

## ਬੁਲਬੁਲ

**ਬੁਲਬੁਲ** ਪਰਸ਼ੀਅਨ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਅਰਥ ਹੈ 'ਨਾਈਟਿੰਗਗੇਲ' ਇਸ ਦਾ ਸ਼ਬਦੀ ਅਰਥ ਹੈ- **ਬਹੁਤ ਸੋਹਣਾ ਗਾਉਣ ਵਾਲ਼ਾ**। ਬੁਲਬੁਲ ਆਮ ਕਰਕੇ ਉੱਚੀ-ਉੱਚੀ 'ਰਪ-ਚਿਰਪ', 'ਗੁਲ-ਗੁਲ' ਅਤੇ 'ਵਿਓ-ਵਿਓ' ਦੀ ਅਵਾਜ਼ ਕੱਢਦੀ ਹੈ। ਸਾਰਾ ਸਾਲ ਗਾਉਣ ਵਾਲ਼ੀਆਂ ਬੁਲਬੁਲਾਂ ਨੂੰ '**ਗੁਲਦਮ**' ਜਾਂ '**ਕਾਲ਼ਾ ਪੇਂਜ**' ਵੀ ਆਖਦੇ ਹਨ। ਇਸ ਨੂੰ ਅੰਗਰੇਜ਼ੀ ਵਿੱਚ Red Vented Bulbul ਕਹਿੰਦੇ ਹਨ। ਇਸ ਦਾ ਤਕਨੀਕੀ ਨਾਮ Pycnonotus ਹੈ। ਇਸ ਦੇ ਪਰਿਵਾਰ ਦੀਆਂ ਕੋਈ 130 ਜਾਤੀਆਂ ਹਨ। ਬੁਲਬੁਲ ਆਮ ਤੌਰ 'ਤੇ 1500 ਮੀਟਰ ਦੀ ਉਚਾਈ ਤੋਂ ਘੱਟ ਵਾਲੇ ਇਲਾਕਿਆਂ, ਵਿਰਲੇ, ਜੰਗਲਾਂ, ਕਾਸ਼ਤ ਕੀਤੇ ਖੇਤਾਂ, ਫ਼ਲਾਂ ਦੇ ਬਗ਼ੀਚਿਆਂ ਵਿੱਚ ਰਹਿੰਦੀ ਹੈ। ਬੇਰ, ਫੁੱਲ, ਅੰਜੀਰ, ਕੀੜੇ ਮਕੌੜੇ ਅਤੇ ਸਿਉਂਕ ਦੇ ਭਮੱਕੜ ਇਸ ਦੀ ਮੁੱਖ ਖ਼ੁਰਾਕ ਹਨ।



ਬਹਾਰ ਦੇ ਮੌਸਮ ਵਿੱਚ ਇਸ ਦੇ ਬੋਲ ਮਿੱਠੇ ਅਤੇ ਸੁਰੀਲੇ ਹੋ ਜਾਂਦੇ ਹਨ। ਇਹ ਛੋਟੇ ਰੁੱਖਾਂ, ਵੇਲਾਂ, ਝਾੜੀਆਂ ਵਿੱਚ ਘਾਹ-ਫੂਸ ਨਾਲ਼ ਕੌਲੇ ਵਰਗਾ ਆਲ੍ਹਣਾ ਬਣਾਉਂਦੀ ਹੈ। ਇਸ ਦੇ ਆਂਡੇ ਗੁਲਾਬੀ ਰੰਗ ਦੇ ਹੁੰਦੇ ਹਨ, ਜਿੰਨ੍ਹਾਂ ਉੱਤੇ ਲਾਖੇ ਨਿਸ਼ਾਨ ਹੁੰਦੇ ਹਨ। ਇਹ ਨਿੱਡਰ ਅਤੇ ਲੜਾਕੂ ਪੰਛੀ ਹੈ। ਇਸ ਨੂੰ ਕਈ ਲੋਕ ਰੰਗ-ਤਮਾਸ਼ੇ ਲਈ ਪਾਲਤੂ ਵੀ ਬਣਾ ਲੈਂਦੇ ਹਨ। ਇਹਨਾਂ ਦੀ ਕੁੱਕੜਾਂ ਵਾਂਗ ਲੜਾਈ ਵੀ ਕਰਵਾਉਂਦੇ ਹਨ।

ਪੰਜਾਬੀ ਲੋਕ-ਸਾਹਿਤ ਵਿੱਚ ਬੁਲਬਲ ਦਾ ਜ਼ਿਕਰ ਆਉਂਦਾ ਹੈ। ਬੱਚੇ ਇਸ ਬਾਰੇ ਖ਼ੂਬਸੂਰਤ ਬੁਝਾਰਤ ਵੀ ਪਾਉਂਦੇ ਹਨ :

ਖ਼ੁਰਾਸਾਨੀ ਮਲਕਾ, ਰੰਗ ਦੀ ਕਾਲ਼ੀ,
ਸਿਰ ਤੇ ਤਾਜ,ਮਿੱਠੇ ਗੀਤ ਗਾਉਣ ਵਾਲ਼ੀ....'

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਬੇਸਰ

ਬੇਸਰ ਨੱਕ ਵਿੱਚ ਪਹਿਨਿਆ ਜਾਣ ਵਾਲ਼ਾ ਇਸਤਰੀਆਂ ਦਾ ਗਹਿਣਾ ਹੈ। ਬੇਸਰ ਇਸਤਰੀਆਂ ਦੀ ਖੱਬੀ ਨਾਸ ਦੀ ਪੇਪੜੀ ਵਿੰਨ੍ਹ ਕੇ ਪਹਿਨਿਆ ਜਾਣ ਵਾਲਾ ਜ਼ੰਜੀਰੀ ਰਹਿਤ ਨੱਥ ਦੀ ਸ਼ਕਲ ਵਰਗਾ ਗਹਿਣਾ ਹੈ। ਨੱਕ ਦੀ ਪੇਪੜੀ ਵਿੱਚੋਂ ਲੰਘਾਈ ਸੋਨੇ ਦੀ ਗੋਲਾਕਾਰ ਤਾਰ ਨੂੰ ਬਰੀਕ ਫੁੱਲੀਆਂ ਜਾਂ ਪੱਤੀਆਂ ਨਾਲ਼ ਸਜਾਇਆ ਜਾਂਦਾ ਹੈ। ਇਹ ਕਾਫ਼ੀ ਵਜ਼ਨੀ ਹੁੰਦੀ ਹੈ ,ਜਿਸ ਨੂੰ ਧਨਵਾਨ ਪਰਿਵਾਰਾਂ ਦੀਆਂ ਨਵ-ਵਿਆਹੁਤਾ ਜਾਂ ਸੁਹਾਗਣ ਇਸਤਰੀ ਹੀ ਪਹਿਨਦੀਆਂ ਹਨ।



ਉਕਤ ਤਸਵੀਰ ਵਿਚ ਔਰਤ ਦੇ ਨੱਕ ਵਿੱਚ ਪਹਿਨਿਆ ਗਹਿਣਾ ਬੇਸਰ ਹੈ।

ਪੰਜਾਬੀ ਦੇ ਬਹੁਤ ਸਾਰੇ ਲੋਕ-ਗੀਤਾਂ ਵਿੱਚ ਵੀ **ਬੇਸਰ** ਦਾ ਜ਼ਿਕਰ ਆਉਂਦਾ ਹੈ।

ਸੁੱਤੀ ਪਈ ਦੀ ਭੈਣੇ, ਤੇਰੀ **ਬੇਸਰ** ਹਿੱਲੀ,
ਉੱਠ ਕੇ ਨੱਚ ਨੀ ਅੜੀਏ, ਕੰਤ ਨੇ ਜਿੱਤ ਲਈ ਦਿੱਲੀ।
ਸੁੱਤੀ ਪਈ ਦੀ **ਬੇਸਰ**, ਤੈਨੂੰ ਦੇਵੇ ਸੁਨੇਹੜੇ,
ਕੰਤ ਛੇਤੀ ਘਰ ਆਊ, ਨਾਲ ਸ਼ਗਨਾਂ ਦੇ ਵਿਹੜੇ

**ਬਾਰ੍ਹਵੀਂ ਸ਼੍ਰੇਣੀ** ਦੀ ਲਾਜ਼ਮੀ ਪੰਜਾਬੀ ਪਾਠ ਪੁਸਤਕ ਵਿੱਚ **ਕਿਰਪਾਲ ਕਜ਼ਾਕ** ਜੀ ਦੁਆਰਾ ਲਿਖੇ ਲੇਖ '**ਪੰਜਾਬ ਦੇ ਲੋਕ-ਕਿੱਤੇ ਅਤੇ ਲੋਕ-ਕਲਾਵਾਂ**' ਵਿੱਚ **ਬੇਸਰ** ਗਹਿਣੇ ਬਾਰੇ ਜ਼ਿਕਰ ਕੀਤਾ ਗਿਆ ਹੈ।

# ਅੱਜ ਦਾ ਸ਼ਬਦ

## ਬੇਲਾ

**ਬੇਲਾ** ਮੂਲ ਰੂਪ ਵਿੱਚ ਸੰਸਕ੍ਰਿਤ ਭਾਸ਼ਾ ਦੇ ਸ਼ਬਦ **ਵੇਲਾ** ਦਾ ਪੰਜਾਬੀ ਵਿੱਚ ਤਦਭਵ ਰੂਪ ਹੈ। ਸੰਸਕ੍ਰਿਤ ਭਾਸ਼ਾ ਵਿੱਚ ਵੇਲਾ ਦਾ ਅਰਥ ਹੈ- **ਸੀਮਾ, ਹੱਦ ਜਾਂ ਸਮੁੰਦਰੀ ਤੱਟ।** ਬੇਲਾ ਜਲ ਅਤੇ ਥਲ ਦੇ ਮਿਲਣ ਦੀ ਥਾਂ ਹੁੰਦੀ ਹੈ। ਪੰਜਾਬੀ ਵਿੱਚ ਦਰਿਆ ਦੇ ਉਸ ਕਿਨਾਰੇ ਨੂੰ ਬੇਲਾ ਕਿਹਾ ਜਾਂਦਾ ਹੈ, ਜਿੱਥੇ ਘਾਹ, ਕਾਨੇ ਆਦਿ ਉੱਗੇ ਹੋਣ। ਬੇਲਾ ਦਰਿਆ ਦੇ ਕਿਨਾਰੇ ਇਕ ਛੋਟਾ ਜੰਗਲ ਕਿਹਾ ਜਾ ਸਕਦਾ ਹੈ। ਇਹ ਜਗ੍ਹਾ ਪਸ਼ੂਆਂ ਦੀ ਚਰਾਂਦ ਹੁੰਦੀ ਹੈ। ਬੇਲਾ ਸ਼ਬਦ ਪੰਜਾਬੀ ਦੀ ਲਹਿੰਦੀ ਉਪਭਾਸ਼ਾ ਦਾ ਸ਼ਬਦ ਹੈ।



ਪੰਜਾਬ ਵਿੱਚ ਵਗਦੇ ਦਰਿਆਵਾਂ ਕਰਕੇ ਇੱਥੇ ਬੇਲਿਆਂ ਦੀ ਭਰਮਾਰ ਰਹੀ ਹੈ। ਪੰਜਾਬ ਦੇ ਸਾਰੇ ਦਰਿਆਈ ਇਲਾਕਿਆਂ ਵਿੱਚ ਬਹੁਤ ਸਾਰੇ ਬੇਲੇ ਦੇਖੇ ਜਾ ਸਕਦੇ ਹਨ। ਇਹਨਾਂ ਬੇਲਿਆਂ ਵਿੱਚ ਲੋਕ ਆਪਣੇ ਪਸ਼ੂ-ਡੰਗਰ ਚਾਰਦੇ ਹਨ। ਪੰਜਾਬੀ ਸਾਹਿਤ ਦੀ ਲਗਪਗ ਹਰੇਕ ਵਿਧਾ ਵਿੱਚ ਪੰਜਾਬ ਦੇ ਜੰਗਲਾਂ-ਬੇਲਿਆਂ ਦਾ ਜ਼ਿਕਰ ਹੁੰਦਾ ਰਿਹਾ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਬੇਲਾ ਸ਼ਬਦ ਦਾ ਜ਼ਿਕਰ ਹੋਇਆ ਮਿਲਦਾ ਹੈ। ਉਦਾਹਰਨ ਵੱਜੋਂ **ਬਾਰ੍ਹਵੀਂ** ਜਮਾਤ ਦੇ ਪੰਜਾਬੀ ਲਾਜ਼ਮੀ ਦੇ ਪਾਠਕ੍ਰਮ ਵਿੱਚ ਸ਼ਾਮਲ **ਅੰਮ੍ਰਿਤਾ ਪ੍ਰੀਤਮ** ਦੀ ਕਵਿਤਾ '**ਵਾਰਸ ਸ਼ਾਹ**' ਵਿੱਚ ਬੇਲਾ ਸ਼ਬਦ ਦਾ ਜ਼ਿਕਰ ਦੇਖਿਆ ਜਾ ਸਕਦਾ ਹੈ-

ਵੇ ਦਰਦਮੰਦਾਂ ਦਿਆਂ ਦਰਦੀਆ, ਉੱਠ ਤੱਕ ਆਪਣਾ ਪੰਜਾਬ
ਅੱਜ **ਬੇਲੇ** ਲਾਸ਼ਾਂ ਵਿਛੀਆਂ, ਤੇ ਲਹੂ ਭਰੀ ਚੇਨਾਬ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਬੇੜੀ

**ਬੇੜੀ** ਤੋਂ ਭਾਵ ਮਲਾਹ ਦੁਆਰਾ ਚੱਪੂ ਚਲਾ ਕੇ ਸਵਾਰੀਆਂ ਜਾਂ ਭਾਰ ਆਦਿ ਨੂੰ ਨਦੀ ਜਾਂ ਦਰਿਆ ਪਾਰ ਕਰਾਉਣ ਲਈ ਤਿੱਖੀਆਂ ਚੁੰਝਾਂ ਅਤੇ ਵਿੱਚੋਂ ਡੂੰਘ ਰੱਖ ਕੇ ਬਣਾਈ ਗਈ ਕਿਸ਼ਤੀ ਹੈ। **ਮਹਾਨ ਕੋਸ਼** ਅਨੁਸਾਰ ਬੇੜੀ ਤੋਂ ਭਾਵ ਹੈ - **ਨੌਕਾ ਜਾਂ ਕਿਸ਼ਤੀ**। ਨੌਕਾ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਜਿਸਦਾ ਅਰਥ ਹੈ - ਤਿੱਖੀ ਨੋਕ ਵਾਲ਼ੀ ਕਿਸ਼ਤੀ। ਪੁਰਾਣੇ ਸਮੇਂ ਵਿੱਚ ਜਦੋਂ ਦਰਿਆਵਾਂ ਉੱਪਰ ਪੁਲ ਨਹੀਂ ਬਣੇ ਹੁੰਦੇ ਸਨ ਉਦੋਂ ਸਵਾਰੀਆਂ ਜਾਂ ਭਾਰ ਨੂੰ ਦਰਿਆ ਪਾਰ ਕਰਵਾਉਣ ਦਾ ਮੁੱਖ ਸਾਧਨ ਬੇੜੀਆਂ ਹੀ ਹੁੰਦੀਆਂ ਸਨ। ਭਾਵੇਂ ਕਿ ਹੁਣ ਮੁੱਖ ਰਸਤਿਆਂ ਲਈ ਦਰਿਆਵਾਂ ਉੱਪਰ ਪੁਲ ਬਣ ਗਏ ਹਨ ਪਰ ਹਾਲੇ ਵੀ ਪੰਜਾਬ ਦੇ ਬਹੁਤ ਇਲਾਕਿਆਂ ਵਿੱਚ ਲੋਕ ਬੇੜੀਆਂ ਰਾਹੀਂ ਦਰਿਆ ਪਾਰ ਕਰਦੇ ਹਨ।



**ਬੇੜੀ** ਦਾ ਦੂਸਰਾ ਅਰਥ ਹੈ- **ਕੈਦੀ ਦੇ ਪੈਰਾਂ ਨੂੰ ਜਕੜਨ ਲਈ ਬਣਾਈ ਗਈ ਲੋਹੇ ਦੀ ਸੰਗਲੀ**। ਕਿਸੇ ਕੈਦੀ ਦੇ ਪੈਰਾਂ ਨੂੰ ਬੇੜੀ ਪਾ ਦੇਣ ਨਾਲ਼ ਉਹ ਤੁਰਨ ਤੋਂ ਅਸਮਰੱਥ ਹੋ ਜਾਂਦਾ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬੇੜੀ ਉਪਰੋਕਤ ਦੋਹਾਂ ਅਰਥਾਂ ਵਿੱਚ ਵਰਤੀ ਗਈ ਹੈ। ਨੌਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਅੰਮ੍ਰਿਤਾ ਪ੍ਰੀਤਮ** ਦੁਆਰਾ ਲਿਖੀ ਕਵਿਤਾ **'ਤ੍ਰਿੰਞਣ'** ਵਿੱਚ **ਬੇੜੀ (ਕਿਸ਼ਤੀ ਦੇ ਅਰਥਾਂ ਵਿੱਚ)** ਦਾ ਜ਼ਿਕਰ ਆਉਂਦਾ ਹੈ

ਜੋ ਪਾਣੀ ਅੱਜ ਪੱਤਣੋਂ ਲੰਘੇ
ਫੇਰ ਨਾ ਆਵੇ ਭਲ਼ਕੇ
**ਬੇੜੀ** ਦਾ ਪੂਰ, ਤ੍ਰਿੰਞਣ ਦੀਆਂ ਕੁੜੀਆਂ
ਫੇਰ ਨਾ ਬੈਠਣ ਰਲ਼ ਕੇ।

ਇਸੇ ਤਰ੍ਹਾਂ **ਗਿਆਰ੍ਹਵੀਂ** ਜਮਾਤ ਦੇ ਪੰਜਾਬੀ ਚੋਣਵੀਂ ਦੇ ਪਠਕ੍ਰਮ ਵਿੱਚ ਸ਼ਾਮਲ **ਡਾ.ਜਗਤਾਰ** ਜੀ ਦੀ ਲਿਖੀ ਗ਼ਜ਼ਲ ਵਿੱਚ **ਬੇੜੀ (ਕੈਦੀ ਦੇ ਪੈਰਾਂ ਨੂੰ ਜਕੜਨ ਲਈ ਬਣੀ ਸੰਗਲੀ)** ਦਾ ਜ਼ਿਕਰ ਆਉਂਦਾ ਹੈ-

ਪੈਰਾਂ 'ਚ **ਬੇੜੀਆਂ** ਨੇ, ਨੱਚਦੇ ਨੇ ਲੋਕ ਫਿਰ ਵੀ,
ਕਿਉਂ ਵੇਖ-ਵੇਖ ਉੱਡਦੈ, ਚਿਹਰੇ ਦਾ ਰੰਗ ਤੇਰਾ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਬੈੜ

ਖੂਹ ਵਿੱਚੋਂ ਪਾਣੀ ਦੀਆਂ ਭਰੀਆਂ ਟਿੰਡਾਂ ਨੂੰ ਉੱਪਰ ਲਿਆਉਣ ਵਾਲੇ **ਲੱਕੜ ਜਾਂ ਲੋਹੇ ਦਾ ਬਣੇ ਚੱਕਰ** ਨੂੰ **ਬੈੜ** ਕਿਹਾ ਜਾਂਦਾ ਸੀ। **ਬੈੜ** ਦੇ ਘੁੰਮਣ ਨਾਲ **ਮਾਲ੍ਹ** ਨਾਲ ਬੰਨ੍ਹੀਆਂ ਹੋਈਆਂ ਟਿੰਡਾਂ ਖੂਹ ਵਿੱਚੋਂ ਪਾਣੀ ਦੀਆਂ ਭਰ-ਭਰ ਕੇ ਬਾਹਰ ਆਉਂਦੀਆਂ ਸਨ ਅਤੇ **ਪਾੜਛੇ** ਵਿੱਚ ਪਾਣੀ ਡੋਲ੍ਹ ਕੇ ਵਾਪਸ ਖੂਹ ਵਿੱਚ ਚਲੀਆਂ ਜਾਂਦੀਆਂ ਸਨ।

**ਟਿੰਡਾਂ** ਨੂੰ ਆਪਸ ਵਿੱਚ ਜੋੜੀ ਰੱਖਣ ਲਈ ਵਰਤੀ ਜਾਂਦੀ **ਦੱਭ ਦੀ ਲੱਜ, ਰੱਸੀ** ਜਾਂ **ਲੋਹੇ ਦੀ ਪੱਤਰੀ** ਨੂੰ **ਮਾਲ੍ਹ** ਕਿਹਾ ਜਾਂਦਾ ਸੀ।

ਖੂਹ ਵਿੱਚੋਂ ਲੱਕੜ ਜਾਂ ਲੋਹੇ ਦੇ ਜਿਸ ਢਾਂਚੇ ਵਿੱਚ ਟਿੰਡਾਂ ਦੁਆਰਾ ਲਿਆਂਦਾ ਪਾਣੀ ਡਿੱਗਦਾ ਸੀ, ਉਸਨੂੰ **ਪਾੜਛਾ** ਕਿਹਾ ਜਾਂਦਾ ਸੀ।

ਅੱਜ ਦਾ ਸ਼ਬਦ ਦੀ ਲੜੀ ਨੰਬਰ- 17 ਵਿੱਚ **ਟਿੰਡ** ਬਾਰੇ ਜਾਣਕਾਰੀ ਦਿੱਤੀ ਜਾ ਚੁੱਕੀ ਹੈ।



ਉਪਰੋਕਤ ਤਸਵੀਰ ਵਿੱਚ ਦਿਖਾਈ ਦੇ ਟਿੰਡਾਂ ਵਾਲਾ ਗੋਲ ਚੱਕਰ **ਬੈੜ** ਹੈ।

ਚਰਖੇ ਦੀ ਮਾਲ੍ਹ ਨੂੰ ਸਹਾਰਾ ਦੇਣ ਲਈ ਚਰਖੇ ਦੇ ਦੋ ਫੱਟਾਂ ਉੱਤੇ ਬੁਣੇ ਧਾਗੇ ਦੇ ਜਾਲ ਨੂੰ ਵੀ **ਬੈੜ** ਕਿਹਾ ਜਾਂਦਾ ਹੈ।

**ਪੰਜਾਬ** ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਵਿੱਚ ਬਣੇ **ਅਜਾਇਬ ਘਰ** ਵਿੱਚ ਪਈ **ਬੈੜ** ਅੱਜ ਵੀ ਦੇਖੀ ਜਾ ਸਕਦੀ ਹੈ।

ਅੱਠਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਜਨਕਰਾਜ ਸਿੰਘ** ਦੁਆਰਾ ਲਿਖੀ ਜੀਵਨੀ '**ਪੰਜਾਬ ਦਾ ਸੁਪਨਸਾਜ਼- ਡਾ. ਮਹਿੰਦਰ ਸਿੰਘ ਰੰਧਾਵਾ**' ਵਿੱਚ '**ਬੈੜ**' ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

## ਅੱਜ ਦਾ ਸ਼ਬਦ

# ਬੋਹਣੀ

**ਬੋਹਣੀ** ਸ਼ਬਦ ਦੁਕਾਨਦਾਰੀ ਜਾਂ ਵਪਾਰ ਨਾਲ਼ ਜੁੜਿਆ ਹੋਇਆ ਸ਼ਬਦ ਹੈ। ਕਿਸੇ ਵੀ ਦੁਕਾਨ ਨੂੰ ਖੋਲ੍ਹਣ ਤੋਂ ਜਾਂ ਕੰਮ ਨੂੰ ਸ਼ੁਰੂ ਕਰਨ ਤੋਂ ਬਾਅਦ ਸਭ ਤੋਂ ਪਹਿਲੇ ਗਾਹਕ ਤੋਂ ਹੋਈ ਵੱਟਤ ਨੂੰ ਬੋਹਣੀ ਕਿਹਾ ਜਾਂਦਾ ਹੈ। ਕੋਈ ਵੀ ਦੁਕਾਨਦਾਰ ਬੋਹਣੀ ਹੋਣ ਤੋਂ ਪਹਿਲਾਂ ਕਿਸੇ ਨੂੰ ਉਧਾਰ ਨਹੀਂ ਦਿੰਦਾ। ਹਰ ਇੱਕ ਦੁਕਾਨਦਾਰ ਦਾ ਇਹ ਵੀ ਮੰਨਣਾ ਹੈ ਕਿ ਜੇਕਰ ਕਿਸੇ ਚੰਗੇ ਗਾਹਕ ਦੀ **ਬੋਹਣੀ** ਹੋ ਜਾਵੇ ਤਾਂ ਸਾਰਾ ਦਿਨ ਕਮਾਈ ਚੰਗੀ ਹੁੰਦੀ ਹੈ।



ਤਸਵੀਰ ਵਿੱਚ ਇੱਕ ਦੁਕਾਨਦਾਰ **ਬੋਹਣੀ** ਕਰਨ ਲਈ ਗਾਹਕਾਂ ਦੀ ਉਡੀਕ ਕਰ ਰਿਹਾ ਨਜ਼ਰ ਆ ਰਿਹਾ ਹੈ।

**ਨੌਵੀਂ ਜਮਾਤ** ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਨਰਿੰਜਨ ਤਸਨੀਮ** ਦੁਆਰਾ ਲਿਖੇ ਨਾਵਲ **'ਇੱਕ ਹੋਰ ਨਵਾਂ ਸਾਲ** ਵਿੱਚ **ਬੋਹਣੀ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਨਾਵਲ ਦਾ ਪਾਤਰ ਬੰਤਾ ਕਹਿੰਦਾ ਹੈ ਕਿ ਜੇਕਰ ਸਵੇਰੇ-ਸਵੇਰੇ **ਬੋਹਣੀ** ਚੰਗੀ ਹੋ ਜਾਵੇ ਤਾਂ ਸਾਰਾ ਦਿਨ ਕਮਾਈ ਚੰਗੀ ਹੋ ਜਾਂਦੀ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਬੋਹੀਆ

**ਬੋਹੀਆ** ਨਿੱਕੀਆਂ ਮੋਟੀਆਂ ਚੀਜ਼ਾਂ ਰੱਖਣ ਲਈ ਬਣਾਏ ਗਏ ਛਿੱਕੂ ਨੂੰ ਕਿਹਾ ਜਾਂਦਾ ਹੈ। ਬੋਹੀਆ ਬਣਾਉਣ ਲਈ ਗਾਚਨੀ ਅਤੇ ਕਾਗਜ/ਗੱਤੇ ਨੂੰ ਭਿਓਂ ਕੇ ਰੱਖਿਆ ਜਾਂਦਾ ਹੈ। ਜਦ ਇਹ ਮਿਸ਼ਰਣ ਚੰਗੀ ਤਰ੍ਹਾਂ ਭਿੱਜ ਜਾਂਦਾ ਹੈ ਤਾਂ ਇਸਨੂੰ ਗੁੰਨ੍ਹਿਆ ਜਾਂਦਾ ਹੈ। ਫਿਰ ਇਸਨੂੰ ਵੱਖ-ਵੱਖ ਅਕਾਰ ਦੇ ਸਾਂਚਿਆਂ ਵਿਚ ਢਾਲ ਕੇ ਬੋਹੀਏ ਬਣਾਏ ਜਾਂਦੇ ਹਨ। ਬੋਹੀਏ ਨੂੰ ਕਈ ਇਲਾਕਿਆਂ ਵਿਚ ਛਾਬਾ ਵੀ ਕਿਹਾ ਜਾਂਦਾ ਹੈ।

ਬੋਹੀਆ ਬਣਾਉਣ ਲਈ ਬਗੜ ਦੀ ਵਰਤੋਂ ਵੀ ਕੀਤੀ ਜਾਂਦੀ ਹੈ। ਬਗੜ ਮੋਟੇ ਰੱਸੇ ਵੱਟਣ ਲਈ ਵਰਤਿਆ ਜਾਂਦਾ ਇੱਕ ਕਿਸਮ ਦਾ ਮੁੰਜ ਵਰਗਾ ਘਾਹ ਹੁੰਦਾ ਹੈ।



ਉਕਤ ਤਸਵੀਰ ਵਿਚ ਬੋਹੀਏ ਨਜ਼ਰ ਆ ਰਹੇ ਹਨ।

ਬਗੜ ਦੁਆਲੇ ਗੋਭ, ਕਣਕ ਦੀ ਰੰਗ-ਬਰੰਗੀ ਨਾਲੀ ਜਾਂ ਸੂਤਲੀ ਲਪੇਟ ਕੇ ਵੀ ਬਣਾਇਆ ਜਾਂਦਾ ਹੈ। ਵੱਡੇ ਅਕਾਰ ਦੇ ਬੋਹੀਏ ਨੂੰ ਟੋਕਰੀ ਵੀ ਕਿਹਾ ਜਾਂਦਾ ਹੈ। ਬੋਹੀਏ ਘਰਾਂ ਵਿੱਚ ਹੀ ਸਾਡੀਆਂ ਸੁਆਣੀਆਂ ਦੁਆਰਾ ਤਿਆਰ ਕਰ ਲਏ ਜਾਂਦੇ ਸਨ। ਬੋਹੀਆ ਪੰਜਾਬੀ ਜਨ-ਜੀਵਨ ਵਿੱਚ ਨਿੱਤ-ਵਰਤੋਂ ਦੀ ਵਸਤੂ ਰਿਹਾ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਬੋਹੀਆ** ਸ਼ਬਦ ਦਾ ਜ਼ਿਕਰ ਮਿਲਦਾ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਬੋਦੀ

**ਬੋਦੀ** ਸ਼ਬਦ ਹੱਥ ਨਾਲ ਤੋਲਣ ਵਾਲੀ ਤੱਕੜੀ ਦੇ ਡੰਡੇ ਉੱਪਰ ਲੱਗੇ ਫੁੰਮਣ ਨੂੰ ਕਿਹਾ ਜਾਂਦਾ ਹੈ। ਤੱਕੜੀ ਦੀ ਡੰਡੀ ਦੇ ਅੱਧ-ਵਿਚਕਾਰ ਕੱਢੇ ਛੇਕ ਵਿੱਚ ਇੱਕ ਪਾਸੇ ਗੰਢ ਮਾਰ ਕੇ ਲੰਘਾਈ ਰੱਸੀ ਦੇ ਉਪਰਲੇ ਸਿਰੇ 'ਤੇ ਕੱਪੜੇ ਦਾ ਬਣਿਆ ਫੁੰਮਣ ਬੰਨ੍ਹਿਆ ਹੁੰਦਾ ਹੈ, ਜਿਸਨੂੰ **ਬੋਦੀ** ਕਿਹਾ ਜਾਂਦਾ ਹੈ। ਤੋਲਣ ਵੇਲੇ ਤੱਕੜੀ ਨੂੰ ਬੋਦੀ ਤੋਂ ਫੜ ਕੇ ਚੁੱਕਿਆ ਜਾਂਦਾ ਹੈ। ਠੀਕ ਤੋਲਣ ਦੀ ਨਿਸ਼ਾਨੀ ਇਹ ਹੁੰਦੀ ਹੈ ਕਿ ਤੁਲਾਈ ਸਮੇਂ ਡੰਡੀ ਬਿਲਕੁੱਲ ਸਿੱਧੀ ਅਤੇ ਇਕਸਾਰ ਹੁੰਦੀ ਹੈ। ਕਈ ਵਾਰ ਤੱਕੜੀ ਦੀ ਬੋਦੀ ਲੱਕੜ ਜਾਂ ਲੋਹੇ ਦੀ ਵੀ ਬਣਾਈ ਜਾਂਦੀ ਹੈ।



ਉਕਤ ਤਸਵੀਰ ਵਿੱਚ ਤੱਕੜੀ ਦੇ ਲੋਹੇ ਦੀ ਬੋਦੀ ਨਜ਼ਰ ਆ ਰਹੀ ਹੈ।

ਦੂਜੇ ਅਰਥਾਂ ਵਿੱਚ ਅਕਾਸ਼ ਵਿੱਚੋਂ ਟੁੱਟਣ ਵਾਲੇ ਤਾਰੇ ਦੇ ਪਿੱਛੇ ਜੇਕਰ ਰੌਸ਼ਨੀ ਦੀ ਲੰਮੀ ਰੇਖਾ ਦਿਸੇ ਤਾਂ ਉਸ ਤਾਰੇ ਨੂੰ **ਬੋਦੀ ਵਾਲਾ ਤਾਰਾ** ਕਿਹਾ ਜਾਂਦਾ ਹੈ। ਕਣਕ ਦੀ ਵਾਢੀ ਸਮਾਪਤ ਹੋਣ ਉਪਰੰਤ ਖੇਤ ਦੀ ਗੁੱਠ ਵਿੱਚ ਕਾਮਿਆਂ ਲਈ ਛੱਡੀ ਗਈ ਥੋੜ੍ਹੀ ਜਿਹੀ ਖੜ੍ਹੀ ਕਣਕ ਨੂੰ **'ਬੋਦੀ ਛੱਡਣਾ'** ਕਿਹਾ ਜਾਂਦਾ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਬੋਦੀ** ਸ਼ਬਦ ਦਾ ਜ਼ਿਕਰ ਮਿਲਦਾ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ : 194

# ਅੱਜ ਦਾ ਸ਼ਬਦ

## ਬੰਜਰ

**ਬੰਜਰ ਜਾਂ ਬੰਜੜ** ਸ਼ਬਦ **ਫ਼ਾਰਸੀ ਭਾਸ਼ਾ** ਦੇ ਸ਼ਬਦ **ਬੁਨਜਰ** ਤੋਂ ਆਇਆ ਹੈ। **ਬੁਨਜਰ, ਫ਼ਾਰਸੀ ਭਾਸ਼ਾ** ਦੇ ਹੀ ਦੋ ਸ਼ਬਦਾਂ **ਬੁਨ** ਅਤੇ **ਜਰ** ਦੇ ਮੇਲ ਤੋਂ ਬਣਿਆ ਹੈ। **ਬੁਨ** ਦਾ ਅਰਥ ਹੈ -**ਝਾੜੀ ਜਾਂ ਦਰਖ਼ਤ** ਅਤੇ **ਜਰ** ਦਾ ਅਰਥ ਹੈ-**ਖੱਡਾ, ਟੋਆ ਜਾਂ ਤ੍ਰੇੜਾਂ ਵਾਲ਼ੀ ਜ਼ਮੀਨ**। ਉਹ ਜ਼ਮੀਨ ਜਿਸ ਵਿੱਚ ਝਾੜੀਆਂ ਤੇ ਦਰੱਖ਼ਤ ਉੱਘੇ ਹੋਣ ਅਤੇ ਖੱਡਾਂ ਅਤੇ ਤ੍ਰੇੜਾਂ ਪਈਆਂ ਹੋਣ ਕਾਰਨ ਖੇਤੀ ਨਾ ਕੀਤੀ ਜਾ ਸਕਦੀ ਹੋਵੇ, ਉਸ ਨੂੰ ਬੰਜਰ ਜ਼ਮੀਨ ਕਿਹਾ ਜਾਂਦਾ ਹੈ । **ਮਹਾਨ ਕੋਸ਼** ਅਨੁਸਾਰ **'ਬੰਜਰ'** ਸ਼ਬਦ **'ਬੇਜ਼ਰਅ'** ਸ਼ਬਦ ਦਾ ਵਿਗੜਿਆ ਰੂਪ ਹੈ। ਇਸ ਅਨੁਸਾਰ ਜ਼ਰਅ ਦਾ ਅਰਥ ਹੈ- **ਖੇਤੀ** ਅਤੇ **ਬੇਜ਼ਰਅ** ਦਾ ਅਰਥ- **ਉਹ ਜ਼ਮੀਨ ਜਿੱਥੇ ਖੇਤੀ ਨਾ ਕੀਤੀ ਜਾ ਸਕਦੀ ਹੋਵੇ**।



ਉਪਰੋਕਤ ਤਸਵੀਰ ਵਿੱਚ ਬੰਜਰ ਜ਼ਮੀਨ ਦਿਖਾਈ ਦੇ ਰਹੀ ਹੈ।

ਬੰਜਰ ਜ਼ਮੀਨ ਦੀਆਂ ਦੋ ਕਿਸਮਾਂ ਹੁੰਦੀਆਂ ਹਨ- **ਬੰਜਰ ਜਦੀਦ** ਅਤੇ **ਬੰਜਰ ਕਦੀਮ**। ਉਹ ਜ਼ਮੀਨ ਜਿਹੜੀ ਪਿਛਲੇ ਚਾਰ ਸਾਲਾਂ ਤੋਂ ਵਾਹੀ ਜਾਂ ਬੀਜੀ ਨਾ ਗਈ ਹੋਵੇ ਉਸ ਨੂੰ **ਬੰਜਰ ਜਦੀਦ** ਜਾਂ **ਨਵੀਂ ਬੰਜਰ** ਕਿਹਾ ਜਾਂਦਾ ਹੈ। ਉਹ ਜ਼ਮੀਨ ਜਿਹੜੀ ਪਿਛਲੇ ਲੰਮੇ ਸਮੇਂ ਤੋਂ ਵਾਹੀ ਜਾਂ ਬੀਜੀ ਨਾ ਗਈ ਹੋਵੇ ਉਸ ਨੂੰ **ਬੰਜਰ ਕਦੀਮ** ਕਿਹਾ ਜਾਂਦਾ ਹੈ।

ਦਸਵੀਂ ਸ਼੍ਰੇਣੀ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਪੁਸਤਕ **'ਸਾਹਿਤ-ਮਾਲ਼ਾ'** ਵਿੱਚ **ਕਿੱਸਾ-ਕਾਵਿ** ਅਧੀਨ **ਵਾਰਿਸ ਸ਼ਾਹ** ਦੁਆਰਾ ਰਚਿਤ ਕਿੱਸੇ **'ਹੀਰ'** ਵਿੱਚ **ਬੰਜਰ** ਸ਼ਬਦ ਜਾ ਜ਼ਿਕਰ ਕੀਤਾ ਗਿਆ ਹੈ।

ਹਜ਼ਰਤ ਕਾਜ਼ੀ ਤੇ ਪੈਂਚ ਸਦਾਇ, ਭਾਈਆਂ ਜ਼ਿਮੀ ਨੂੰ ਕੱਛ ਪਵਾਈਆ ਈ,
ਵਢੀ ਦੇ ਜ਼ਮੀਨ ਦੇ ਬਣੇ ਮਾਲਿਕ, **ਬੰਜਰ** ਜ਼ਿਮੀਂ ਰੰਝੇਟੇ ਨੂੰ ਆਇਆ ਈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਭੱਥਾ

ਭੱਥਾ ਤੀਰ ਰੱਖਣ ਲਈ ਬਣਾਇਆ ਗਿਆ ਇੱਕ ਤਰ੍ਹਾਂ ਦਾ ਥੈਲਾ ਹੁੰਦਾ ਹੈ। ਇਹ ਆਮ ਤੌਰ 'ਤੇ ਚਮੜੇ ਦਾ ਬਣਿਆ ਹੁੰਦਾ ਹੈ। ਇਸ ਨੂੰ ਤਰਕਸ਼ ਜਾਂ ਤੂਣੀਰ ਵੀ ਕਿਹਾ ਜਾਂਦਾ ਹੈ। ਲੰਡਨ ਦੇ ਇੱਕ ਮਿਊਜ਼ੀਅਮ ਵਿੱਚ ਮਹਾਰਾਜਾ ਰਣਜੀਤ ਸਿੰਘ ਦਾ ਬੇਸ਼ਕੀਮਤੀ ਸ਼ਾਹੀ ਭੱਥਾ ਪਿਆ ਹੈ। ਸੋਨੇ ਦੀਆਂ ਤਾਰਾਂ ਨਾਲ ਕਢਾਈ ਕੀਤੇ, ਮਖ਼ਮਲੀ ਚਮੜੇ ਦੇ ਬਣੇ ਇਸ ਭੱਥੇ ਦੀ ਅੰਦਾਜ਼ਨ ਕੀਮਤ 80 ਹਜ਼ਾਰ ਪੌਂਡ ਤੋਂ ਇੱਕ ਲੱਖ ਵੀਹ ਹਜ਼ਾਰ ਪੌਂਡ ਤੱਕ ਦੱਸੀ ਜਾਂਦੀ ਹੈ।



(ਉਪਰੋਕਤ ਤਸਵੀਰ ਲੰਡਨ ਵਿੱਚ ਪਏ ਮਹਾਰਾਜਾ ਰਣਜੀਤ ਸਿੰਘ ਜੀ ਦੇ ਭੱਥੇ ਦੀ ਹੈ।)

ਸੱਤਵੀਂ ਜਮਾਤ ਦੀ ਪੰਜਾਬੀ ਪਾਠ-ਪੁਸਤਕ ਵਿੱਚ ਸ਼ਾਮਿਲ ਡਾ. ਕਰਨੈਲ ਸਿੰਘ ਸੋਮਲ ਦੁਆਰਾ ਲਿਖੇ ਪਾਠ 'ਬਾਬਾ ਬੰਦਾ ਸਿੰਘ ਬਹਾਦਰ' ਵਿੱਚ 'ਭੱਥਾ' ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਪਾਠ ਵਿੱਚ ਲਿਖਿਆ ਗਿਆ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਜੀ ਨੂੰ ਆਪਣੇ ਭੱਥੇ ਵਿੱਚੋਂ ਕੱਢ ਕੇ ਪੰਜ ਤੀਰ ਦਿੱਤੇ ਅਤੇ ਜ਼ਾਲਮ ਹਾਕਮਾਂ ਨੂੰ ਸਬਕ ਸਿਖਾਉਣ ਲਈ ਪੰਜਾਬ ਵੱਲ ਭੇਜਿਆ।




Scanned by CamScanner

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ : 53

# ਅੱਜ ਦਾ ਸ਼ਬਦ

## ਮਸ਼ਕ

**ਮਸ਼ਕ** ਪਾਣੀ ਭਰਨ ਲਈ ਵਰਤੇ ਜਾਂਦੇ **ਚਮੜੇ ਦੇ ਥੈਲੇ** ਨੂੰ ਕਿਹਾ ਜਾਂਦਾ ਸੀ। ਇਸਦੀ ਵਰਤੋਂ ਇੱਕ ਵਿਸ਼ੇਸ਼ ਸ਼੍ਰੇਣੀ ਦੇ ਲੋਕ ਅਮੀਰ ਲੋਕਾਂ ਦੇ ਘਰਾਂ ਵਿੱਚ ਪਾਣੀ ਭਰਨ ਲਈ ਕਰਦੇ ਸਨ। ਇਸਦੀ ਵਰਤੋਂ ਖੇਤਾਂ ਵਿੱਚ ਕੰਮ ਕਰਦੇ ਲੋਕਾਂ ਤੱਕ ਪਾਣੀ ਪਹੁੰਚਾਉਣ ਲਈ ਵੀ ਕੀਤੀ ਜਾਂਦੀ ਸੀ। ਪਾਣੀ ਪਿਆਉਣ ਦੀ ਸੇਵਾ ਕਰਨ ਲਈ ਵੀ ਮਸ਼ਕ ਦੀ ਵਰਤੋਂ ਕੀਤੀ ਜਾਂਦੀ ਸੀ।



ਉਪਰੋਕਤ ਤਸਵੀਰ ਵਿੱਚ ਦਿਖਾਈ ਦੇ ਰਿਹਾ ਥੈਲਾ ਮਸ਼ਕ ਹੈ।

**ਮਸ਼ਕ** ਜ਼ਿਆਦਾਤਰ ਭੇਡ ਜਾਂ ਬੱਕਰੇ ਦੀ ਖੱਲ ਦੀ ਹੀ ਬਣਾਈ ਜਾਂਦੀ ਸੀ। ਇਨ੍ਹਾਂ ਜਾਨਵਰਾਂ ਦੀ ਖੱਲ ਦਾ ਪੈਰਾਂ ਵਾਲਾ ਹਿੱਸਾ ਕੱਟ ਦਿੱਤਾ ਜਾਂਦਾ ਹੈ। ਖੱਲ ਨੂੰ ਚੰਗੀ ਤਰ੍ਹਾਂ ਸਿਉਣ ਤੋਂ ਬਾਅਦ ਮਸ਼ਕ ਉੱਤੇ ਇੱਕ ਵੱਧਰੀ ਲਗਾਈ ਜਾਂਦੀ ਸੀ ਤਾਂ ਜੋ ਮਸ਼ਕ ਨੂੰ ਮੋਢਿਆਂ ਤੇ ਟੰਗਿਆ ਜਾ ਸਕੇ।

ਛੇਵੀਂ ਸ਼੍ਰੇਣੀ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਕਰਨਲ ਜਸਬੀਰ ਭੁੱਲਰ** ਦੁਆਰਾ ਲਿਖੀ ਕਹਾਣੀ **'ਵੱਡੇ ਕੰਮ ਦੀ ਭਾਲ'** ਵਿੱਚ **ਮਸ਼ਕ** ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਕਹਾਣੀ ਵਿੱਚ ਜ਼ਿਕਰ ਕੀਤਾ ਗਿਆ ਹੈ ਕਿ **ਸ੍ਰੀ ਗੁਰੂ ਗੋਬਿੰਦ ਸਿੰਘ ਜੀ** ਅਤੇ ਪਹਾੜੀ ਰਾਜਿਆਂ ਦੀ ਲੜਾਈ ਵਿੱਚ **ਭਾਈ ਘਨੱਈਆ ਜੀ** ਨੇ ਮੋਢੇ ਵਿੱਚ ਪਾਣੀ ਦੀ ਭਰੀ ਮਸ਼ਕ ਪਾ ਕੇ ਲੋੜਵੰਦਾਂ ਨੂੰ ਪਾਣੀ ਪਿਆਉਣ ਦੀ ਸੇਵਾ ਨਿਭਾਈ

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਮੱਸਿਆ

**ਮੱਸਿਆ** ਸ਼ਬਦ **ਸੰਸਕ੍ਰਿਤ** ਭਾਸ਼ਾ ਦੇ ਸ਼ਬਦ **ਅਮਾਵਸਿਆ** ਦਾ ਪੰਜਾਬੀ ਵਿੱਚ ਤਦਭਵ ਰੂਪ ਹੈ। **ਅਮਾਵਸਿਆ** ਸ਼ਬਦ ਦੋ ਸ਼ਬਦਾਂ **ਅਮਾ** ਅਤੇ **ਵਸਿਆ** ਦੇ ਮੇਲ ਤੋਂ ਬਣਿਆ ਹੈ। **ਅਮਾ** ਦਾ ਅਰਥ ਹੈ- **ਮਿਲ ਕੇ** ਅਤੇ **ਵਸਿਆ** ਦਾ ਅਰਥ ਹੈ- **ਰਹਿਣਾ**। **ਅਮਾਵਸਿਆ** ਦਾ ਸ਼ਬਦੀ ਅਰਥ ਹੈ- **ਮਿਲ ਕੇ ਰਹਿਣਾ**। ਜਦੋਂ ਸੂਰਜ ਅਤੇ ਚੰਨ ਇੱਕੋ ਗ੍ਰਹਿ (ਲਾਈਨ) ਵਿੱਚ ਇਕੱਠੇ ਹੋ ਜਾਣ ਤਾਂ ਉਸਨੂੰ ਮੱਸਿਆ ਕਿਹਾ ਜਾਂਦਾ ਹੈ।

ਚੰਦਰਮਾ ਦੀ ਸਥਿਤੀ ਦੇ ਹਿਸਾਬ ਨਾਲ਼ ਇੱਕ ਮਹੀਨੇ ਵਿੱਚ ਪੰਦਰਾਂ ਤਿੱਥੀਆਂ (ਤਰੀਕਾਂ) ਹਨ੍ਹੇਰੀਆਂ ਅਤੇ ਪੰਦਰਾਂ ਤਿੱਥੀਆਂ (ਤਰੀਕਾਂ) ਚਾਨਣੀਆਂ ਮੰਨੀਆਂ ਜਾਂਦੀਆਂ ਹਨ। ਹਨ੍ਹੇਰੀਆਂ ਤਿੱਥੀਆਂ ਨੂੰ ਹਨੇਰਾ-ਪੱਖ ਅਤੇ ਚਾਨਣੀਆਂ ਤਿੱਥੀਆਂ ਨੂੰ ਚਾਨਣਾ-ਪੱਖ ਕਿਹਾ ਜਾਂਦਾ ਹੈ। ਚਾਨਣਾ-ਪੱਖ ਨੂੰ **ਸੁਦੀ** ਅਤੇ ਹਨ੍ਹੇਰੇ-ਪੱਖ ਨੂੰ **ਵਦੀ** ਕਿਹਾ ਜਾਂਦਾ ਹੈ। ਹਨ੍ਹੇਰੇ-ਪੱਖ ਦੀ ਪੰਦਰਵੀਂ ਜਾਂ ਆਖ਼ਰੀ ਤਿੱਥ ਨੂੰ ਮੱਸਿਆ ਕਿਹਾ ਜਾਂਦਾ ਹੈ। ਇਸ ਦਿਨ ਰਾਤ ਨੂੰ ਅਕਾਸ਼ ਵਿੱਚ ਚੰਦਰਮਾ ਦਿਖਾਈ ਨਹੀਂ ਦਿੰਦਾ ਹੈ। ਮੱਸਿਆ ਦੀ ਰਾਤ ਗੂੜ੍ਹੀ ਹਨ੍ਹੇਰੀ ਰਾਤ ਹੁੰਦੀ ਹੈ। ਮੱਸਿਆ ਤੋਂ ਬਾਅਦ ਨਵਾਂ ਚੰਨ ਦਿਖਾਈ ਦਿੰਦਾ ਹੈ। ਇਸਨੂੰ ਏਕਮ ਦਾ ਚੰਨ ਕਿਹਾ ਜਾਂਦਾ ਹੈ। ਹਿੰਦੀ ਭਾਸ਼ਾ ਵਿੱਚ ਇਸ ਨੂੰ **ਅਮਾਵਸ** ਕਿਹਾ ਜਾਂਦਾ ਹੈ।



ਉਕਤ ਤਸਵੀਰ ਵਿੱਚ ਮੱਸਿਆ ਤੋਂ ਬਾਅਦ ਏਕਮ ਦਾ ਚੰਨ ਦਿਖਾਈ ਦੇ ਰਿਹਾ ਹੈ।

ਪੰਜਾਬੀ ਸੱਭਿਆਚਾਰ ਵਿੱਚ ਮੱਸਿਆ ਦੇ ਦਿਨ ਦਾ ਵਿਸ਼ੇਸ਼ ਮਹੱਤਵ ਰਿਹਾ ਹੈ। ਇਸ ਦਿਨ ਵੱਖ-ਵੱਖ ਧਾਰਮਿਕ ਸਥਾਨਾਂ 'ਤੇ ਬਹੁਤ ਸਾਰੇ ਮੇਲੇ ਲੱਗਦੇ ਹਨ। ਇਸ ਦਿਨ ਸਰੋਵਰਾਂ ਵਿਚ ਇਸ਼ਨਾਨ ਕਰਨ ਨੂੰ ਸ਼ੁੱਭ ਮੰਨਿਆ ਜਾਂਦਾ ਹੈ। ਪੰਜਾਬੀ ਸਭਿਆਚਾਰ ਵਿੱਚ ਸੋਮਵਾਰ ਦੀ ਮੱਸਿਆ (ਸਵਾਰੀ ਮੱਸਿਆ) ਨੂੰ ਧਾਰਮਿਕ ਯਾਤਰਾ ਕਰਨੀ ਤੇ ਪਵਿੱਤਰ ਮੰਨੇ ਜਾਂਦੇ ਸਰੋਵਰਾਂ ਵਿੱਚ ਇਸ਼ਨਾਨ ਕਰਨ ਨੂੰ ਸ਼ੁੱਭ ਮੰਨਿਆ ਜਾਂਦਾ ਹੈ। ਪੰਜਾਬ ਵਿੱਚ ਤਰਨ ਤਾਰਨ ਦੀ ਮੱਸਿਆ ਕਾਫ਼ੀ ਪ੍ਰਸਿੱਧ ਹੈ।

**ਮੱਸਿਆ** ਪੰਜਾਬੀ ਜਨ-ਜੀਵਨ ਦੀ ਨਿੱਤ ਵਰਤੋਂ ਦਾ ਸ਼ਬਦ ਹੈ। ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਮੱਸਿਆ** ਸ਼ਬਦ ਦਾ ਜ਼ਿਕਰ ਆਉਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਮਹਾਵਤ

**ਮਹਾਵਤ, ਸੰਸਕ੍ਰਿਤ** ਭਾਸ਼ਾ ਦੇ ਸ਼ਬਦ **ਮਹਾਮਾਤਰ** ਤੋਂ ਆਇਆ ਹੈ, ਜਿਸ ਦਾ ਅਰਥ ਹੈ **ਹਾਥੀ ਚਾਲਕ**। ਇਸ ਤਰ੍ਹਾਂ **ਮਹਾਵਤ** ਸ਼ਬਦ ਦਾ ਅਰਥ ਹੈ- **ਹਾਥੀ ਸਵਾਰ, ਟ੍ਰੇਨਰ, ਕੀਪਰ ਜਾਂ ਹਾਥੀ ਦੀ ਸੇਵਾ ਸੰਭਾਲ ਕਰਨ ਵਾਲ਼ਾ**। ਹਿੰਦੀ ਭਾਸ਼ਾ ਵਿੱਚ ਇਸਨੂੰ **ਮਹੌਤ** ਵੀ ਕਹਿ ਦਿੱਤਾ ਜਾਂਦਾ ਹੈ। **ਮਹਾਵਤ ਪੇਸ਼ੇਵਾਰ ਪਰਿਵਾਰ** ਦੇ ਮੁੰਡਿਆਂ ਨੂੰ ਬਚਪਨ ਵਿੱਚ ਹੀ ਹਾਥੀ ਸੰਭਾਲ ਦਿੱਤਾ ਜਾਂਦਾ ਸੀ ਤਾਂ ਕਿ ਉਹ ਆਪਣੇ ਕੰਮ ਵਿੱਚ ਪਰਿਪੱਕ ਹੋ ਜਾਣ। ਰਾਜ ਦਰਬਾਰਾਂ ਦੇ ਫ਼ੀਲਖਾਨੇ (ਹਾਥੀਖਾਨੇ) ਵਿੱਚ ਹਾਥੀਆਂ ਦੀ ਸੇਵਾ ਸੰਭਾਲ਼ ਅਤੇ ਟ੍ਰੇਨਿੰਗ ਲਈ **ਮਹਾਵਤ** ਨੌਕਰੀ 'ਤੇ ਰੱਖੇ ਜਾਂਦੇ ਸਨ ।



ਉਪਰੋਕਤ ਤਸਵੀਰ ਵਿੱਚ ਇੱਕ **ਮਹਾਵਤ** ਆਪਣੇ ਹਾਥੀ ਨਾਲ਼ ਦਿਖਾਈ ਦੇ ਰਿਹਾ ਹੈ।

**ਵੱਖ-ਵੱਖ ਜਮਾਤਾਂ** ਦੇ ਪੰਜਾਬੀ ਅਤੇ ਹਿੰਦੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਕਹਾਣੀ **'ਹਾਥੀ ਅਤੇ ਦਰਜੀ'** ਵਿੱਚ '**ਮਹਾਵਤ**' ਸ਼ਬਦ ਦਾ ਜ਼ਿਕਰ ਆਉਂਦਾ ਹੈ।

**ਦਸਵੀਂ ਜਮਾਤ** ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਪੁਸਤਕ **'ਵੰਨਗੀ'** ਵਿੱਚ ਦਰਜ **ਸ. ਗੁਰਬਖ਼ਸ਼ ਸਿੰਘ ਪ੍ਰੀਤਲੜੀ** ਦੁਆਰਾ ਲਿਖੀ ਗਈ ਕਹਾਣੀ '**ਬੰਮ ਬਹਾਦਰ**' ਵਿੱਚ ਵੀ **ਮਹਾਵਤ** ਸ਼ਬਦ ਦਾ ਜ਼ਿਕਰ ਕੀਤਾ ਗਿਆ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਮਹਿਤਾਬ

**ਮਹਿਤਾਬ** ਸ਼ਬਦ **ਫ਼ਾਰਸੀ** ਭਾਸ਼ਾ ਦੇ ਸ਼ਬਦ **ਮਹਤਾਬ** ਦਾ ਪੰਜਾਬੀ ਵਿੱਚ ਤਦਭਵ ਰੂਪ ਹੈ। ਫ਼ਾਰਸੀ ਦੇ ਸ਼ਬਦ ਮਹਤਾਬ ਦੀ ਉਤਪਤੀ ਦੋ ਸ਼ਬਦਾਂ **ਮਹ** ਅਤੇ **ਤਾਬ** ਨੂੰ ਮਿਲਾ ਕੇ ਹੋਈ ਹੈ। ਫ਼ਾਰਸੀ ਵਿੱਚ **ਮਹ** ਦਾ ਅਰਥ ਹੈ - **ਚੰਨ, ਚੰਦ ਜਾਂ ਚੰਦਰਮਾ** । **ਤਾਬ** ਦਾ ਅਰਥ ਹੈ- **ਰੌਸ਼ਨੀ, ਚਮਕ, ਪ੍ਰਕਾਸ਼ ਜਾਂ ਚਾਨਣ** । ਇਸ ਤਰ੍ਹਾਂ **ਮਹਿਤਾਬ** ਦਾ ਅਰਥ ਹੈ- **ਚੰਨ,ਚੰਦ ਜਾਂ ਚੰਦਰਮਾ ਦੀ ਰੌਸ਼ਨੀ, ਪ੍ਰਕਾਸ਼ ਜਾਂ ਚਾਨਣੀ**। ਪੰਜਾਬੀ ਵਿੱਚ ਭਾਵ-ਅਰਥਾਂ ਦੇ ਪੱਧਰ 'ਤੇ ਚਮਕਦੇ ਹੋਏ ਚੰਦ ਨੂੰ ਮਹਿਤਾਬ ਕਹਿ ਦਿੱਤਾ ਜਾਂਦਾ ਹੈ। ਪੰਜਾਬੀ ਸਾਹਿਤ ਵਿੱਚ ਬਹੁਤ ਥਾਵਾਂ 'ਤੇ ਮਹਿਤਾਬ ਦੀ ਥਾਂ **ਮਤਾਬ** ਦੀ ਵਰਤੋਂ ਕੀਤੀ ਗਈ ਹੈ। **ਮਤਾਬ** ਸ਼ਬਦ ਮਹਿਤਾਬ ਦਾ ਹੀ ਬੋਲਚਾਲ ਦੀ ਪੱਧਰ 'ਤੇ ਸੰਖੇਪ ਰੂਪ ਹੈ।



ਮਹਿਤਾਬ ਸ਼ਬਦ ਤੋਂ ਹੀ ਅੱਗੇ **ਮਹਿਤਾਬੀ** ਸ਼ਬਦ ਬਣਿਆ ਹੈ। ਮਹਿਤਾਬੀ ਸ਼ਬਦ ਦੇ ਦੋ ਅਰਥ ਹਨ। ਮਹਿਤਾਬੀ ਇੱਕ ਤਰ੍ਹਾਂ ਦੀ ਆਤਿਸ਼ਬਾਜ਼ੀ ਹੁੰਦੀ ਹੈ, ਜਿਸ ਦੇ ਚੱਲਣ ਨਾਲ ਚਾਂਦਨੀ ਦਾ ਪ੍ਰਭਾਵ ਪੈਂਦਾ ਹੈ। ਦੂਜੇ ਅਰਥਾਂ ਵਿੱਚ ਮਹਿਤਾਬੀ ਅਜਿਹੇ ਚਬੂਤਰੇ ਨੂੰ ਵੀ ਕਿਹਾ ਜਾਂਦਾ ਹੈ, ਜਿਸ ਉੱਪਰ ਬੈਠ ਕੇ ਚੰਦ ਚਾਂਦਨੀ ਦਾ ਆਨੰਦ ਮਾਣਿਆ ਜਾਂਦਾ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਮਹਿਤਾਬ, ਮਤਾਬ ਜਾਂ ਮਹਿਤਾਬੀ ਸ਼ਬਦ ਦੀ ਵਰਤੋਂ ਹੋਈ ਮਿਲਦੀ ਹੈ। ਛੇਵੀਂ ਸ਼੍ਰੇਣੀ ਦੀ ਪੰਜਾਬੀ ਪਾਠ-ਪੁਸਤਕ ਵਿੱਚ '**ਫ਼ੀਰੋਜ਼ਦੀਨ ਸ਼ਰਫ਼**' ਜੀ ਦੁਆਰਾ ਲਿਖੀ ਕਵਿਤਾ '**ਦੇਸ ਪੰਜਾਬ**' ਵਿੱਚ '**ਮਤਾਬ**' ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਪਹਿਨਣ ਹੀਰੇ-ਮੋਤੀ, ਮੁੱਖ **ਮਤਾਬ** ਨੀ ਸਹੀਓ।
ਸੋਹਣਿਆਂ ਦੇਸਾਂ ਅੰਦਰ, ਦੇਸ ਪੰਜਾਬ ਨੀ ਸਹੀਓ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਮਜ਼ਦੂਰ

**ਮਜ਼ਦੂਰ, ਫ਼ਾਰਸੀ ਭਾਸ਼ਾ** ਦਾ ਸ਼ਬਦ ਹੈ। **'ਮਜ਼ਦੂਰ'** ਸ਼ਬਦ ਫ਼ਾਰਸੀ ਭਾਸ਼ਾ ਦੇ ਸ਼ਬਦ **'ਮੁਜ਼ਦ'** ਤੋਂ ਆਇਆ ਹੈ ਜਿਸ ਦਾ ਅਰਥ ਹੁੰਦਾ ਹੈ- **ਉਜਰਤ ਕਰਨ ਵਾਲ਼ਾ** । ਮਿਹਨਤਾਨਾ ਲੈ ਕੇ ਕੋਈ ਕੰਮ ਕਰਨ ਵਾਲ਼ੇ ਵਿਅਕਤੀ ਨੂੰ **ਮਜ਼ਦੂਰ** ਕਿਹਾ ਜਾਂਦਾ ਹੈ। ਕੰਮ ਕਰਨ ਦੇ ਬਦਲੇ ਵਿੱਚ ਮਿਲਣ ਵਾਲ਼ੀ ਰਾਸ਼ੀ ਨੂੰ **ਮਿਹਨਤਾਨਾ ਜਾਂ ਮਜ਼ਦੂਰੀ** ਕਿਹਾ ਜਾਂਦਾ ਹੈ। ਬਹੁਤ ਸਾਰੇ ਇਲਾਕਿਆਂ ਵਿੱਚ ਖੇਤਰੀ-ਭਿੰਨਤਾ ਕਾਰਨ **ਮਜ਼ਦੂਰ** ਲਈ **ਮਜੂਰ ਜਾਂ ਮਜੂਰ** ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ। ਹਰ ਸਾਲ **ਪਹਿਲੀ ਮਈ** ਨੂੰ ਵਿਸ਼ਵ ਪੱਧਰ 'ਤੇ **ਮਜ਼ਦੂਰ ਦਿਹਾੜਾ** ਮਨਾਇਆ ਜਾਂਦਾ ਹੈ ਜੋ ਕਿ ਮਜ਼ਦੂਰ ਜਮਾਤ ਲਈ ਬਹੁਤ ਹੀ **ਇਤਿਹਾਸਕ ਅਤੇ ਮਹੱਤਵਪੂਰਨ ਦਿਹਾੜਾ** ਹੁੰਦਾ ਹੈ।



ਉਪਰੋਕਤ ਤਸਵੀਰ ਵਿੱਚ ਮਜ਼ਦੂਰ ਕੰਮ ਕਰਦੇ ਦਿਖਾਈ ਦੇ ਰਹੇ ਹਨ।

ਜੋ ਮਜ਼ਦੂਰੀ ਬੱਚਿਆਂ ਨੂੰ ਬਚਪਨ ਵਿੱਚ ਕਰਵਾਈ ਜਾਂਦੀ ਹੈ ਅਤੇ ਉਹਨਾਂ ਨੂੰ ਬਚਪਨ 'ਤੋਂ ਵਾਂਝਿਆਂ ਕਰਦੀ ਹੈ, ਉਸ ਨੂੰ **ਬਾਲ-ਮਜ਼ਦੂਰੀ** ਕਿਹਾ ਜਾਂਦਾ ਹੈ। **ਬਾਲ-ਮਜ਼ਦੂਰੀ** ਬੱਚਿਆਂ ਦੀ ਪੜ੍ਹਾਈ ਵਿੱਚ ਅੜਿੱਕਾ ਬਣਦੀ ਹੈ ਅਤੇ ਉਹਨਾਂ ਦੇ **ਮਾਨਸਿਕ, ਸਰੀਰਕ, ਸਮਾਜਿਕ, ਅਤੇ ਨੈਤਿਕ** ਪੱਖਾਂ 'ਤੋਂ **ਖ਼ਤਰਨਾਕ ਅਤੇ ਨੁਕਸਾਨਦੇਹ** ਹੁੰਦੀ ਹੈ। ਭਾਰਤੀ ਕਾਨੂੰਨ ਵਿੱਚ ਬਾਲ-ਮਜ਼ਦੂਰੀ 'ਤੇ ਪਾਬੰਦੀ ਲਗਾਈ ਗਈ ਹੈ।

ਨੌਂਵੀਂ ਸ਼੍ਰੇਣੀ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਪੁਸਤਕ **'ਸਾਹਿਤ-ਮਾਲ਼ਾ'** ਵਿੱਚ **ਪ੍ਰੋ. ਪੂਰਨ ਸਿੰਘ** ਦੀ ਲਿਖੀ ਹੋਈ ਕਵਿਤਾ **'ਪੰਜਾਬ ਦੇ ਮਜੂਰ'** ਵਿੱਚ **ਮਜ਼ਦੂਰ** ਲਈ **ਮਜੂਰ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਓਏ! ਮਜੂਰ ਚੰਗੇ ਲਗਦੇ।
ਨਿੱਕੇ-ਨਿੱਕੇ ਖ਼ਿਆਲ ਇਹਨਾਂ ਦੇ,
ਉਹਨਾਂ 'ਚ ਢਲੀਆਂ ਇਹਨਾਂ ਦੀਆਂ ਜ਼ਿੰਦਗੀਆਂ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਮਜਲਸ

**ਮਜਲਸ, ਅਰਬੀ ਭਾਸ਼ਾ** ਦਾ ਸ਼ਬਦ ਹੈ। ਮਜਲਸ ਦਾ ਅਰਥ ਹੈ -**ਜਲੂਸ ਜਾਂ ਬੈਠਣ ਦੀ ਥਾਂ**। ਮਜਲਸ ਉਸ ਥਾਂ ਨੂੰ ਕਿਹਾ ਜਾਂਦਾ ਹੈ ਜਿੱਥੇ ਆਦਮੀਆਂ ਦਾ ਸਮੂਹ ਇਕੱਤਰ ਹੋਵੇ। ਸਭਾ, ਮਜਮਾ, ਕੌਂਸਲ, ਕਾਨਫ਼ਰੰਸ, ਜਲਸਾ, ਇਕੱਠ ਆਦਿ ਨੂੰ ਅਰਬੀ ਭਾਸ਼ਾ ਵਿੱਚ ਮਜਲਸ ਕਿਹਾ ਜਾਂਦਾ ਹੈ। ਜਿੱਥੇ ਬੈਠ ਕੇ ਸਿਆਣੇ ਲੋਕ ਕਿਸੇ ਰਾਜਨੀਤਿਕ, ਸਮਾਜਿਕ ਜਾਂ ਧਾਰਮਿਕ ਮੁੱਦੇ 'ਤੇ ਵਿਚਾਰ-ਵਿਟਾਂਦਰਾ ਕਰਦੇ ਹਨ ਉਸ ਥਾਂ ਨੂੰ ਵੀ ਮਜਲਸ ਕਿਹਾ ਜਾਂਦਾ ਹੈ। ਮਜਲਸ ਵਿੱਚ ਸ਼ਾਮਲ ਹੋਣ ਵਾਲਾ ਵਿਅਕਤੀ, ਜਿਸ ਨੂੰ ਸੱਦਾ ਭੇਜ ਕੇ ਬੁਲਾਇਆ ਗਿਆ ਹੋਵੇ, ਉਸ ਨੂੰ ਮਜਲਸੀ ਕਿਹਾ ਜਾਂਦਾ ਹੈ।



ਉਪਰੋਕਤ ਤਸਵੀਰ ਕਿਸੇ ਨਗਰ ਦੀ ਸਲਾਨਾ ਮਜਲਸ ਦੀ ਹੈ।

ਦਸਵੀਂ ਸ਼੍ਰੇਣੀ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਪੁਸਤਕ **'ਸਾਹਿਤ-ਮਾਲ਼ਾ'** ਵਿੱਚ **ਸੂਫ਼ੀ-ਕਾਵਿ** ਅਧੀਨ **ਬੁਲ੍ਹੇ ਸ਼ਾਹ** ਦੀ ਕਾਫ਼ੀ **'ਤੇਰਾ ਨਾਮ ਧਿਆਈਦਾ ਸਾਈਂ'** ਵਿੱਚ ਅਤੇ **ਕਿੱਸਾ-ਕਾਵਿ** ਅਧੀਨ **ਪੀਲੂ** ਦੁਆਰਾ ਰਚਿਤ ਕਿੱਸੇ **'ਮਿਰਜ਼ਾ ਸਾਹਿਬਾਂ'** ਵਿੱਚ **ਮਜਲਸ** ਸ਼ਬਦ ਦਾ ਜ਼ਿਕਰ ਕੀਤਾ ਗਿਆ ਹੈ।

**ਬੁੱਲ੍ਹੇ ਸ਼ਾਹ-**

ਬੁਲ੍ਹੇ ਨਾਲੋਂ ਚੁੱਲ੍ਹਾ ਚੰਗਾ, ਜਿਸ ਪਰ ਤਾਮ ਪਕਾਈਦਾ।  
ਰਲ ਫ਼ਕੀਰਾਂ **ਮਜਲਸ** ਕੀਤੀ, ਭੋਰਾ ਭੋਰਾ ਖਾਈਦਾ।

**ਪੀਲੂ-**

ਪੀਲੂ ਪੁੱਛੇ ਸ਼ਾਇਰ ਨੂੰ ਕੈ ਵਲ ਗਿਆ ਜਹਾਨ  
ਲਗ ਲਗ ਗਈਆਂ **ਮਜਲਸਾਂ**, ਬਹਿ ਬਹਿ ਗਏ ਦੀਵਾਨ

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਮਜੀਠ

**ਮਜੀਠ** ਸ਼ਬਦ ਦੀ ਉਤਪਤੀ ਸੰਸਕ੍ਰਿਤ ਭਾਸ਼ਾ ਦੇ ਸ਼ਬਦ **ਮੰਜਿਸ਼ਠਾ (Manjishtha)** ਤੋਂ ਹੋਈ ਹੈ, ਜਿਸ ਦਾ ਅਰਥ ਹੈ- ਗੂੜ੍ਹਾ ਲਾਲ। ਮੰਜਿਸ਼ਠਾ (Manjishtha) ਸ਼ਬਦ ਅੱਗੇ ਦੋ ਸ਼ਬਦਾਂ ਨੂੰ ਮਿਲਾ ਕੇ ਬਣਾਇਆ ਗਿਆ ਹੈ - **ਮੰਜ (Manj)** ਅਤੇ **ਇਸ਼ਠਾ (ishtha)**। ਮੰਜ (Manj) ਦਾ ਭਾਵ ਹੈ- ਸੁੰਦਰ ਅਤੇ ਇਸ਼ਠਾ (ishtha) ਦਾ ਭਾਵ ਹੈ- ਬਹੁਤ ਜ਼ਿਆਦਾ। ਸੋ ਮਜੀਠ ਦਾ ਸ਼ਬਦੀ ਅਰਥ ਹੈ- ਬਹੁਤ ਜ਼ਿਆਦਾ ਲਾਲ ਅਤੇ ਸੁੰਦਰ।

ਮਜੀਠ ਅਸਲ ਵਿੱਚ ਇੱਕ ਬਨਸਪਤੀ ਹੈ, ਜਿਸ ਤੋਂ ਪੱਕਾ ਲਾਲ ਰੰਗ ਪ੍ਰਾਪਤ ਹੁੰਦਾ ਹੈ। ਮਜੀਠਾ ਭਾਰਤੀ ਰੁਬਿਆਸੀ (ਕੌਫ਼ੀ ਪ੍ਰਜਾਤੀ) ਦਾ ਫੁੱਲ ਹੁੰਦਾ ਹੈ। ਇਸ ਦੀਆਂ ਜੜ੍ਹਾਂ ਨੂੰ ਪੱਕੇ ਲਾਲ ਰੰਗ ਦੇ ਸਰੋਤ ਵਜੋਂ ਵਰਤਿਆ ਜਾਂਦਾ ਹੈ।



ਪ੍ਰਾਚੀਨ ਕਾਲ ਤੋਂ ਹੀ ਲਾਲ ਪਿਗਮੈਂਟ ਦਾ ਸਰੋਤ ਰਹੀ ਮਜੀਠ ਸੰਸਕ੍ਰਿਤ, ਬੰਗਾਲੀ, ਕੰਨੜ ਤੇ ਮਰਾਠੀ ਵਿੱਚ ਮਜੀਸਥਾ ਦੇ ਨਾਮ ਨਾਲ਼ ਜਾਣੀ ਜਾਂਦੀ ਹੈ। ਇਸ ਦੀਆਂ ਜੜ੍ਹਾਂ ਦੀਆਂ ਡੰਡੀਆਂ ਵਿੱਚ ਇੱਕ ਪਦਾਰਥ ਹੁੰਦਾ ਹੈ, ਜੋ ਕੱਪੜਾ ਰੰਗਣ ਵਾਲ਼ੇ ਮਸਾਲੇ ਦੇ ਤੌਰ 'ਤੇ ਵਰਤਿਆ ਜਾਂਦਾ ਹੈ। ਮਜੀਠ ਦੀ ਵਰਤੋਂ ਕੁੱਝ ਆਯੁਰਵੈਦਿਕ ਦਵਾਈਆਂ ਵਿੱਚ ਵੀ ਕੀਤੀ ਜਾਂਦੀ ਹੈ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਮਜੀਠ ਸ਼ਬਦ ਦੀ ਵਰਤੋਂ ਹੋਈ ਮਿਲਦੀ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਮਿਤੀ : 05.08.2019 ਲੜੀ ਨੰ : 12

# ਅੱਜ ਦਾ ਸ਼ਬਦ

## ਮਣ੍ਹਾ

ਖੇਤਾਂ ਵਿੱਚ ਚਾਰ ਬੱਲੀਆਂ ਗੱਡ ਕੇ ਰੱਸੀਆਂ ਦੀ ਸਹਾਇਤਾ ਨਾਲ ਉਹਨਾਂ ਨਾਲ ਦੋ ਬਾਹੀਆਂ ਬੰਨ੍ਹ ਲਈਆਂ ਜਾਂਦੀਆਂ ਹਨ ਅਤੇ ਉਹਨਾਂ ਬਾਹੀਆਂ 'ਤੇ ਮੰਜਾ ਟਿਕਾ ਲਿਆ ਜਾਂਦਾ ਹੈ। ਉਸਨੂੰ ਮਣ੍ਹਾ ਕਹਿੰਦੇ ਹਨ। ਖੇਤਾਂ ਵਿੱਚ ਜਾਨਵਰਾਂ, ਪਸ਼ੂਆਂ, ਜੰਗਲੀ ਸੂਰਾਂ ਤੋਂ ਆਪਣੀਆਂ ਫ਼ਸਲਾਂ ਦੀ ਰਾਖੀ ਕਰਨ ਲਈ ਕਿਸਾਨ ਇਸ ਦੀ ਵਰਤੋਂ ਕਰਦੇ ਹਨ।



ਉਪਰੋਕਤ ਤਸਵੀਰ ਵਿੱਚ ਬਣੇ ਲੱਕੜ ਦੇ ਢਾਂਚੇ ਨੂੰ ਮਣ੍ਹਾ ਕਿਹਾ ਜਾਂਦਾ ਹੈ।

ਮੀਂਹ-ਕਣੀ ਤੋਂ ਬਚਣ ਲਈ ਉਸ ਦੇ ਉੱਪਰ ਸਰ-ਕਾਨਿਆਂ ਦੀ ਛੱਤ ਪਾ ਲਈ ਜਾਂਦੀ ਹੈ।ਇਸ ਤਰ੍ਹਾਂ ਮੀਂਹ-ਕਣੀ ਵਿੱਚ ਵੀ ਖੇਤਾਂ ਦੀ ਰਾਖੀ ਅਸਾਨੀ ਨਾਲ਼ ਕੀਤੀ ਜਾ ਸਕਦੀ ਹੈ।ਮਣ੍ਹੇ ਉੱਪਰ ਚੜ੍ਹ ਕੇ ਖੇਤਾਂ ਦੀ ਰਾਖੀ ਲਈ ਦੂਰ ਤੱਕ ਦੇਖਿਆ ਜਾ ਸਕਦਾ ਹੈ। ਇਸ ਤੋਂ ਇਲਾਵਾ ਇਸ ਉੱਪਰ ਕੋਈ ਖ਼ਤਰਨਾਕ ਕੀਟ-ਪਤੰਗਾ ਜਾਂ ਜਾਨਵਰ ਵੀ ਨਹੀਂ ਚੜ੍ਹ ਸਕਦਾ।

ਅੱਠਵੀਂ ਜਮਾਤ ਦੀ ਪੰਜਾਬੀ ਪਾਠ-ਪੁਸਤਕ ਵਿੱਚ ਡਾ. ਗੁਰਮੀਤ ਸਿੰਘ ਬੈਦਵਾਣ ਦੀ ਲਿਖੀ ਕਹਾਣੀ 'ਛੱਲੀਆਂ ਦੇ ਰਾਖੇ' ਵਿੱਚ ਮਣ੍ਹੇ ਦਾ ਜ਼ਿਕਰ ਕੀਤਾ ਗਿਆ ਹੈ ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ : 228

# ਅੱਜ ਦਾ ਸ਼ਬਦ

## ਮਦਾਰੀ

**ਮਦਾਰੀ** ਸ਼ਬਦ **ਅਰਬੀ ਭਾਸ਼ਾ** ਤੋਂ ਪੰਜਾਬੀ ਵਿੱਚ ਆਇਆ ਹੈ। ਮਦਾਰੀ **ਅਰਬੀ ਭਾਸ਼ਾ** ਦੇ ਸ਼ਬਦ **ਮੁਦਾਰਾਤ** ਤੋਂ ਬਣਿਆ ਹੈ। ਮੁਦਾਰਾਤ ਦਾ ਅਰਥ ਹੈ- **ਦੰਭ, ਮਕਰ, ਲੁਕਾਅ-ਛੁਪਾਅ** ਆਦਿ। ਮਦਾਰੀ ਤੋਂ ਭਾਵ ਹੈ- **ਦੰਭੀ, ਪਾਖੰਡੀ ਜਾਂ ਮੱਕਾਰੀ**।

ਮਦਾਰੀ ਇਕ ਪ੍ਰਕਾਰ ਦਾ ਅਜਿਹਾ ਵਿਅਕਤੀ ਹੁੰਦਾ ਹੈ, ਜਿਹੜਾ ਬਾਂਦਰ ਜਾਂ ਰਿੱਛ ਨਚਾਉਂਦਾ ਹੈ ਸੱਪ ਨਾਲ ਅਤੇ ਆਪਣੇ ਹੱਥਾਂ ਦੀਆਂ ਚਲਾਕੀਆਂ ਨਾਲ਼ ਅਜੀਬ-ਅਜੀਬ ਕਰਤਵ ਦਿਖਾਉਂਦਾ ਹੈ। ਇਹ ਵਿਅਕਤੀ ਹੱਥ ਦੀ ਚਲਾਕੀ ਨਾਲ ਕਰਤਵ ਦਿਖਾ ਕੇ ਇੱਕ ਕਿਸਮ ਦਾ ਦੰਭ ਕਰਦਾ ਹੈ, ਇਸ ਕਰਕੇ ਇਸ ਨੂੰ ਮਦਾਰੀ ਕਿਹਾ ਜਾਂਦਾ ਹੈ।



ਮਦਾਰੀ ਸ਼ਬਦ ਪੰਜਾਬੀ ਜਨ-ਜੀਵਨ ਵਿੱਚ ਆਮ ਵਰਤੋਂ ਸ਼ਬਦ ਹੈ। ਪਿੰਡਾਂ ਦੀਆਂ ਸੱਥਾਂ-ਪਰ੍ਹਿਆਂ ਵਿਚ ਅੱਜ ਵੀ ਮਦਾਰੀ ਆਪਣੇ ਤਮਾਸ਼ੇ ਕਰਦੇ ਅਤੇ ਕਰਤਵ ਦਿਖਾਉਂਦੇ ਦੇਖੇ ਜਾ ਸਕਦੇ ਹਨ।

ਨੌਂਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਡਾ. ਆਤਮਜੀਤ** ਦੁਆਰਾ ਲਿਖੀ ਇਕਾਂਗੀ **ਗ਼ੁਬਾਰੇ** ਵਿੱਚ ਅਤੇ ਬਾਰ੍ਹਵੀਂ ਜਮਾਤ ਦੇ ਪੰਜਾਬੀ ਲਾਜ਼ਮੀ ਦੇ ਪਾਠਕ੍ਰਮ ਵਿੱਚ ਸ਼ਾਮਲ **ਅੰਮ੍ਰਿਤਾ ਪ੍ਰੀਤਮ** ਦੀ ਲਿਖੀ ਕਵਿਤਾ '**ਵਾਰਸ ਸ਼ਾਹ**' ਵਿੱਚ ਮਦਾਰੀ ਸ਼ਬਦ ਦਾ ਜ਼ਿਕਰ ਦੇਖਿਆ ਜਾ ਸਕਦਾ ਹੈ।

ਪਹਿਲੇ ਡੰਗ **ਮਦਾਰੀਆਂ** ਮੰਤਰ ਗਏ ਗਵਾਚ<br>
ਦੂਜੇ ਡੰਗ ਦੀ ਲੱਗ ਗਈ ਜਣੇ ਖਣੇ ਨੂੰ ਲਾਗ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਮਰਸੀਆ

**ਮਰਸੀਆ** ਇੱਕ ਮਾਤਮੀ ਕਵਿਤਾ ਹੈ ਜਿਸ ਵਿੱਚ ਕਵੀ ਮਰ ਚੁੱਕੇ ਵਿਅਕਤੀ ਦੇ ਵਿਛੋੜੇ ਵਿੱਚ ਰੁਦਨ ਕਰਦਿਆਂ ਉਸ ਦੇ ਗੁਣ ਬਿਆਨ ਕਰਦਾ ਹੈ। ਮਰਸੀਏ ਦੋ ਪ੍ਰਕਾਰ ਦੇ ਲਿਖੇ ਜਾਂਦੇ ਹਨ- **ਦਾਖ਼ਲੀ ਅਤੇ ਖ਼ਾਰਜੀ**। ਦਾਖ਼ਲੀ ਮਰਸੀਏ ਵਿੱਚ ਕਵੀ ਮਰ ਚੁੱਕੇ ਵਿਅਕਤੀ ਦੇ ਗੁਣ, ਵਚਨ ਅਤੇ ਕਰਮ ਯਾਦ ਕਰਕੇ ਦੁੱਖ ਪ੍ਰਗਟ ਕਰਦਾ ਹੈ। ਖ਼ਾਰਜੀ ਮਰਸੀਏ ਵਿੱਚ ਕਵੀ ਆਪਣੇ ਗ਼ਮ ਅਤੇ ਦੁੱਖੜੇ ਵੀ ਸ਼ਾਮਲ ਕਰ ਦਿੰਦਾ ਹੈ।

**ਮਰਸੀਆ** ਇੱਕ ਪੂਰੀ ਲੰਮੇਰੀ ਕਵਿਤਾ ਹੁੰਦੀ ਹੈ।ਇਸਦਾ ਪ੍ਰਭਾਵ ਵਧੇਰੇ ਡੂੰਘਾ ਅਤੇ ਵਿੰਨ੍ਹਵਾ ਹੁੰਦਾ ਹੈ। ਉਰਦੂ,ਫ਼ਾਰਸੀ ਅਤੇ ਅਰਬੀ ਵਿੱਚ ਮਰਸੀਆ (ਮਾਤਮੀ ਕਵਿਤਾ) ਬਹੁਤ ਪ੍ਰਚੱਲਿਤ ਹੈ। ਪੁਰਾਤਨ ਪੰਜਾਬੀ ਵਿੱਚ 'ਮਰਸੀਏ' ਦੀ ਥਾਂ 'ਸੱਦ' ਲਿਖੀ ਜਾਂਦੀ ਸੀ। ਪੀਲੂ ਨੇ ਮਿਰਜ਼ੇ ਦੀ ਮੌਤ 'ਤੇ ਸੱਦ ਲਿਖੀ, ਜਿਸਨੂੰ ਕਿੱਸਾ 'ਮਿਰਜ਼ਾ ਸਾਹਿਬਾਂ' (ਪੀਲੂ ਰਚਿਤ) ਕਿਹਾ ਜਾਂਦਾ ਹੈ।

ਦਸਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਪੀਲੂ** ਦੁਆਰਾ ਰਚਿਤ ਕਿੱਸਾ **'ਮਿਰਜ਼ਾ ਸਾਹਿਬਾਂ'** ਦਾ ਅੰਤਿਮ ਬੰਦ ਮਰਸੀਏ ਦਾ ਡੂੰਘਾ ਪ੍ਰਭਾਵ ਛੱਡਦਾ ਹੈ –

'ਪੀਲੂ ਪੁੱਛੇ ਸ਼ਾਇਰ ਨੂੰ ਕੈ ਵਲ ਗਿਆ ਜਹਾਨ

ਲਗ ਲਗ ਗਈਆਂ ਮਜਲਸਾਂ,ਬਹਿ ਬਹਿ ਗਏ ਦੀਵਾਨ

ਮਿਰਜ਼ਾ ਮਾਰਿਆ ਮਲਕੁਲ ਮੌਤ ਦਾ, ਕੁਛ ਮਾਰਿਆ ਖ਼ੁਦੀ ਗੁਮਾਨ

ਸਕੂਲ ਸਿੱਖਿਆ ਵਿਭਾਗ , ਪੰਜਾਬ

ਲੜੀ ਨੰ : 97

# ਅੱਜ ਦਾ ਸ਼ਬਦ

## ਮਾਝਾ

**ਮਾਝਾ** ਸ਼ਬਦ ਦੀ ਉਤਪਤੀ **ਮੰਝਲਾ** ਸ਼ਬਦ ਤੋਂ ਹੋਈ ਹੈ। **ਮੰਝਲਾ** ਤੋਂ ਭਾਵ ਹੈ-**ਵਿਚਕਾਰਲਾ**। ਮਾਝਾ ਸ਼ਬਦ ਪੰਜਾਬ ਦੇ **ਮੰਝਲੇ ਭਾਵ ਮੱਧ ਵਾਲ਼ੇ (ਵਿਚਕਾਰਲੇ)** ਇਲਾਕੇ ਲਈ ਵਰਤਿਆ ਜਾਂਦਾ ਹੈ। ਭਾਵੇਂ ਹੁਣ ਇਹ ਇਲਾਕਾ ਅਜੋਕੇ ਪੰਜਾਬ ਦੇ ਇੱਕ ਕਿਨਾਰੇ 'ਤੇ ਹੈ ਪਰ ਅਣਵੰਡੇ ਪੰਜਾਬ ਵਿੱਚ ਇਹ ਇਲਾਕਾ ਪੰਜਾਬ ਦੇ ਮੱਧ ਵਿੱਚ ਸੀ ਜਿਸ ਕਰਕੇ ਇਸ ਖੇਤਰ ਨੂੰ ਮਾਝਾ ਕਿਹਾ ਜਾਂਦਾ ਹੈ। ਹੁਣ ਮਾਝਾ ਖੇਤਰ ਦਾ ਕੁਝ ਇਲਾਕਾ ਲਾਹੌਰ, ਸ਼ੇਖ਼ੂਪੁਰਾ, ਕਸੂਰ ਆਦਿ ਪਾਕਿਸਤਾਨੀ ਪੰਜਾਬ ਦੇ ਹਿੱਸੇ ਵਿੱਚ ਆ ਗਿਆ ਹੈ।




ਅਜੋਕੇ ਪੰਜਾਬ ਵਿੱਚ **ਬਿਆਸ** ਅਤੇ **ਰਾਵੀ** ਦਰਿਆ ਦੇ ਵਿਚਕਾਰਲੇ ਇਲਾਕੇ ਨੂੰ ਮਾਝਾ ਕਿਹਾ ਜਾਂਦਾ ਹੈ। ਇਸ ਵਿੱਚ **ਸ੍ਰੀ ਅੰਮ੍ਰਿਤਸਰ ਸਾਹਿਬ, ਤਰਨ ਤਾਰਨ ਤੇ ਗੁਰਦਾਸਪੁਰ** ਜ਼ਿਲ੍ਹੇ ਆਉਂਦੇ ਹਨ। ਮਾਝੇ ਦੇ ਵਸਨੀਕਾਂ ਨੂੰ **ਮਝੈਲ** ਕਿਹਾ ਜਾਂਦਾ ਹੈ। ਮਝੈਲ ਤਕੜੇ ਜੁੱਸੇ ਵਾਲ਼ੇ ਤੇ ਕੱਦ-ਕਾਠ ਵਾਲ਼ੇ ਹਨ। ਮਾਝੇ ਇਲਾਕੇ ਦੀ ਜ਼ਮੀਨ ਨੂੰ ਬੜੀ ਜ਼ਰਖ਼ੇਜ ਮੰਨਿਆ ਜਾਂਦਾ ਹੈ ਜਿਸ ਕਰਕੇ ਇਥੇ ਫ਼ਸਲ ਦੀ ਭਰਪੂਰ ਪੈਦਾਵਾਰ ਹੁੰਦੀ ਹੈ। ਦੇਸ ਦੇ ਅੰਨ ਭੰਡਾਰ ਵਿੱਚ ਮਾਝੇ ਖੇਤਰ ਦਾ ਹਿੱਸਾ ਵਧੇਰੇ ਮਾਤਰਾ ਵਿੱਚ ਹੋਣ ਕਰਕੇ ਇਸ ਇਲਾਕੇ ਨੂੰ '**ਮਾਝਾ ਦੇਸ ਦਾਤਾਰਾਂ ਦਾ**' ਵੀ ਕਹਿ ਲਿਆ ਜਾਂਦਾ ਹੈ।

ਵੱਖ-ਵੱਖ ਜਮਾਤਾਂ ਦੇ ਪਾਠ-ਕ੍ਰਮ ਵਿੱਚ ਬਹੁਤ ਥਾਵਾਂ 'ਤੇ ਮਾਝਾ ਸ਼ਬਦ ਦਾ ਜ਼ਿਕਰ ਆਉਂਦਾ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਮਾਲਵਾ

**ਮਾਲਵਾ** ਪੰਜਾਬ ਖੇਤਰ ਦਾ ਸਤਲੁਜ ਦਰਿਆ ਦੇ ਦੱਖਣ ਵਾਲ਼ੇ ਪਾਸੇ ਦਾ **ਇਲਾਕਾ** ਹੈ। ਦੱਖਣ-ਪੱਛਮ ਵਾਲ਼ੇ ਪਾਸੇ ਰਾਜਿਸਥਾਨ ਦਾ ਰੇਗਿਸਤਾਨ ਹੈ। ਇੱਥੋਂ ਦਾ ਵਾਤਾਵਰਨ ਖ਼ੁਸ਼ਕ, ਮਿੱਟੀ ਰੇਤਲੀ ਅਤੇ ਪਾਣੀ ਦੀ ਘਾਟ ਸੀ ਪਰ ਹੁਣ ਇੱਥੇ ਨਹਿਰਾਂ ਦਾ ਜਾਲ ਵਿਛਿਆ ਹੋਇਆ ਹੈ। ਮਾਲਵੇ ਇਲਾਕੇ ਵਿੱਚ ਰਹਿਣ ਵਾਲ਼ੇ ਲੋਕਾਂ ਨੂੰ **ਮਲਵਈ** ਅਤੇ ਇਹਨਾਂ ਲੋਕਾਂ ਵੱਲੋਂ ਬੋਲੀ ਜਾਂਦੀ ਪੰਜਾਬੀ ਉਪ-ਬੋਲੀ ਨੂੰ **ਮਲਵਈ ਬੋਲੀ** ਕਿਹਾ ਜਾਂਦਾ ਹੈ। ਅਜੋਕੇ ਪੰਜਾਬ ਦੇ ਸ੍ਰੀ ਮੁਕਤਸਰ ਸਾਹਿਬ, ਲੁਧਿਆਣਾ, ਫ਼ਰੀਦਕੋਟ, ਫ਼ਾਜ਼ਿਲਕਾ, ਮੋਗਾ, ਬਠਿੰਡਾ, ਮਾਨਸਾ, ਬਰਨਾਲ਼ਾ ਅਤੇ ਫ਼ਿਰੋਜ਼ਪੁਰ ਮਾਲਵਾ ਖੇਤਰ ਵਿੱਚ ਆਉਂਦੇ ਹਨ। ਸੰਗਰੂਰ ਤੇ ਫ਼ਤਿਹਗੜ੍ਹ ਸਾਹਿਬ ਦਾ ਕੁਝ ਹਿੱਸਾ ਅਤੇ ਪਟਿਆਲ਼ਾ ਜ਼ਿਲ੍ਹੇ ਦਾ ਪੱਛਮੀ ਹਿੱਸਾ ਵੀ ਮਾਲਵਾ ਖੇਤਰ ਵਿੱਚ ਆਉਂਦਾ ਹੈ।




ਇਸ ਇਲਾਕੇ ਦਾ ਸੰਬੰਧ **ਮੱਲਾਵਾ** ਨਾਂ ਦੇ ਇੱਕ **ਆਰੀਆ ਕਬੀਲੇ** ਨਾਲ਼ ਜੁੜਦਾ ਹੈ ਜਿਸ ਨੇ ਸਿਕੰਦਰ ਬਾਦਸ਼ਾਹ ਦਾ ਡਟ ਕੇ ਮੁਕਾਬਲਾ ਕੀਤਾ ਸੀ, ਪਰ ਹਾਰ ਖਾ ਕੇ ਸਤਲੁਜ ਅਤੇ ਜਮੁਨਾ ਦਰਿਆਵਾਂ ਦੇ ਵਿਚਕਾਰਲੇ ਖੇਤਰ ਵਿੱਚ ਆ ਵਸਿਆ। ਇਸੇ ਕਬੀਲੇ ਦੇ ਨਾਂ ਕਰਕੇ ਹੀ ਇਸ ਖੇਤਰ ਦਾ ਨਾਂ **ਮਾਲਵਾ** ਪੈ ਗਿਆ।

ਵੱਖ-ਵੱਖ ਜਮਾਤਾਂ ਦੇ ਵੱਖ-ਵੱਖ ਵਿਸ਼ਿਆਂ ਦੇ ਪਾਠਕ੍ਰਮ ਵਿੱਚ **ਮਾਲਵਾ** ਸ਼ਬਦ ਦੀ ਵਰਤੋਂ ਬਹੁਤ ਥਾਵਾਂ 'ਤੇ ਹੋਈ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਮਿਤੀ : 06.09.2019 ਲੜੀ ਨੰ : 28

# ਅੱਜ ਦਾ ਸ਼ਬਦ

## ਮੀਲ

**ਮੀਲ** ਭਾਰਤ ਵਿੱਚ ਵਰਤੀ ਜਾਂਦੀ ਦੂਰੀ ਮਾਪਣ ਦੀ ਇੱਕ ਇਕਾਈ ਹੈ। ਅਸਲ ਵਿੱਚ ਇਹ ਦੂਰੀ ਦੀ **ਰੋਮਨ ਪੈਮਾਇਸ਼** ਹੈ। **ਬਰਤਾਨੀਆ (ਇੰਗਲੈਂਡ)** ਵਿੱਚ ਦੂਰੀ ਨੂੰ ਮੀਲਾਂ ਅਤੇ ਗਜ਼ਾਂ ਵਿੱਚ ਹੀ ਮਾਪਿਆ ਜਾਂਦਾ ਹੈ। 1959 ਦੇ ਕੌਮਾਂਤਰੀ ਸਮਝੌਤੇ ਮੁਤਾਬਕ ਇਸਨੂੰ **1.609344 ਕਿਲੋਮੀਟਰ** ਦੇ ਬਰਾਬਰ ਹੋਣ ਦਾ ਮਿਆਰ ਦਿੱਤਾ ਗਿਆ ਹੈ।




ਤਸਵੀਰ ਵਿੱਚ ਦਿਖਾਈ ਦੇ ਰਿਹਾ ਪੱਥਰ (**ਮੀਲ ਪੱਥਰ**) ਮੀਲਾਂ ਦੀ ਦੂਰੀ ਦਿਖਾਉਣ ਲਈ ਵਰਤਿਆ ਜਾਂਦਾ ਰਿਹਾ ਹੈ।

**3 ਫੁੱਟ** ਦਾ **ਇੱਕ ਗਜ਼**, **220 ਗਜ਼** ਦੀ **ਇੱਕ ਫ਼ਰਲਾਂਗ** ਅਤੇ **8 ਫ਼ਰਲਾਂਗ** ਦਾ **ਇੱਕ ਮੀਲ** ਹੁੰਦਾ ਹੈ। ਲਗਭਗ **ਸਵਾ ਮੀਲ** ਦੀ ਲੰਬਾਈ ਨੂੰ **ਕੋਹ** ਕਿਹਾ ਜਾਂਦਾ ਹੈ। ਇਸ ਤਰ੍ਹਾਂ **ਇੱਕ ਮੀਲ 1760 ਗਜ਼** ਜਾਂ **5280 ਫੁੱਟ** ਜਾਂ **63360 ਇੰਚ** ਦੇ ਬਰਾਬਰ ਹੁੰਦਾ ਹੈ। ਪੰਜਾਬੀ ਵਿੱਚ ਇੱਕ ਅਖਾਣ ਵੀ ਹੈ '**ਕੋਹ ਨਾ ਚੱਲੀ ਤੇ ਬਾਬਾ ਤਿਹਾਈ**'। ਜਦੋਂ ਕੋਈ ਵਿਅਕਤੀ ਬਹੁਤ ਥੋੜ੍ਹਾ ਜਿਹਾ ਕੰਮ ਕਰਕੇ ਹੀ ਅੱਕ-ਥੱਕ ਜਾਵੇ ਅਤੇ ਬਹਾਨੇ ਬਣਾਉਣ ਲੱਗ ਪਵੇ, ਉਦੋਂ ਇਸ ਅਖਾਣ ਦੀ ਵਰਤੋਂ ਕੀਤੀ ਜਾਂਦੀ ਹੈ।

ਅੱਠਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਨਾਨਕ ਸਿੰਘ** ਦੁਆਰਾ ਲਿਖੀ ਕਹਾਣੀ '**ਭੂਆ**' ਅਤੇ **ਪ੍ਰਿੰਸੀਪਲ ਸੰਤ ਸਿੰਘ ਸੇਖੋਂ** ਦੀ ਲਿਖੀ ਕਹਾਣੀ '**ਪੇਮੀ ਦੇ ਨਿਆਣੇ**' ਵਿੱਚ **ਮੀਲ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਮੁਹਾਰ

**ਮੁਹਾਰ** ਸ਼ਬਦ ਦੀ ਉਤਪਤੀ ਸੰਸਕ੍ਰਿਤ ਭਾਸ਼ਾ ਦੇ ਸ਼ਬਦ **ਮੁਖਾਹਾਰਾ** ਤੋਂ ਹੋਈ ਹੈ। ਸੰਸਕ੍ਰਿਤ ਭਾਸ਼ਾ ਦਾ ਸ਼ਬਦ ਮੁਖਾਹਾਰਾ ਦੋ ਸ਼ਬਦਾਂ **ਮੁਖਾ (Mukha)** ਅਤੇ **ਹਾਰਾ (Hara)** ਦੇ ਸੁਮੇਲ ਤੋਂ ਬਣਿਆ ਹੈ। **ਮੁਖਾ (Mukha)** ਦਾ ਭਾਵ ਹੈ- **ਮੂੰਹ** ਅਤੇ **ਹਾਰਾ (Hara)** ਦਾ ਭਾਵ ਹੈ- **ਮਾਲ਼ਾ ਜਾਂ ਹਾਰ**। ਸੋ ਮੁਖਾਹਾਰਾ ਦਾ ਭਾਵ ਹੈ- ਮੂੰਹ ਦੇ ਉੱਤੋਂ ਦੀ ਪਾਈ ਰੱਸੀ।

ਪੰਜਾਬੀ ਵਿੱਚ ਮੁਹਾਰ ਸ਼ਬਦ ਊਠ ਦੇ ਨੱਕ ਵਿੱਚੋਂ ਦੀ ਪਾਈ ਗਈ ਰੱਸੀ ਲਈ ਵਰਤਿਆ ਜਾਂਦਾ ਹੈ। ਇਸਨੂੰ ਊਠ ਦੀ ਨਕੇਲ ਕਿਹਾ ਜਾਂਦਾ ਹੈ। **ਮਹਾਨ ਕੋਸ਼** ਅਨੁਸਾਰ ਮੁਹਾਰ ਦਾ ਅਰਥ ਹੈ- **ਊਠ ਦੀ ਨਕੇਲ**।



ਉਕਤ ਤਸਵੀਰ ਵਿੱਚ ਊਠ ਦੇ ਨੱਕ ਵਿੱਚੋਂ ਦੀ ਵਗਾਅ ਕੇ ਵਿਅਕਤੀ ਦੇ ਹੱਥ ਵਿੱਚ ਫੜੀ ਰੱਸੀ ਮੁਹਾਰ ਹੈ

ਮੁਹਾਰ ਊਠ ਨੂੰ ਨਿਯੰਤਰਨ ਵਿੱਚ ਕਰਨ ਲਈ ਪਾਈ ਜਾਂਦੀ ਹੈ। ਇੱਕ ਰੱਸੀ ਊਠ ਦੇ ਨੱਕ ਵਿਚੋਂ ਦੀ ਲੰਘਾ ਕੇ ਅੱਗੇ ਇੱਕ ਲੰਬੀ ਰੱਸੀ ਨਾਲ਼ ਜੋੜ ਦਿੱਤੀ ਜਾਂਦੀ ਹੈ। ਇਹ ਲੰਬੀ ਰੱਸੀ ਊਠ ਤੋਂ ਕੰਮ ਲੈਣ ਵਾਲ਼ੇ ਵਿਅਕਤੀ ਦੇ ਹੱਥ ਵਿੱਚ ਰਹਿੰਦੀ ਹੈ। ਊਠ ਮੁਹਾਰ ਦੇ ਖਿੱਚਣ ਜਾਂ ਢਿੱਲੀ ਛੱਡਣ ਅਨੁਸਾਰ ਹੀ ਅੱਗੇ ਤੁਰਦਾ, ਰੁਕਦਾ ਜਾਂ ਸੱਜੇ-ਖੱਬੇ ਮੁੜਦਾ ਹੈ। ਊਠ ਨੂੰ ਪੰਜਾਬ ਅਤੇ ਖ਼ਾਸ ਕਰਕੇ ਰਾਜਸਥਾਨ ਵਿੱਚ ਖੇਤੀਬਾੜੀ ਦੇ ਮੁੱਖ ਸਾਧਨ ਵੱਜੋਂ ਵਰਤਿਆ ਜਾਂਦਾ ਰਿਹਾ ਹੈ। ਖੇਤੀਬਾੜੀ ਵਿੱਚ ਵਹਾਈ, ਬਿਜਾਈ ਅਤੇ ਢੋਆ-ਢੁਆਈ ਲਈ ਊਠ ਨੂੰ ਨਿਯੰਤਰਨ ਵਿੱਚ ਕਰਨ ਲਈ ਮੁਹਾਰ ਪਾਈ ਜਾਂਦੀ ਹੈ।

ਪੰਜਾਬੀ ਦੇ ਬਹੁਤ ਸਾਰੇ ਲੋਕ-ਗੀਤਾਂ ਵਿੱਚ ਮੁਹਾਰ ਸ਼ਬਦ ਦਾ ਜ਼ਿਕਰ ਆਉਂਦਾ ਹੈ। **ਗਿਆਰ੍ਹਵੀਂ** ਜਮਾਤ ਦੇ **ਪੰਜਾਬੀ ਲਾਜ਼ਮੀ** ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਬੁਝਾਰਤਾਂ** ਵਿੱਚ ਮੁਹਾਰ ਸ਼ਬਦ ਦਾ ਜ਼ਿਕਰ ਆਉਂਦਾ ਹੈ-

ਊਠ 'ਤੇ ਚੜ੍ਹੇਂਦੀਏ , **ਮੁਹਾਰ** ਫੜੇਂਦਾ ਤੇਰਾ ਕੀ ਲਗਦਾ
ਇਹਦਾ ਤਾਂ ਮੈਂ ਨਾਂ ਨੀਂ' ਜਾਣਦੀ, ਮੇਰਾ ਨਾਂ ਹੈ ਜੀਆਂ
ਇਹਦੀ ਸੱਸ ਤੇ ਮੇਰੀ ਸੱਸ ਨੇ, ਦੋਵੇਂ ਮਾਵਾਂ-ਧੀਆਂ। (ਉੱਤਰ- ਨੂੰਹ-ਸਹੁਰਾ)

ਲੜੀ ਨੰ : 211

# ਅੱਜ ਦਾ ਸ਼ਬਦ

## ਮੁਗਦਰ

**ਮੁਗਦਰ** ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ। ਖੇਤਰੀ ਵਖਰੇਵੇਂ ਜਾਂ ਉਪ-ਭਾਸ਼ਾਈ ਪ੍ਰਭਾਵ ਕਰਕੇ ਕਈ ਖੇਤਰਾਂ ਵਿੱਚ **ਮੁਗਦਰ ਨੂੰ ਮੁਦਗਰ** ਵੀ ਕਿਹਾ ਜਾਂਦਾ ਹੈ। ਇਸ ਦੀ ਵਰਤੋਂ ਭਾਰ ਚੁੱਕਣ ਦੀ ਕਸਰਤ ਲਈ ਕੀਤੀ ਜਾਂਦੀ ਹੈ। ਇਹ ਲੱਕੜ ਜਾਂ ਪੱਥਰ ਤੋਂ ਤਿਆਰ ਕੀਤਾ ਜਾਂਦਾ ਹੈ। ਪੁਰਾਣੇ ਸਮਿਆਂ ਵਿੱਚ ਪਹਿਲਵਾਨ ਆਪਣੇ ਤੰਦਰੁਸਤ ਅਤੇ ਨਰੋਏ ਸਰੀਰ ਲਈ ਮੁਗਦਰ ਚੁੱਕਣ ਦਾ ਅਭਿਆਸ ਕਰਦੇ ਸਨ। ਮੁਗਦਰ ਆਇਤਾਕਾਰ ਜਾਂ ਗੋਲ ਲੱਕੜ ਦਾ ਬਣਿਆ ਹੁੰਦਾ ਹੈ। ਲੱਕੜ ਨੂੰ ਘੜ ਕੇ ਹੱਥ ਪਾਉਣ ਲਈ ਜਗ੍ਹਾ ਤਿਆਰ ਕਰ ਲਈ ਜਾਂਦੀ ਹੈ।




ਮੁਗਦਰ ਵੱਖ-ਵੱਖ ਵਜ਼ਨੀ ਜਾਂ ਵੱਖ-ਵੱਖ ਆਕਾਰ ਦੇ ਤਿਆਰ ਕੀਤੇ ਜਾਂਦੇ ਸਨ। ਮੁਗਦਰ ਨਾਲ ਮਿਲਦੀਆਂ-ਜੁਲਦੀਆਂ ਹੋਰ ਵਸਤਾਂ ਜਿਵੇਂ ਮੋਹਲਾ, ਮੂਹਲਾ, ਮੁੰਗਲ਼ੀ, ਮੂਸਲ ਆਦਿ ਵੀ ਵੱਖ-ਵੱਖ ਕੰਮਾਂ ਲਈ ਵਰਤੇ ਜਾਂਦੇ ਹਨ। ਮੋਹਲਾ ਜਾਂ ਮੂਹਲਾ ਅਨਾਜ ਕੁੱਟਣ ਦੇ ਕੰਮ ਆਉਂਦੇ ਹਨ। ਮੁੰਗਲੀਆਂ, ਮੂਸਲ ਆਦਿ ਸਰੀਰਿਕ ਕਸਰਤ ਸਮੇਂ ਫੇਰੇ ਜਾਂਦੇ ਹਨ ਜਦ ਕਿ ਮੁਗਦਰ ਨੂੰ ਚੁੱਕਣ ਲਈ ਇਸਤੇਮਾਲ ਕੀਤਾ ਜਾਂਦਾ ਹੈ।

**ਦਸਵੀਂ** ਸ਼੍ਰੇਣੀ ਦੀ ਪੰਜਾਬੀ ਪਾਠ-ਪੁਸਤਕ ਸਾਹਿਤ-ਮਾਲ਼ਾ ਦੇ ਵਾਰਤਕ ਭਾਗ ਵਿੱਚ **ਗਿਆਨੀ ਗੁਰਦਿੱਤ ਸਿੰਘ** ਜੀ ਦੀ ਰਚਨਾ **'ਮੇਰੇ ਵੱਡੇ ਵਡੇਰੇ'** ਵਿੱਚ ਮੁਗਦਰ ਪਹਿਲਵਾਨਾਂ ਦੇ ਕਸਰਤ ਕਰਨ ਲਈ ਵਰਤਿਆ ਗਿਆ ਹੈ

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਮੁਜਾਰਾ

**ਮੁਜਾਰਾ, ਅਰਬੀ ਭਾਸ਼ਾ** ਦੇ ਸ਼ਬਦ **ਮੁਜ਼ਾਰਿਅ** ਤੋਂ ਆਇਆ ਹੈ। ਅਰਬੀ ਭਾਸ਼ਾ ਦੇ ਸ਼ਬਦ **'ਜ਼ਰਅ'** ਦਾ ਅਰਥ ਹੈ- **ਖੇਤੀ ਬਾੜੀ ਜਾਂ ਵਾਹੀ-ਜੋਤੀ ਕਰਨ ਵਾਲਾ**। ਅਜ਼ਾਦੀ ਤੋਂ ਪਹਿਲਾਂ ਭਾਰਤ ਵਿੱਚ **ਜਾਗੀਰਦਾਰੀ ਪ੍ਰਥਾ** ਪ੍ਰਚਲਿਤ ਸੀ। ਉਸ ਸਮੇਂ ਸਮੁੱਚੀਆਂ ਜ਼ਮੀਨਾਂ ਦੇ ਮਾਲਕ ਜਾਗੀਰਦਾਰ ਹੁੰਦੇ ਸਨ। ਜਾਗੀਰਦਾਰਾਂ ਤੋਂ ਜ਼ਮੀਨ ਵਟਾਈ ਜਾਂ ਹਿੱਸੇ 'ਤੇ ਲੈ ਕੇ ਬੀਜਣ ਵਾਲੇ ਕਿਸਾਨਾਂ ਨੂੰ **ਮੁਜਾਰੇ** ਕਿਹਾ ਜਾਂਦਾ ਸੀ। ਸਮਾਂ ਪਾ ਕੇ ਮੁਜਾਰੇ ਜ਼ਮੀਨਾਂ ਤੇ ਆਪਣਾ ਹੱਕ ਜਤਾਉਣ ਲੱਗੇ ਜਦੋਂ ਕਿ ਜਾਗੀਰਦਾਰ ਜ਼ਮੀਨਾਂ 'ਤੇ ਆਪਣੀ ਮਾਲਕੀ ਸਮਝਦੇ ਸਨ। ਇਤਿਹਾਸ ਵਿੱਚ ਦਰਜ਼ ਹੈ ਕਿ **ਬਾਬਾ ਬੰਦਾ ਸਿੰਘ ਬਹਾਦਰ ਜੀ** ਨੇ ਜਾਗੀਰਦਾਰਾਂ ਤੋਂ ਜ਼ਮੀਨਾਂ ਖੋਹ ਕੇ ਮੁਜਾਰਿਆਂ ਨੂੰ ਜ਼ਮੀਨਾਂ ਦੇ ਮਾਲਕ ਬਣਾ ਦਿੱਤਾ ਸੀ।



ਉਪਰੋਕਤ ਤਸਵੀਰ ਵਿੱਚ ਜਾਗੀਰਦਾਰੀ ਪ੍ਰਬੰਧ ਸਮੇਂ ਖੇਤੀ ਕਰ ਰਿਹਾ ਕਿਸਾਨ।

ਅਜ਼ਾਦੀ ਤੋਂ ਬਾਅਦ ਵੀ **ਪੈਪਸੂ ਸੂਬੇ** ਵਿੱਚ ਰਜਵਾੜਿਆਂ ਅਤੇ ਜਾਗੀਰਦਾਰੀ ਪ੍ਰਬੰਧਾਂ ਖਿਲਾਫ਼ ਮੁਜਾਰਿਆਂ ਵੱਲੋਂ ਅੰਦੋਲਨ ਕੀਤਾ ਗਿਆ, ਜਿਸ ਨੂੰ **ਮੁਜਾਰਾ ਲਹਿਰ ਜਾਂ ਮੁਜਾਰਾ ਅੰਦੋਲਨ** ਕਿਹਾ ਜਾਂਦਾ ਸੀ। **ਜ਼ਿਲ੍ਹਾ ਮਾਨਸਾ ਦਾ ਪਿੰਡ ਕਿਸ਼ਨਗੜ੍ਹ** ਇਸ ਲਹਿਰ ਦੇ ਪ੍ਰਮੁੱਖ ਕੇਂਦਰ ਵਜੋਂ ਜਾਣਿਆ ਜਾਂਦਾ ਸੀ।

**ਦਸਵੀਂ ਜਮਾਤ** ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਸੰਤ ਸਿੰਘ ਸੇਖੋਂ** ਦੁਆਰਾ ਰਚਿਤ ਇਕਾਂਗੀ **'ਦੂਜਾ ਵਿਆਹ'** ਵਿੱਚ **ਮੁਜਾਰਾ** ਸ਼ਬਦ ਦਾ ਜ਼ਿਕਰ ਕੀਤਾ ਗਿਆ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ : 210

# ਅੱਜ ਦਾ ਸ਼ਬਦ

## ਮੁਰੱਬਾ

**ਮੁਰੱਬਾ, ਫ਼ਾਰਸੀ ਭਾਸ਼ਾ** ਦੇ ਸ਼ਬਦ **ਮੁਰੱਬਅ** ਤੋਂ ਆਇਆ ਹੈ। **ਫ਼ਾਰਸੀ ਭਾਸ਼ਾ** ਦੇ ਸ਼ਬਦ **ਮੁਰੱਬਅ** ਦਾ ਅਰਥ ਹੈ- **ਵਰਗਾਕਾਰ, ਵਰਗ ਦੀ ਸ਼ਕਲ ਦਾ, ਜਿਸ ਦੀ ਲੰਬਾਈ ਚੌੜਾਈ ਬਰਾਬਰ ਹੋਵੇ ਜਾਂ ਜਿਸ ਦੇ ਚਾਰੇ ਕੋਣ 90 ਡਿਗਰੀ ਦੇ ਹੋਣ**। ਭੂਮੀ ਦੇ 25 ਏਕੜ ਦੇ ਚਾਰ ਨੁੱਕਰਾਂ ਵਾਲੇ , ਚੌਰਸ ਜਾਂ ਵਰਗਾਕਾਰ ਟੁਕੜੇ ਨੂੰ **ਮੁਰੱਬਾ** ਕਿਹਾ ਜਾਂਦਾ ਹੈ। **ਮੁਰੱਬਾ, ਅਰਬੀ ਭਾਸ਼ਾ** ਦੇ ਸ਼ਬਦ **ਅਰਬਅਤ** ਦਾ ਵੀ ਸਮਾਨਅਰਥਕ ਹੈ ਜਿਸਦਾ ਅਰਥ ਹੈ-**ਚਾਰ ਗੋਸ਼ਿਆਂ ਵਾਲ਼ਾ ਜਾਂ ਚੌਖੂੰਟਾ**।





ਉਪਰੋਕਤ ਤਸਵੀਰ ਵਿੱਚ ਦੋਵੇਂ ਤਰ੍ਹਾਂ ਦੇ **ਮੁਰੱਬੇ** ਦਿਖਾਈ ਦੇ ਰਹੇ ਹਨ।

ਖੰਡ ਦੀ ਚਾਸ਼ਨੀ ਵਿੱਚ ਸੇਬ, ਹਰੜ, ਔਲ਼ਾ, ਗਾਜਰ ਜਾਂ ਕੋਈ ਫਲ਼ ਉਬਾਲ ਕੇ ਪਾਉਣ ਉਪਰੰਤ ਖਾਣ ਲਈ ਬਣਾਏ ਗਏ ਖਾਦ-ਪਦਾਰਥ ਨੂੰ ਵੀ **ਮੁਰੱਬਾ** ਕਿਹਾ ਜਾਂਦਾ ਹੈ। **ਮੁਰੱਬੇ** ਨੂੰ ਬਹੁਤ ਲੰਬਾ ਸਮਾਂ ਸੰਭਾਲ਼ ਕੇ ਰੱਖਿਆ ਜਾ ਸਕਦਾ ਹੈ ਅਤੇ ਇਹ ਲੰਬਾ ਸਮਾਂ ਖ਼ਰਾਬ ਨਹੀਂ ਹੁੰਦਾ।

ਪੰਜਾਬੀ ਲੋਕ-ਸਾਹਿਤ ਵਿੱਚ **ਮੁਰੱਬਾ** ਸ਼ਬਦ ਦੀ ਬਹੁਤ ਵਰਤੋਂ ਹੋਈ ਹੈ। ਉਦਾਹਰਨ ਵਜੋਂ ਪੰਜਾਬੀ ਦਾ ਇਹ ਲੋਕ-ਗੀਤ ਦੇਖਿਆ ਜਾ ਸਕਦਾ ਹੈ।

ਜੱਟੀ ਪੰਦਰਾਂ **ਮੁਰੱਬਿਆਂ** ਵਾਲ਼ੀ
ਭੱਤਾ ਲੈ ਕੇ ਚੱਲੀ ਖੇਤ ਨੂੰ।

**ਛੇਵੀਂ ਤੋਂ ਬਾਰ੍ਹਵੀਂ ਸ਼੍ਰੇਣੀ** ਦੇ ਪੰਜਾਬੀ ਪਾਠਕ੍ਰਮ ਵਿੱਚ ਬਹੁਤ ਥਾਂਵਾਂ 'ਤੇ **ਮੁਰੱਬਾ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਮੁਰਮੁਰਾ

**ਮੁਰਮੁਰੇ** ਮੱਕੀ, ਜਵਾਰ ਜਾਂ ਚੌਲਾਂ ਦੇ ਭੁੱਜੇ ਦਾਣਿਆਂ ਨੂੰ ਕਿਹਾ ਜਾਂਦਾ ਹੈ। ਇਹਨਾਂ ਦਾਣਿਆਂ ਦੀਆਂ ਖਿੱਲਾਂ ਨਹੀਂ ਬਣੀਆਂ ਹੁੰਦੀਆਂ। ਮੁਰਮੁਰੇ ਆਮ ਤੌਰ 'ਤੇ ਮਿੱਠੇ ਹੁੰਦੇ ਹਨ ਪਰ ਬਹੁਤ ਲੋਕ ਨਮਕੀਨ ਮੁਰਮੁਰੇ ਵੀ ਬਣਾ ਲੈਂਦੇ ਹਨ। ਮਿੱਠੇ ਮੁਰਮੁਰੇ ਦਾਣਿਆਂ ਅਤੇ ਗੁੜ ਦੇ ਸੁਮੇਲ ਨਾਲ਼ ਤਿਆਰ ਕੀਤੇ ਜਾਂਦੇ ਹਨ। ਮੱਕੀ ਦੇ ਦਾਣੇ ਭੁੰਨ ਕੇ ਇਹਨਾਂ ਵਿੱਚ ਸਵਾਦ ਅਨੁਸਾਰ ਗੁੜ ਅਤੇ ਘਿਓ ਰਲਾ ਲਿਆ ਜਾਂਦਾ ਹੈ। ਵੱਖ-ਵੱਖ ਖੇਤਰਾਂ ਵਿੱਚ ਚੌਲਾਂ ਤੋਂ ਤਿਆਰ ਕੀਤੇ ਚੌਰਸ ਮੁਰਮੁਰੇ ਨੂੰ ਪਾਪੜ ਜਾਂ ਚੌਲਾਂ ਦੀ ਗੱਚਕ ਵੀ ਆਖਿਆ ਜਾਂਦਾ ਹੈ। ਲੱਡੂਨੁਮਾ ਅਕਾਰ ਵਾਲ਼ੇ ਭੁੱਜੇ ਚੌਲਾਂ ਤੋਂ ਤਿਆਰ ਮਿੱਠੇ ਮੁਰਮੁਰਿਆਂ ਨੂੰ ਪਿੰਨਾ ਜਾਂ ਮਾਰੂੰਡਾ ਵੀ ਕਿਹਾ ਜਾਂਦਾ ਹੈ।

ਨਮਕੀਨ ਮੁਰਮੁਰੇ ਤਿਆਰ ਕਰਨ ਲਈ ਮੱਕੀ, ਚੌਲ਼ਾਂ ਜਾਂ ਜਵਾਰ ਦੇ ਦਾਣਿਆਂ ਨੂੰ ਭੁੰਨ ਕੇ ਇਹਨਾਂ ਵਿੱਚ ਸਵਾਦ ਅਨੁਸਾਰ ਨਮਕ ਅਤੇ ਘਿਓ ਰਲਾ ਲਿਆ ਜਾਂਦਾ ਹੈ। ਨਮਕੀਨ ਮੁਰਮੁਰੇ ਚਾਹ ਨਾਲ਼ ਖਾਧੇ ਜਾਂਦੇ ਹਨ।



ਮੁਰਮੁਰੇ ਸ਼ਬਦ ਪੰਜਾਬੀ ਜਨ-ਜੀਵਨ ਦਾ ਨਿੱਤ ਵਰਤੋਂ ਦਾ ਸ਼ਬਦ ਹੈ। ਪੰਜਾਬ ਦੇ ਪਿੰਡਾਂ ਵਿੱਚ ਲਗਭਗ ਹਰੇਕ ਘਰ ਵਿੱਚ ਮੁਰਮੁਰੇ ਬਣਾਏ ਜਾਂਦੇ ਰਹੇ ਹਨ। ਮੁਰਮੁਰੇ ਪੰਜਾਬੀਆਂ ਦੀ ਖਾਧ-ਖ਼ੁਰਾਕ ਦਾ ਹਿੱਸਾ ਰਹੇ ਹਨ।

ਦਸਵੀਂ ਜਮਾਤ ਦੀ ਪੰਜਾਬੀ ਪਾਠ-ਪੁਸਤਕ ਵੰਨਗੀ ਵਿੱਚ ਸ਼ਾਮਲ **ਸੁਜਾਨ ਸਿੰਘ** ਦੀ ਲਿਖੀ ਕਹਾਣੀ **'ਕੁਲਫ਼ੀ'** ਵਿੱਚ ਮੁਰਮੁਰਾ ਸ਼ਬਦ ਦਾ ਜ਼ਿਕਰ ਆਇਆ ਹੈ। ਕਹਾਣੀ ਦਾ ਪਾਤਰ ਕਾਕਾ ਆਖਦਾ ਹੈ, "**ਮੁਰਮੁਰਾ** ਤੇ ਮਿੱਠਾ ਹੁੰਦੈ।"

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਮੈਰਾਥਨ

**ਮੈਰਾਥਨ ਦੌੜ** ਅਥਲੈਟਿਕਸ ਦਾ ਇੱਕ ਅਨਿੱਖੜਵਾਂ ਅੰਗ ਹੈ। **ਅਥਲੈਟਿਕਸ** ਦੀਆਂ ਸਭ ਦੌੜਾਂ ਵਿੱਚੋਂ ਇਸ ਦੌੜ ਦਾ ਪੈਂਡਾ ਜ਼ਿਆਦਾ ਹੈ। **ਮੈਰਾਥਨ ਦੌੜ** ਦੀ ਲੰਬਾਈ **42.195 ਕਿਲੋਮੀਟਰ** ਜਾਂ **26 ਮੀਲ 385 ਗਜ਼** ਹੁੰਦੀ ਹੈ। **ਮੈਰਾਥਨ ਦੌੜ** ਦੇ ਇਤਿਹਾਸ ਦਾ ਸੰਬੰਧ ਪੁਰਾਤਨ **ਯੂਨਾਨ** ਨਾਲ ਹੈ। ਸੰਨ **500 ਬੀ.ਸੀ.** ਦੇ ਨੇੜੇ-ਤੇੜੇ ਦੀ ਗੱਲ ਹੈ। ਯੂਨਾਨ ਉਸ ਸਮੇਂ ਛੋਟੀਆਂ-ਛੋਟੀਆਂ ਰਿਆਸਤਾਂ ਵਿੱਚ ਵੰਡਿਆ ਹੋਇਆ ਸੀ। ਇਹ ਰਿਆਸਤਾਂ ਆਪਸ ਵਿੱਚ ਲੜਾਈ-ਝਗੜੇ ਕਰਨ ਵਿੱਚ ਰੁੱਝੀਆਂ ਹੋਈਆਂ ਸਨ।



ਉਪਰੋਕਤ ਤਸਵੀਰ ਵਿੱਚ **108 ਸਾਲਾ ਪੰਜਾਬੀ ਮੈਰਾਥਨ ਦੌੜਾਕ ਬਾਬਾ ਫੌਜਾ ਸਿੰਘ** ਦਿਖਾਈ ਦੇ ਰਹੇ ਹਨ।

**ਸੰਨ 400 ਬੀ.ਸੀ.** ਦੇ ਅਗਸਤ ਜਾਂ ਸਤੰਬਰ ਮਹੀਨੇ ਦੋ ਰਿਆਸਤਾਂ **ਏਥਨਜ਼** ਅਤੇ **ਪਰਸੀਅਨ** ਵਿਚਕਾਰ **ਮੈਰਾਥਨ ਨਗਰ** ਵਿੱਚ ਲੜਾਈ ਹੋ ਗਈ। ਇਸ ਲੜਾਈ ਵਿੱਚ **ਏਥਨਜ਼** ਰਿਆਸਤ ਦੇ ਸੈਨਿਕ ਜੇਤੂ ਰਹੇ। ਇਸ ਲੜਾਈ ਸਮੇਂ **ਏਥਨਜ਼** ਦਾ ਇੱਕ ਦੂਤ ਜਾਂ ਡਾਕੀਆ **ਪੀਡੀਪਾਈਡਸ** ਇਸ ਲੜਾਈ ਦੀ ਹਰ ਖ਼ਬਰ ਦੇਣ ਲਈ ਉੱਥੇ ਮੌਜੂਦ ਸੀ। ਜਦੋਂ **ਏਥਨਜ਼** ਨੇ ਇਹ ਲੜਾਈ ਜਿੱਤੀ ਤਾਂ **ਪੀਡੀਪਾਈਡਸ ਏਥਨਜ਼** ਵਾਸੀਆਂ ਨੂੰ ਇਹ ਖ਼ਬਰ ਸੁਣਾਉਣ ਲਈ ਦੌੜ ਪਿਆ। ਉਹ ਲਗਾਤਾਰ ਬਿਨਾਂ ਰੁਕੇ ਦੌੜਿਆ ਅਤੇ **ਏਥਨਜ਼** ਪਹੁੰਚ ਗਿਆ। **ਏਥਨਜ਼** ਵਾਸੀਆਂ ਨੂੰ ਜਿੱਤ ਦੀ ਖ਼ਬਰ ਸੁਣਾਉਣ ਸਾਰ ਹੀ ਉਹ ਉੱਥੇ ਡਿੱਗ ਪਿਆ ਅਤੇ ਡਿੱਗਣ ਸਾਰ ਹੀ ਉਸ ਦੀ ਮੌਤ ਹੋ ਗਈ। ਜਿੰਨਾਂ ਪੈਂਡਾ ਉਹ ਦੌੜ ਕੇ ਆਇਆ ਸੀ ਉਸ ਦੀ ਮਿਣਤੀ ਕੀਤੀ ਗਈ। ਉਹ ਪੈਂਡਾ **42.195 ਕਿਲੋਮੀਟਰ** ਸੀ। ਇਸ ਤੋਂ ਬਾਅਦ ਇਸ ਦੌੜ ਦੀ ਸ਼ੁਰੂਆਤ ਹੋਈ। ਇਸ ਦੌੜ ਦਾ ਨਾਂ, ਜਿਸ ਨਗਰ ਵਿੱਚ ਲੜਾਈ ਹੋਈ ਸੀ ਉਸ ਨਗਰ ਦੇ ਨਾਂ 'ਤੇ **ਮੈਰਾਥਨ** ਰੱਖਿਆ ਗਿਆ। ਅਸਲ ਵਿੱਚ ਇਹ ਦੌੜ **ਏਥਨਜ਼** ਦੇ ਦੂਤ **ਪੀਡੀਪਾਈਡਸ** ਨੂੰ ਇੱਕ ਸ਼ਰਧਾਂਜਲੀ ਹੈ।

ਛੇਵੀਂ ਤੋਂ ਬਾਰ੍ਹਵੀਂ ਸ਼੍ਰੇਣੀਆਂ ਦੇ ਵੱਖ-ਵੱਖ ਵਿਸ਼ਿਆਂ ਵਿੱਚ ਵੱਖ-ਵੱਖ ਥਾਵਾਂ ਤੇ **ਮੈਰਾਥਨ ਦੌੜ** ਜਾ ਜ਼ਿਕਰ ਹੋਇਆ ਹੈ।

**ਪੜ੍ਹੋ ਪੰਜਾਬ** **ਪੜ੍ਹਾਓ ਪੰਜਾਬ**

**ਮਿਤੀ :** **ਲੜੀ ਨੰ : 66**

# ਅੱਜ ਦਾ ਸ਼ਬਦ

## ਮੋਦੀ ਖਾਨਾ

**ਮੋਦੀ ਖਾਨਾ** ਸ਼ਬਦ **ਅਰਬੀ ਅਤੇ ਸੰਸਕ੍ਰਿਤ** ਭਾਸ਼ਾ ਦੇ ਸ਼ਬਦਾਂ, **ਮੋਦੀ ਅਤੇ ਖਾਨਾ** ਦੇ ਮੇਲ ਤੋਂ ਬਣਿਆ ਹੈ। **ਮੋਦੀ** ਸ਼ਬਦ ਅਰਬੀ ਭਾਸ਼ਾ ਦੇ ਸ਼ਬਦ **ਮੋਦਨ** ਤੋਂ ਆਇਆ ਹੈ ਜਿਸ ਦਾ ਅਰਥ ਹੈ- **ਰਸਦ ਜਾਂ ਸਮਾਨ ਆਦਿ ਪਹੁੰਚਾਉਣ ਵਾਲ਼ਾ, ਅਨਾਜ ਵੇਚਣ ਵਾਲ਼ਾ** ਜਾਂ **ਖੁਸ਼ ਕਰਨ ਵਾਲ਼ਾ**। **ਸੰਸਕ੍ਰਿਤ ਭਾਸ਼ਾ** ਦੇ ਸ਼ਬਦ **ਖਾਨਾ** ਦਾ ਅਰਥ ਹੈ-**ਘਰ**। **ਮੋਦੀ ਖਾਨਾ** ਦਾ ਅਰਥ ਹੈ- **ਮੋਦੀ ਦਾ ਘਰ**, ਭਾਵ- **ਅੰਨ ਦਾ ਭੰਡਾਰ, ਗੋਦਾਮ** ਜਾਂ **ਅਨਾਜ ਵਾਲ਼ਾ ਸਟੋਰ**। ਉਹ ਥਾਂ ਜਿੱਥੇ **ਰਾਜੇ-ਮਹਾਰਾਜੇ** ਜਾਂ **ਸਮੇਂ ਦੀ ਸਰਕਾਰ** ਆਪਣਾ ਅਨਾਜ ਭੰਡਾਰ ਕਰਕੇ ਰੱਖਦੀ ਸੀ ਉਸ ਥਾਂ ਨੂੰ **ਮੋਦੀ ਖਾਨਾ** ਕਿਹਾ ਜਾਂਦਾ ਸੀ। ਉਸ ਅਨਾਜ ਭੰਡਾਰ ਵਿੱਚ ਅਨਾਜ ਦਾ ਹਿਸਾਬ-ਕਿਤਾਬ ਰੱਖਣ ਵਾਲ਼ੇ ਨੂੰ **ਮੁਅੱਦੀ** ਕਿਹਾ ਜਾਂਦਾ ਸੀ।



ਉਪਰੋਕਤ ਤਸਵੀਰ ਵਿੱਚ **ਸ੍ਰੀ ਗੁਰੂ ਨਾਨਕ ਦੇਵ ਜੀ, ਦੌਲਤ ਖਾਂ ਲੋਧੀ** ਦੇ **ਮੋਦੀ ਖਾਨੇ** ਵਿੱਚ **ਕਿਰਤ** ਕਰਦੇ ਦਿਖਾਈ ਦੇ ਰਹੇ ਹਨ।

**ਸ੍ਰੀ ਗੁਰੂ ਨਾਨਕ ਦੇਵ ਜੀ**, **ਨਵਾਬ ਦੌਲਤ ਖਾਂ ਲੋਧੀ** ਦੇ ਮੋਦੀਖਾਨੇ ਵਿੱਚ ਨੌਕਰੀ ਕਰਦੇ ਸਨ। ਉਹਨਾਂ ਨੂੰ **ਤਨਖ਼ਾਹ** ਅਤੇ ਤਨਖ਼ਾਹ ਤੋਂ ਇਲਾਵਾ ਜੋ ਵੀ **ਅਲੂਫਾ** ਮਿਲਦਾ ਸੀ ਉਹ ਗਰੀਬਾਂ ਵਿੱਚ ਵੰਡ ਦਿੰਦੇ ਸਨ।

**ਨੌਵੀਂ ਜਮਾਤ** ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਪੁਸਤਕ **'ਸਾਹਿਤ-ਮਾਲਾ'** ਵਿੱਚ **ਪੁਰਾਤਨ ਜਨਮ ਸਾਖੀ** ਦੇ ਭਾਗ **'ਸੁਲਤਾਨਪੁਰ ਨੂੰ ਤਿਆਰੀ'** ਅਤੇ **'ਮੋਦੀ ਖਾਨਾ ਸੰਭਾਲਿਆ'** ਵਿੱਚ **ਮੋਦੀ ਖਾਨਾ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਮਿਤੀ : ਲੜੀ ਨੰ : 61

## ਅੱਜ ਦਾ ਸ਼ਬਦ

# ਮੌਲ਼ੀ

**ਮੌਲ਼ੀ** ਜਾਂ **ਖੰਮਣੀ** ਰੰਗ ਬਿਰੰਗੇ ਧਾਗਿਆਂ ਨਾਲ ਬੁਣੀ ਇੱਕ **ਡੋਰ** ਹੁੰਦੀ ਹੈ। **ਮੌਲ਼ੀ** ਦੀ ਵਰਤੋਂ ਭਾਰਤੀ ਸੱਭਿਆਚਾਰ ਦੇ ਅਨੇਕ ਖੇਤਰਾਂ ਵਿੱਚ **ਸ਼ਗਨਾਂ ਦੇ ਮੌਕਿਆਂ** ਤੇ ਕੀਤੀ ਜਾਂਦੀ ਹੈ। ਆਮ ਤੌਰ ਤੇ ਇਹ **ਲਾਲ ਜਾਂ ਪੀਲੇ** ਰੰਗ ਦੀ ਹੁੰਦੀ ਹੈ। ਵਿਆਹ ਦੇ ਸਮੇਂ **ਵਰ ਅਤੇ ਕੰਨਿਆ** ਦੇ ਸੱਜੇ ਗੁੱਟ 'ਤੇ **ਮੌਲ਼ੀ** ਬੰਨ੍ਹੀ ਜਾਂਦੀ ਹੈ। ਇਸ ਸ਼ਗਨ ਨੂੰ **ਗਾਨਾ ਜਾਂ ਕੰਗਣਾ** ਬੰਨ੍ਹਣਾ ਕਹਿੰਦੇ ਹਨ।

**ਮੌਲ਼ੀ ਜਾਂ ਖੰਮਣੀ ਦਾ ਵਿਆਹ ਅਤੇ ਮੰਗਣੇ** ਦੀਆਂ ਰਸਮਾਂ ਨਾਲ ਗੂੜ੍ਹਾ ਸੰਬੰਧ ਹੈ। ਜਦੋਂ ਮੰਗਣੇ ਦੀ ਰਸਮ ਹੁੰਦੀ ਹੈ ਤਾਂ ਕੁੜੀ ਦੇ ਮਾਪੇ **ਇੱਕ ਰੁਪਏ** ਨੂੰ ਖੰਮਣੀ ਵਿੱਚ ਲਪੇਟ ਕੇ ਲੜਕੇ ਦੀ ਝੋਲੀ ਵਿੱਚ ਪਾਉਂਦੇ ਹਨ। ਵਿਆਹ ਦੀ ਇਸ ਰਸਮ ਨੂੰ **ਰੁਪਈਆ ਫੜਾਉਣਾ** ਕਹਿੰਦੇ ਹਨ।



ਉਪਰੋਕਤ ਤਸਵੀਰ ਵਿੱਚ ਗੁੱਟ ਤੇ ਬੰਨ੍ਹੀ ਹੋਈ ਮੌਲ਼ੀ ਅਤੇ **ਮੌਲ਼ੀ** ਦੀ ਅੱਟੀ ਦਿਖਾਈ ਦੇ ਰਹੀ ਹੈ।

ਰਿਸ਼ਤੇਦਾਰਾਂ ਨੂੰ ਵਿਆਹ ਦੀ **ਗੰਢ ਦੇਣ** ਸਮੇਂ ਵੀ ਉਹਨਾਂ ਦੇ ਗੁੱਟ ਤੇ **ਖੰਮਣੀ ਬੰਨ੍ਹ** ਦਿੱਤੀ ਜਾਂਦੀ ਹੈ। **ਖੰਮਣੀ** ਨੂੰ ਸ਼ਗਨਾਂ ਦੀ ਸਭ ਤੋਂ ਪਵਿੱਤਰ ਵਸਤੂ ਮੰਨਿਆ ਜਾਂਦਾ ਹੈ ਇਸ ਲਈ **ਵਿਆਹ ਅਤੇ ਦਾਜ** ਨਾਲ ਸੰਬੰਧਤ ਹਰ ਇੱਕ ਵਸਤੂ ਉੱਤੇ **ਖੰਮਣੀ** ਬੰਨ੍ਹੀ ਜਾਂਦੀ ਹੈ।

ਭਾਰਤ ਵਿੱਚ ਪੂਜਾ-ਪਾਠ ਕਰਨ ਸਮੇਂ ਵਰਤੀ ਜਾਂਦੀ ਸਮੱਗਰੀ ਜਿਵੇਂ **ਨਾਰੀਅਲ, ਮਠਿਆਈ ਅਤੇ ਫ਼ਲ** ਆਦਿ ਉਪਰ ਵੀ **ਖੰਮਣੀ** ਦੀ ਵਰਤੋਂ ਕੀਤੀ ਜਾਂਦੀ ਹੈ।

ਨੌਵੀਂ ਸ਼੍ਰੇਣੀ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਪੁਸਤਕ **'ਸਾਹਿਤ ਮਾਲਾ'** ਵਿੱਚ ਦਰਜ ਸ. **ਸੂਬਾ ਸਿੰਘ** ਦੁਆਰਾ ਲਿਖੇ ਨਿਬੰਧ **'ਵਹਿਮੀ ਤਾਇਆ'** ਵਿੱਚ **ਮੌਲ਼ੀ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**


Scanned by CamScanner

# ਅੱਜ ਦਾ ਸ਼ਬਦ

## ਰਕਾਬ

**ਰਕਾਬ** ਮੂਲ ਰੂਪ ਵਿੱਚ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। ਰਕਾਬ ਘੋੜੇ ਦੀ ਕਾਠੀ ਵਿੱਚ ਲੱਗਿਆ ਲੋਹੇ ਦਾ ਛੱਲਾ ਹੁੰਦਾ ਹੈ ਜਿਸ ਵਿੱਚ ਘੋੜ-ਸਵਾਰ ਪੈਰ ਰੱਖ ਕੇ ਘੋੜੇ ਉੱਪਰ ਬੈਠਦਾ ਹੈ। **ਮਹਾਨ ਕੋਸ਼** ਅਨੁਸਾਰ ਰਕਾਬ ਦਾ ਅਰਥ ਹੈ- **ਕਾਠੀ ਦੇ ਤਸਮੇ ਨਾਲ਼ ਬੱਧਾ ਪੈਰ ਰੱਖਣ ਵਾਲ਼ਾ ਕੁੰਡਲ**। ਅੰਗਰੇਜ਼ੀ ਵਿੱਚ ਰਕਾਬ ਲਈ **Stirrup** ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ।

ਰਕਾਬ ਘੋੜ-ਸਵਾਰ ਦੀ ਸੁਵਿਧਾ ਲਈ ਹੁੰਦਾ ਹੈ। ਰਕਾਬ ਘੋੜੇ ਉੱਪਰ ਚੜ੍ਹਨ ਅਤੇ ਉਤਰਨ ਲਈ ਇਕ ਕਿਸਮ ਦੀ ਪੌੜੀ ਦਾ ਕੰਮ ਵੀ ਕਰਦਾ ਹੈ ਤੇ ਘੋੜ-ਸਵਾਰ ਨੂੰ ਘੋੜ-ਸਵਾਰੀ ਦੌਰਾਨ ਅਸਾਨੀ ਨਾਲ਼ ਕਾਠੀ ਉੱਪਰ ਬੈਠਣ ਵਿੱਚ ਵੀ ਮੱਦਦ ਕਰਦਾ ਹੈ।



ਉਕਤ ਤਸਵੀਰ ਵਿੱਚ ਘੋੜੇ ਦੀ ਕਾਠੀ ਨਾਲ ਬੰਨ੍ਹਿਆ ਰਕਾਬ ਨਜ਼ਰ ਆ ਰਿਹਾ ਹੈ।

ਰਕਾਬ ਨੂੰ ਫੜ੍ਹ ਕੇ ਮਾਲਕ ਨੂੰ ਸਵਾਰੀ ਕਰਵਾਉਣ ਵਾਲ਼ੇ ਨੌਕਰ ਨੂੰ **ਰਕਾਬਦਾਰ** ਕਿਹਾ ਜਾਂਦਾ ਹੈ। ਪੁਰਾਤਨ ਸਮੇਂ ਵਿੱਚ ਰਾਜੇ-ਮਹਾਰਾਜੇ ਦੇ ਰਕਾਬਦਾਰ ਰੱਖੇ ਹੁੰਦੇ ਸਨ ਜਿੰਨ੍ਹਾਂ ਦਾ ਕੰਮ ਰਾਜੇ ਜਾਂ ਮਹਾਰਾਜੇ ਨੂੰ ਘੋੜੇ ਉੱਪਰ ਸਵਾਰ ਹੋਣ ਅਤੇ ਉਤਾਰਨ ਵਿੱਚ ਮੱਦਦ ਕਰਨਾ ਹੁੰਦਾ ਸੀ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਰਕਾਬ ਸ਼ਬਦ ਦਾ ਜ਼ਿਕਰ ਆਉਂਦਾ ਹੈ। **ਗਿਆਰ੍ਹਵੀਂ** ਜਮਾਤ ਦੇ ਪੰਜਾਬੀ ਚੋਣਵੀਂ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਪੰਜਾਬੀ ਦੇ ਪ੍ਰਸਿੱਧ ਕਵੀ **ਪ੍ਰੋ. ਮੋਹਨ ਸਿੰਘ** ਦੀ ਕਵਿੱਤਾ '**ਸਿਪਾਹੀ ਦਾ ਦਿਲ**' ਵਿੱਚ ਰਕਾਬ ਸ਼ਬਦ ਦਾ ਜ਼ਿਕਰ ਹੋਇਆ ਹੈ-

ਵਾਗਾਂ ਛੱਡ ਦੇ ਹੰਝੂਆਂ ਵਾਲ਼ੀਏ ਨੀ, ਪੈਰ ਧਰਨ ਦੇ ਮੈਨੂੰ **ਰਕਾਬ** ਉੱਤੇ
ਸਾਡੇ ਦੇਸ 'ਤੇ ਬਣੀ ਏ ਭੀੜ ਭਾਰੀ, ਟੁੱਟ ਪਏ ਨੇ ਵੈਰੀ ਪੰਜਾਬ ਉੱਤੇ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਰੱਖੜੀ

ਰੱਖੜੀ ਦਾ ਸਧਾਰਨ ਅਰਥ ਹੈ - ਰੱਖਿਆ ਕਰਨ ਵਾਲ਼ੀ ਡੋਰੀ । ਰੱਖੜੀ ਨੂੰ ਪੰਜਾਬ ਸਮੇਤ ਸਮੁੱਚੇ ਭਾਰਤ ਵਿੱਚ ਇੱਕ ਤਿਉਹਾਰ ਵਜੋਂ ਮਨਾਇਆ ਜਾਂਦਾ ਹੈ । ਇਹ ਤਿਉਹਾਰ ਭੈਣ-ਭਰਾ ਦੇ ਪਵਿੱਤਰ ਰਿਸ਼ਤੇ ਨੂੰ ਦਰਸਾਉਣ ਵਾਲ਼ਾ ਤਿਉਹਾਰ ਹੈ। ਇਹ ਤਿਉਹਾਰ ਦੇਸੀ ਮਹੀਨੇ ਸਾਉਣ ਦੀ ਪੂਰਨਮਾਸ਼ੀ ਨੂੰ ਮਨਾਇਆ ਜਾਂਦਾ ਹੈ । ਇਹ ਤਿਉਹਾਰ ਭਰਾਵਾਂ ਦੁਆਰਾ ਆਪਣੀਆਂ ਭੈਣਾਂ ਦੀ ਰੱਖਿਆ ਦਾ ਸੰਕਲਪ ਲੈਣ ਦਾ ਪ੍ਰਤੀਕ ਹੈ । ਇਸ ਦਿਨ ਭੈਣਾਂ ਦੁਆਰਾ ਭਰਾਵਾਂ ਦੀ ਵੀਣੀ ਉਪਰ ਖੰਮਣੀ ਦੀ ਪਹੁੰਚੀ ਬੰਨ੍ਹੀ ਜਾਂਦੀ ਹੈ, ਜਿਸ ਨੂੰ ਰੱਖੜੀ ਕਿਹਾ ਜਾਂਦਾ ਹੈ।

ਇੱਕ ਲੋਕ ਵਿਸ਼ਵਾਸ ਅਨੁਸਾਰ ਪਹਿਲੇ ਸਮਿਆਂ ਵਿੱਚ ਜਦੋਂ ਵੀਰ ਆਪਣੀਆਂ ਭੈਣਾਂ ਤੋਂ ਰੱਖੜੀ ਬੰਨ੍ਹਵਾ ਕੇ ਜੰਗ ਦੇ ਮੈਦਾਨ ਵਿੱਚ ਜਾਂਦੇ ਸਨ ਤਾਂ ਭੈਣਾਂ ਦੀਆਂ ਅਸੀਸਾਂ ਹੋਣ ਦੇ ਰੂਪ ਵਿੱਚ ਰੱਖੜੀ ਉਹਨਾਂ ਦੀ ਰੱਖਿਆ ਕਰਦੀ ਸੀ ।



ਬਾਲ ਵਿਸ਼ਵਕੋਸ਼ (ਭਾਸ਼ਾ,ਸਾਹਿਤ ਅਤੇ ਸੱਭਿਆਚਾਰ), ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਅਨੁਸਾਰ ਪ੍ਰਾਚੀਨ ਸਮੇਂ ਤੋਂ ਮਨਾਏ ਜਾ ਰਹੇ ਇਸ ਤਿਉਹਾਰ ਨੂੰ ਕੁਝ ਲੋਕ ‘ਵਿਸ਼ਤੋੜਕ’ ਪੁਰਬ ਦਾ ਨਾਂ ਵੀ ਦਿੰਦੇ ਹਨ । ਜਿਸ ਦਾ ਅਰਥ ਹੈ- ਵਿਸ਼ੇ-ਵਿਕਾਰਾਂ ’ਤੇ ਜਿੱਤ ।

ਮੰਨਿਆ ਜਾਂਦਾ ਹੈ ਕਿ ਇੱਕ ਸਮੇਂ ਬਾਹਰਲੇ ਹਮਲਾਵਰ ਔਰਤਾਂ ਨੂੰ ਜ਼ਬਰਦਸਤੀ ਚੁੱਕ ਕੇ ਲੈ ਜਾਂਦੇ ਸਨ ਤਾਂ ਔਰਤਾਂ ਸ਼ਕਤੀਸ਼ਾਲੀ ਰਾਜਿਆਂ ਜਾਂ ਆਪਣੇ ਸਕੇ-ਸੰਬੰਧੀਆਂ ਨੂੰ ਇੱਜ਼ਤ ਦੀ ਰਾਖੀ ਲਈ ‘ਰੱਖਿਆ ਸੂਤਰ’ ਭੇਜਦੀਆਂ ਸਨ । ਉਦਾਹਰਨ ਲਈ ਮੇਵਾੜ ਦੇ ਰਾਣਾ ਸਾਂਗਾ ਦੀ ਪਤਨੀ ਕਰਮਵਤੀ ਨੇ ਰਾਜੇ ਹਮਾਯੂੰ ਨੂੰ ‘ਰੱਖਿਆ ਸੂਤਰ’ ਭੇਜਿਆ ਸੀ । ਜਿਸ ਦੇ ਨਤੀਜੇ ਵਜੋਂ ਰਾਜੇ ਹਮਾਯੂੰ ਨੇ ਆਪਣੀ ਦੁਸ਼ਮਣੀ ਤਿਆਗ ਕੇ ਰਾਣਾ ਸਾਂਗਾ ਦੇ ਰਾਜ ਨੂੰ ਸੁਰੱਖਿਆ ਪ੍ਰਦਾਨ ਕੀਤੀ ਸੀ।

ਵੱਖ-ਵੱਖ ਜਮਾਤਾਂ ਦੇ ਪਾਠ-ਕ੍ਰਮ ਵਿੱਚ ਬਹੁਤ ਥਾਵਾਂ ’ਤੇ ਰੱਖੜੀ ਸ਼ਬਦ ਦਾ ਇੱਕ ਤਿਉਹਾਰ ਵਜੋਂ ਜ਼ਿਕਰ ਆਉਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਰਬਾਬ

**ਰਬਾਬ** ਇੱਕ **ਤੰਤੀ ਸਾਜ਼** ਹੈ। **ਰਬਾਬ** ਸ਼ਬਦ ਅਰਬੀ ਭਾਸ਼ਾ ਤੋਂ ਪੰਜਾਬੀ ਵਿੱਚ ਆਇਆ ਹੈ। ਅਰਬੀ ਵਿੱਚ ਇਸ ਸਾਜ਼ ਨੂੰ **ਰਬਾਪ, ਰੇਬਾਬ, ਰੇਬੇਬ ਜਾਂ ਅਲ-ਰਬਾਬ** ਆਦਿ ਨਾਂਵਾਂ ਨਾਲ ਵੀ ਜਾਣਿਆ ਜਾਂਦਾ ਹੈ। ਰਬਾਬ ਲੱਕੜ ਦੀ ਬਣਾਈ ਜਾਂਦੀ ਹੈ। ਲੱਕੜ ਦੇ ਇੱਕ ਖੋਲ ਉੱਤੇ ਇੱਕ ਫਰੇਮ ਜੜਿਆ ਜਾਂਦਾ ਹੈ, ਜਿਸ ਉੱਤੇ ਤਾਰਾਂ ਦੇ ਸਮੂਹ ਹੁੰਦੇ ਹਨ। ਇਸ ਨੂੰ ਤਰਾਪ ਕਹਿੰਦੇ ਹਨ। ਅਰਬ ਵਿੱਚ ਤਿੰਨ ਤਾਰਾਂ ਵਾਲੀ ਰਬਾਬ ਪ੍ਰਚੱਲਿਤ ਸੀ ਪਰ ਭਾਰਤ ਵਿੱਚ ਇਸ ਵਿੱਚ ਕੁੱਝ ਸੋਧ ਕਰਕੇ ਇਸਨੂੰ ਛੇ ਤਾਰਾਂ ਵਾਲੀ ਵੀ ਕਰ ਲਿਆ ਜਾਂਦਾ ਸੀ।



ਭਾਰਤੀ ਇਤਿਹਾਸ ਵਿੱਚ ਰਬਾਬ ਦਾ ਜ਼ਿਕਰ ਅੱਠਵੀਂ ਸਦੀ ਤੋਂ ਵੀ ਪਹਿਲਾਂ ਮਿਲਦਾ ਹੈ। ਕੁੱਝ ਇਤਿਹਾਸਕ ਖੋਜੀਆਂ ਦਾ ਮੰਨਣਾ ਹੈ ਕਿ ਰਬਾਬ ਦੀ ਖੋਜ ਸਿਕੰਦਰ ਦੇ ਸਮੇਂ ਵਿੱਚ ਹੋਈ ਸੀ। ਇਸ ਸਾਜ਼ ਨੂੰ ਵਜਾਉਣ ਵਾਲੇ ਨੂੰ ਰਬਾਬੀ ਕਿਹਾ ਜਾਂਦਾ ਹੈ। ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਸੰਗੀ ਭਾਈ ਮਰਦਾਨਾ ਜੀ ਨੂੰ ਰਬਾਬੀ ਕਿਹਾ ਜਾਂਦਾ ਸੀ ਕਿਉਂਕਿ ਉਹ ਰਬਾਬ ਬਹੁਤ ਮਧੁਰ ਵਜਾਉਂਦੇ ਸਨ। ਰਬਾਬ ਸ਼੍ਰੀ ਗੁਰੂ ਨਾਨਕ ਦੇਵ ਜੀ ਦਾ ਪਸੰਦੀਦਾ ਸਾਜ਼ ਸੀ।

ਦਸਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਗਿਆਨੀ ਦਿੱਤ ਸਿੰਘ ਜੀ** ਦੁਆਰਾ ਲਿਖੇ ਨਿਬੰਧ **'ਰਬਾਬ ਮੰਗਾਉਨ ਦਾ ਵਿਰਤਾਂਤ'** ਵਿੱਚ ਰਬਾਬ ਦਾ ਜ਼ਿਕਰ ਆਉਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਰਾਸ਼ਾ

**ਰਾਸ਼ਾ** ਮੂਲ ਰੂਪ ਵਿੱਚ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। ਇਸ ਸ਼ਬਦ ਦੀ ਉਤਪਤੀ ਦੋ ਸ਼ਬਦਾਂ **ਰਾਹ** ਅਤੇ **ਸ਼ਾਹ** ਦੇ ਸੁਮੇਲ ਤੋਂ ਹੋਈ ਹੈ। ਰਾਹ ਦਾ ਅਰਥ ਹੈ- **ਰਸਤਾ ਜਾਂ ਮਾਰਗ** ਅਤੇ **ਸ਼ਾਹ** ਦਾ ਅਰਥ ਹੈ- **ਮਹਾਨ ਜਾਂ ਵੱਡਾ** । ਸੋ ਰਾਸ਼ਾ ਦਾ ਅਰਥ ਹੈ- **ਮਹਾਨ ਯਾਤਰੀ**। ਰਾਸ਼ਾ ਅਫ਼ਗਾਨਾਂ ਦੀ ਇੱਕ ਵੱਖਰੀ ਕੌਮ ਨੂੰ ਕਿਹਾ ਜਾਂਦਾ ਹੈ, ਜਿਹੜੇ ਬਹੁਤ ਲੰਬਾ ਰਸਤਾ ਯਾਤਰਾ ਕਰਕੇ ਪੰਜਾਬ ਵਿੱਚ ਆ ਕੇ ਮਜ਼ਦੂਰੀ ਜਾਂ ਛੋਟਾ-ਮੋਟਾ ਵਪਾਰ ਕਰਦੇ ਸਨ। ਇਹ ਲੋਕ ਸਰੱਹਦੀ ਅਫ਼ਗਾਨ ਦੇ ਪਠਾਣਾਂ ਸਨ, ਜੋ ਕੱਦ-ਕਾਠ ਦੇ ਲੰਮੇ ਅਤੇ ਤਕੜੇ ਜੁੱਸੇ ਵਾਲੇ ਹੁੰਦੇ ਸਨ। ਇਹ ਲੋਕ ਕਾਲ਼ੇ ਸੂਫ਼ ਦੇ ਖੁੱਲ੍ਹੇ ਅਤੇ ਲੰਮੇ ਝੱਗੇ ਅਤੇ ਖੁੱਲ੍ਹੀਆਂ ਸਲਵਾਰਾਂ ਪਹਿਨਦੇ ਸਨ।



ਇਹ ਲੋਕ ਪਾਕਿਸਤਾਨ ਜਾਂ ਅਫ਼ਗਾਨਿਸਤਾਨ ਵੱਲੋਂ ਆ ਕੇ ਸੁੱਕੇ ਮੇਵੇ ਵੇਚਦੇ ਸਨ। ਇਸ ਤਰ੍ਹਾਂ ਦੇ ਪਹਿਰਾਵੇ ਵਾਲ਼ੇ ਕਸ਼ਮੀਰੀ ਵੀ ਸਰਦੀਆਂ ਵਿੱਚ ਪਿੰਡਾਂ ਵਿੱਚ ਲੱਕੜਾਂ ਪਾੜਣ ਦਾ ਕੰਮ ਕਰਦੇ ਸਨ, ਜਿੰਨ੍ਹਾਂ ਨੂੰ ਹਾਤੋ ਕਿਹਾ ਜਾਂਦਾ ਹੈ। ਅੱਜਕੱਲ੍ਹ ਕਸ਼ਮੀਰੀ ਲੋਕ ਪਿੰਡਾਂ ਵਿੱਚ ਗਰਮ ਕੱਪੜੇ ਜਾਂ ਸੁੱਕੇ ਮੇਵੇ ਵੇਚਣ ਆਉਂਦੇ ਹਨ, ਜਿੰਨ੍ਹਾਂ ਨੂੰ ਖੁੱਲ੍ਹੇ, ਲੰਮੇ ਝੱਗਿਆਂ, ਖੁੱਲ੍ਹੀਆਂ ਸਲਵਾਰਾਂ ਅਤੇ ਕੰਮ ਦੀ ਸਮਾਨਤਾ ਕਰਕੇ ਰਾਸ਼ਾ ਕਹਿ ਦਿੱਤਾ ਜਾਂਦਾ ਹੈ।

ਅੱਠਵੀਂ ਜਮਾਤ ਦੀ ਪੰਜਾਬੀ ਪਾਠ-ਪੁਸਤਕ ਵਿੱਚ **ਪ੍ਰਿੰਸੀਪਲ ਸੰਤ ਸਿੰਘ ਸੇਖੋਂ** ਜੀ ਦੀ ਲਿਖੀ ਕਹਾਣੀ **'ਪੇਮੀ ਦੇ ਨਿਆਣੇ'** ਵਿੱਚ **ਰਾਸ਼ਾ** ਸ਼ਬਦ ਦਾ ਜ਼ਿਕਰ ਆਇਆ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਰਾਹਗੀਰ

**ਰਾਹਗੀਰ** ਸ਼ਬਦ ਮੂਲ ਰੂਪ ਵਿੱਚ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। **ਰਾਹਗੀਰ** ਸ਼ਬਦ ਦੀ ਉਤਪਤੀ ਦੋ ਸ਼ਬਦਾਂ **ਰਾਹ** ਅਤੇ **ਗੀਰ** ਨੂੰ ਮਿਲਾ ਕੇ ਹੋਈ ਹੈ। **ਰਾਹ** ਦਾ ਅਰਥ ਹੈ- **ਰਸਤਾ ਜਾਂ ਮਾਰਗ। ਗੀਰ** ਸ਼ਬਦ ਫ਼ਾਰਸੀ ਭਾਸ਼ਾ ਦੇ ਸ਼ਬਦ **ਗਰਿਫ਼ਤਨ** ਤੋਂ ਬਣਿਆ ਹੈ ਜਿਸ ਦਾ ਅਰਥ ਹੈ- **ਧਾਰਨ ਕਰਨ ਵਾਲ਼ਾ ਜਾਂ ਫੜਨ ਵਾਲ਼ਾ**। ਗੀਰ ਸ਼ਬਦ ਆਮ ਤੌਰ 'ਤੇ ਮੂਲ ਸ਼ਬਦਾਂ ਨਾਲ਼ ਪਿਛੇਤਰ ਵੱਜੋਂ ਵਰਤਿਆ ਜਾਂਦਾ ਹੈ। ਜਿਵੇਂ **ਦਸਤਗੀਰ, ਆਲਮਗੀਰ, ਰਾਹਗੀਰ** ਆਦਿ।



**ਰਾਹਗੀਰ** ਦਾ ਸ਼ਬਦੀ ਅਰਥ ਹੈ- **ਰਾਹ ਫੜਨ ਵਾਲ਼ਾ।** ਸੋ ਰਾਹਗੀਰ ਦਾ ਭਾਵ-ਅਰਥ ਹੈ- **ਰਾਹੀ, ਸਫ਼ਰ ਕਰਨ ਵਾਲ਼ਾ, ਮੁਸਾਫ਼ਰ** ਆਦਿ। ਮੂਲ ਸ਼ਬਦ **ਰਾਹ** ਨਾਲ਼ ਪਿਛੇਤਰ ਲਗਾ ਕੇ ਹੋਰ ਵੀ ਕਈ ਸ਼ਬਦ ਬਣਾਏ ਜਾਂਦੇ ਹਨ ਜਿਵੇਂ **ਰਾਹਨੁਮਾ ਜਾਂ ਰਹਿਨੁਮਾ, ਰਾਹਜ਼ਨ** ਆਦਿ।

ਰਾਹਨੁਮਾ ਜਾਂ ਰਹਿਨੁਮਾ ਸ਼ਬਦ ਵਿੱਚ **ਨੁਮਾ** ਸ਼ਬਦ ਵੀ ਫ਼ਾਰਸੀ ਭਾਸ਼ਾ ਦਾ ਹੀ ਸ਼ਬਦ ਹੈ , ਜਿਸਦਾ ਅਰਥ ਹੈ- **ਦੱਸਣ ਵਾਲ਼ਾ**। **ਰਾਹਨੁਮਾ ਜਾਂ ਰਹਿਨੁਮਾ** ਤੋਂ ਭਾਵ ਹੈ- **ਰਸਤਾ ਦੱਸਣ ਵਾਲ਼ਾ**। **ਰਾਹਜ਼ਨ** ਸ਼ਬਦ ਵਿੱਚ **ਜ਼ਨ** ਸ਼ਬਦ ਵੀ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ , ਜਿਸਦਾ ਅਰਥ ਹੈ- **ਮਾਰਨ ਵਾਲ਼ਾ।** ਸੋ ਰਾਹਜ਼ਨ ਦਾ ਅਰਥ ਹੈ- **ਰਸਤਾ ਮਾਰਨ ਵਾਲ਼ਾ ਜਾਂ ਲੁਟੇਰਾ**।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਰਾਹਗੀਰ ਸ਼ਬਦ ਦਾ ਜ਼ਿਕਰ ਆਉਂਦਾ ਹੈ। ਉਦਾਹਰਨ ਵੱਜੋਂ ਬਾਰ੍ਹਵੀਂ ਜਮਾਤ ਦੇ ਪੰਜਾਬੀ ਲਾਜ਼ਮੀ ਦੇ ਪਾਠਕ੍ਰਮ ਵਿੱਚ ਸ਼ਾਮਲ ਡਾ. ਸੁਰਜੀਤ ਪਾਤਰ ਜੀ ਦੁਆਰਾ ਲਿਖੀ ਗ਼ਜ਼ਲ ਦਾ ਇਹ ਸ਼ੇਅਰ ਦੇਖਿਆ ਜਾ ਸਕਦਾ ਹੈ-

ਜੇ ਕੋਈ **ਰਾਹਗੀਰ** ਪਿਆਸਾ ਨਾ ਆਇਆ
ਹੋਰ ਘੜੀ ਨੂੰ ਜਾਵਣਗੇ ਪਥਰਾ ਪਾਣੀ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਰੁੱਕਾ

ਕਾਗਜ਼ ਦੇ ਟੁਕੜੇ 'ਤੇ ਲਿਖੀ ਚਿੱਠੀ ਜਾਂ ਸੁਨੇਹੇਂ ਨੂੰ **ਰੁੱਕਾ** ਕਿਹਾ ਜਾਂਦਾ ਹੈ। **ਰੁੱਕਾ** ਸ਼ਬਦ **ਅਰਬੀ** ਭਾਸ਼ਾ ਦਾ ਸ਼ਬਦ ਹੈ। **ਅਰਬੀ** ਵਿੱਚ **ਰੁੱਕਾ** ਦਾ ਮੂਲ ਅਰਥ '**ਟੁਕੜਾ**' ਹੈ। ਇਹ ਕਾਗਜ਼ ਦਾ ਇੱਕ ਅਜਿਹਾ ਟੁਕੜਾ ਹੁੰਦਾ ਹੈ ਜਿਸ ਉੱਪਰ ਕੋਈ ਸੁਨੇਹਾਂ ਲਿਖ ਕੇ ਭੇਜਿਆ ਜਾਂਦਾ ਸੀ। ਇਹ ਸੁਨੇਹਾਂ ਹੱਥੀਂ ਭੇਜਿਆ ਜਾਂਦਾ ਸੀ।



ਪੁਰਾਣੇ ਸਮਿਆਂ ਵਿੱਚ ਆਪਣੇ ਕਿਸੇ ਪਛਾਣ ਦੇ ਵਿਅਕਤੀ ਕੋਲ ਕਿਸੇ ਦੀ ਸਿਫ਼ਾਰਸ਼ ਕਰਨ ਲਈ ਜਾਂ ਕੋਈ ਜ਼ਰੂਰੀ ਸੁਨੇਹਾਂ ਪਹੁੰਚਾਉਣ ਲਈ ਕਿਸੇ ਵਿਅਕਤੀ ਦੇ ਹੱਥ ਰੁੱਕਾ ਲਿਖ ਕੇ ਭੇਜਿਆ ਜਾਂਦਾ ਸੀ। ਅੱਜਕੱਲ੍ਹ ਅਜਿਹੇ ਬਹੁਤੇ ਸੁਨੇਹੇਂ ਫੋਨ ਰਾਹੀਂ ਹੀ ਭੇਜ ਦਿੱਤੇ ਜਾਂਦੇ ਹਨ।

ਅੱਠਵੀਂ ਜਮਾਤ ਦੇ ਪਾਠਕ੍ਰਮ ਵਿੱਚ ਸ਼ਾਮਲ **ਪ੍ਰੋ. ਪਿਆਰਾ ਸਿੰਘ ਪਦਮ** ਦੁਆਰਾ ਲਿਖੀ ਜੀਵਨੀ '**ਬਾਬਾ ਫ਼ਰੀਦ**' ਵਿੱਚ ਰੁੱਕਾ ਸ਼ਬਦ ਦਾ ਜ਼ਿਕਰ ਆਉਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਰੁਪਈਆ

**ਰੁਪਈਆ** ਸ਼ਬਦ **ਸੰਸਕ੍ਰਿਤ** ਭਾਸ਼ਾ ਦੇ ਸ਼ਬਦ **ਰੂਪ ਜਾਂ ਰੂਪਿਹਾਰ** ਤੋਂ ਆਇਆ ਹੈ, ਜਿਸਦਾ ਦਾ ਅਰਥ ਹੁੰਦਾ ਹੈ **ਕੱਚੀ ਚਾਂਦੀ**। ਰੁਪਿਹਾਰ ਤੋਂ ਬਣੇ **ਰੁਪਿਅਕਮ** ਸ਼ਬਦ ਦਾ ਅਰਥ ਹੈ **ਚਾਂਦੀ ਦਾ ਸਿੱਕਾ**। ਰੁਪਇਆ ਸ਼ਬਦ ਦੀ ਵਰਤੋਂ ਭਾਰਤੀ ਸਾਸ਼ਕ ਸ਼ੇਰ ਸ਼ਾਹ ਸੂਰੀ ਨੇ ਆਪਣੇ ਸਾਸ਼ਨ ਕਾਲ 1540 ਤੋਂ 1545 ਦੇ ਦੌਰਾਨ ਕੀਤੀ ਸੀ। ਸ਼ੇਰ ਸ਼ਾਹ ਸੂਰੀ ਨੇ ਆਪਣੇ ਸਾਸ਼ਨ ਦੌਰਾਨ ਚਾਂਦੀ ਦਾ ਇੱਕ ਸਿੱਕਾ ਚਲਾਇਆ, ਜਿਸ ਨੂੰ **ਰੁਪਈਆ** ਕਿਹਾ ਜਾਂਦਾ ਸੀ। ਉਸ ਸਮੇਂ ਇਸ ਸਿੱਕੇ ਦਾ ਭਾਰ **11.534 ਗਰਾਮ** ਸੀ। ਸ਼ੇਰ ਸ਼ਾਹ ਸੂਰੀ ਨੇ ਤਾਂਬੇ ਅਤੇ ਸੋਨੇ ਦੇ ਸਿੱਕੇ ਵੀ ਚਲਾਏ। ਤਾਂਬੇ ਦੇ ਸਿੱਕੇ ਨੂੰ **ਦਾਮ** ਅਤੇ ਸੋਨੇ ਦੇ ਸਿੱਕੇ ਨੂੰ **ਮੋਹਰ** ਕਿਹਾ ਜਾਂਦਾ ਸੀ।






ਉਪਰੋਕਤ ਤਸਵੀਰਾਂ ਵਿੱਚ 1999 ਦਾ ਭਾਰਤੀ ਰੁਪਈਆ ਅਤੇ ਭਾਰਤੀ ਰੁਪਈਏ ਲਈ ਮੰਨਜ਼ੂਰ ਕੀਤਾ ਨਵਾਂ ਚਿੰਨ੍ਹ ਦਿਖਾਈ ਦੇ ਰਿਹਾ ਹੈ

ਭਾਰਤੀ ਰੁਪਈਆ ਪੁਰਾਣੇ **ਸੋਲਾਂ ਆਨੇ** ਜਾਂ ਹੁਣ ਦੇ **ਸੌ ਪੈਸੇ** ਦੇ ਬਰਾਬਰ ਹੈ। ਅੱਜ-ਕੱਲ ਰੁਪਈਆ **ਸਿੱਕੇ** ਅਤੇ **ਕਾਗਜ਼ ਦੇ ਨੋਟ,** ਦੋਵਾਂ ਤਰ੍ਹਾਂ ਦਾ ਹੀ ਮਿਲਦਾ ਹੈ। ਰੁਪਈਏ ਦੇ ਦੂਜੇ ਹਿੱਸੇ ਨੂੰ ਪੰਜਾਹ ਪੈਸੇ ਜਾਂ **ਅਠਿਆਨੀ** ਕਿਹਾ ਜਾਂਦਾ ਹੈ ਅਤੇ ਚੌਥੇ ਹਿੱਸੇ ਨੂੰ ਪੱਚੀ ਪੈਸੇ ਜਾਂ **ਚੁਆਨੀ** ਕਿਹਾ ਜਾਂਦਾ ਹੈ।

2010 ਵਿੱਚ ਭਾਰਤੀ ਰੁਪਏ ਲਈ ਇੱਕ ਨਵੇਂ ਚਿੰਨ੍ਹ ਨੂੰ ਪ੍ਰਵਾਨਗੀ ਦਿੱਤੀ ਗਈ ਹੈ ਜਿਹੜਾ ਦੇਵਨਾਗਰੀ ਲਿਪੀ ਦੇ ਅੱਖਰ **'ਰੈਅ'** ਅਤੇ ਰੋਮਨ ਲਿਪੀ ਦੇ ਅੱਖਰ **'ਆਰ'** ਦਾ ਸੁਮੇਲ ਹੈ।

ਵੱਖ-ਵੱਖ ਜਮਾਤਾਂ ਦੇ ਵੱਖ-ਵੱਖ ਵਿਸ਼ਿਆਂ ਦੇ ਪਾਠਕ੍ਰਮ ਵਿੱਚ ਰੁਪਈਆ ਸ਼ਬਦ ਦੀ ਵਰਤੋਂ ਕੀਤੀ ਗਈ।

ਸਕੂਲ ਸਿੱਖਿਆ ਵਿਭਾਗ , ਪੰਜਾਬ

# ਅੱਜ ਦਾ ਸ਼ਬਦ

## ਲਗਾਮ

**ਲਗਾਮ** ਮੂਲ ਰੂਪ ਵਿੱਚ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। **ਪੰਜਾਬੀ ਯੂਨੀਵਰਸਿਟੀ ਪੰਜਾਬੀ ਕੋਸ਼ (ਸਕੂਲ ਪੱਧਰ)** ਅਨੁਸਾਰ ਘੋੜੇ ਆਦਿ ਜਾਨਵਰਾਂ ਨੂੰ ਕਾਬੂ ਵਿੱਚ ਰੱਖਣ ਲਈ ਮੂੰਹ ਵਿੱਚ ਪਾਈ ਜਾਣ ਵਾਲ਼ੀ ਰੱਸੀ ਜਾਂ ਚਮੜੇ ਦੇ ਤਸਮੇ ਨੂੰ ਲਗਾਮ ਕਿਹਾ ਜਾਂਦਾ ਹੈ। **ਮਹਾਨ ਕੋਸ਼** ਅਨੁਸਾਰ ਲਗਾਮ ਦਾ ਅਰਥ ਹੈ – **ਘੋੜੇ ਦਾ ਦਹਾਨਾ**। ਘੋੜੇ ਦੀ ਲਗਾਮ ਨੂੰ **ਵਾਗ** ਵੀ ਕਿਹਾ ਜਾਂਦਾ ਹੈ।

ਘੋੜੇ ਨੂੰ ਬੜਾ ਅੱਥਰਾ ਅਤੇ ਜੋਸ਼ੀਲਾ ਜਾਨਵਰ ਮੰਨਿਆ ਜਾਂਦਾ ਹੈ। ਪੁਰਾਣੇ ਸਮਿਆਂ ਵਿੱਚ ਆਵਾਜਾਈ ਤੋਂ ਲੈ ਕੇ ਜੰਗਾ-ਯੁੱਧਾਂ ਵਿੱਚ ਘੋੜਿਆਂ ਦੀ ਵਰਤੋਂ ਕੀਤੀ ਜਾਂਦੀ ਸੀ। ਘੋੜੇ ਉੱਪਰ ਬੈਠਣ ਵਾਲ਼ੇ ਘੋੜ-ਸਵਾਰ ਦਾ ਘੋੜੇ 'ਤੇ ਪੂਰਾ ਨਿਯੰਤਰਨ ਹੋਣਾ ਬਹੁਤ ਜ਼ਰੂਰੀ ਹੈ। ਘੋੜੇ ਨੂੰ ਨਿਯੰਤਰਨ ਵਿੱਚ ਕਰਨ ਲਈ ਉਸਦੇ ਮੂੰਹ ਵਿੱਚੋਂ ਲੋਹੇ ਦਾ ਕੰਡਾਲਾ ਪਾ ਕੇ ਉਸ ਦੇ ਦੋਹੀਂ ਪਾਸੀਂ ਲੋਹੇ ਦੇ ਕੜੇ ਲਗਾਏ ਜਾਂਦੇ ਹਨ। ਇਹਨਾਂ ਕੜਿਆਂ ਨਾਲ਼ ਚੰਮ ਦੀ ਵੱਧਰੀ ਜਾਂ ਰੱਸੀ ਬੰਨ੍ਹੀ ਜਾਂਦੀ ਹੈ। ਇਹ ਵੱਧਰੀ ਜਾਂ ਰੱਸੀ ਘੋੜ-ਸਵਾਰ ਦੇ ਹੱਥ ਵਿੱਚ ਰਹਿੰਦੀ ਹੈ ਜਿਸ ਨਾਲ ਉਹ ਘੋੜੇ ਨੂੰ ਨਿਯੰਤਰਨ ਵਿੱਚ ਰੱਖਦਾ ਹੈ।



ਪੰਜਾਬੀ ਭਾਸ਼ਾ ਵਿੱਚ ਲਗਾਮ ਸ਼ਬਦ ਆਮ ਬੋਲਚਾਲ ਦਾ ਸ਼ਬਦ ਹੈ। ਲਗਾਮ ਘੋੜੇ ਦੇ ਮੂੰਹ ਵਿੱਚ ਪਾਈ ਹੋਣ ਕਰਕੇ ਹੀ '**ਜ਼ੁਬਾਨ ਨੂੰ ਲਗਾਮ ਦੇਣਾ**' ਵਰਗੇ ਮੁਹਾਵਰੇ ਹੋਂਦ ਵਿੱਚ ਆਏ। ਜੇਕਰ ਲਗਾਮ ਢਿੱਲੀ ਛੱਡ ਦਿੱਤੀ ਜਾਵੇ ਤਾਂ ਘੋੜਾ ਬੇਕਾਬੂ ਹੋ ਜਾਂਦਾ ਹੈ। ਇਸੇ ਲਈ ਬੇਕਾਬੂ ਜਾਂ ਕਹਿਣੇ ਤੋਂ ਬਾਹਰ ਹੋਏ ਵਿਅਕਤੀਆਂ ਬਾਰੇ **ਲਗਾਮ ਢਿੱਲੀ ਛੱਡ ਦੇਣਾ** ਜਾਂ **ਲਗਾਮ ਕੱਸ ਕੇ ਰੱਖਣਾ** ਵਰਗੇ ਮੁਹਾਵਰੇ ਪ੍ਰਚੱਲਿਤ ਹੋਏ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਲਗਾਮ ਸ਼ਬਦ ਦਾ ਜ਼ਿਕਰ ਆਉਂਦਾ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

ਲੜੀ ਨੰ :94

# ਅੱਜ ਦਾ ਸ਼ਬਦ

## ਲੱਜ

ਲੱਜ ਖੂਹ ਵਿੱਚੋਂ ਪਾਣੀ ਖਿੱਚਣ ਲਈ ਬਾਲਟੀ ਨਾਲ ਬੰਨ੍ਹੀ ਗਈ ਰੱਸੀ ਨੂੰ ਕਿਹਾ ਜਾਂਦਾ ਹੈ। ਪੁਰਾਣੇ ਸਮੇਂ ਵਿੱਚ ਜਦੋਂ ਪੀਣ ਵਾਲੇ ਪਾਣੀ ਲਈ ਨਲ਼ਕੇ ਜਾਂ ਕੋਈ ਹੋਰ ਸਾਧਨ ਨਹੀਂ ਸਨ ਉਸ ਸਮੇਂ ਪੀਣ ਲਈ ਪਾਣੀ ਖੂਹਾਂ ਵਿੱਚੋਂ ਹੀ ਕੱਢਿਆ ਜਾਂਦਾ ਸੀ। ਖੂਹ ਦੇ ਉੱਪਰ ਇੱਕ ਗੋਲ਼ ਭੌਣੀ ਜਿਹੀ ਲਗਾਈ ਜਾਂਦੀ ਸੀ । ਬਾਲਟੀ ਨਾਲ਼ ਲੱਜ ਬੰਨ੍ਹ ਕੇ ਇਸ ਭੌਣੀ ਉੱਪਰ ਦੀ ਬਾਲਟੀ ਖੂਹ ਵਿੱਚ ਉਤਾਰੀ ਜਾਂਦੀ ਸੀ। ਇਸ ਭੌਣੀ ਨਾਲ਼ ਪਾਣੀ ਦੀ ਭਰੀ ਬਾਲਟੀ ਖੂਹ ਵਿੱਚੋਂ ਬਾਹਰ ਖਿੱਚਣੀ ਅਸਾਨ ਹੋ ਜਾਂਦੀ ਸੀ।



ਉਕਤ ਤਸਵੀਰ ਵਿੱਚ ਬਾਲਟੀ ਨਾਲ਼ ਬੰਨ੍ਹੀ ਹੋਈ ਰੱਸੀ ਲੱਜ ਹੈ।

**ਲੱਜ** ਦਾ ਦੂਸਰਾ ਅਰਥ ਸ਼ਰਮ , ਹਯਾ, ਜਾਂ ਇੱਜ਼ਤ ਵੀ ਲਿਆ ਜਾਂਦਾ ਹੈ । ਕਈ ਇਲਾਕਿਆਂ ਵਿੱਚ ਇਸ ਨੂੰ ਲਾਜ ਵੀ ਕਹਿ ਦਿੱਤਾ ਜਾਂਦਾ ਹੈ।

**ਨੌਵੀਂ ਜਮਾਤ** ਦੀ ਪੰਜਾਬੀ ਪਾਠ ਪੁਸਤਕ ਵਿੱਚ **ਪ੍ਰੋ. ਪੂਰਨ ਸਿੰਘ** ਜੀ ਦੁਆਰਾ ਲਿਖੀ ਕਵਿਤਾ '**ਖੂਹ ਉੱਤੇ**' ਵਿੱਚ **ਲੱਜ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਕੋਲ਼ ਇਹ ਖੂਹ ਉੱਤੇ ਪਿੱਪਲ ਹੇਠ
ਨਿੱਕੀ ਵੱਡੀ ਘੱਗਰੀਆਂ
ਨਿੱਕੀਆਂ-ਨਿੱਕੀਆਂ ਬਾਹਾਂ
ਵੱਡੀਆਂ-ਵੱਡੀਆਂ **ਲੱਜਾਂ**
ਕੁੜੀਆਂ ਪੰਜਾਬ ਦੀਆਂ!

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ: 108

# ਅੱਜ ਦਾ ਸ਼ਬਦ

## ਲੱਪ

ਫੈਲੇ ਹੋਏ ਹੱਥ ਦੀ ਡੂੰਘ ਨਾਲ਼ ਡੂੰਨੇ ਵਰਗੀ ਬਣਾਈ ਸ਼ਕਲ ਅਤੇ ਤਲ਼ੀ ਦੀ ਇਸ ਡੂੰਘ ਵਿੱਚ ਸਮਾਈ ਜਾ ਸਕਣ ਵਾਲ਼ੀ ਚੀਜ਼ ਦੀ ਮਾਤਰਾ ਨੂੰ **ਲੱਪ** ਕਿਹਾ ਜਾਂਦਾ ਹੈ। ਕਿਸੇ ਵਸਤੂ ਦਾ ਲੈਣ-ਦੇਣ ਕਰਨ ਸਮੇਂ ਹੱਥ ਦੇ ਇੱਕ ਰੁੱਗ ਨੂੰ ਲੱਪ ਕਿਹਾ ਜਾਂਦਾ ਹੈ। ਇਸ ਨੂੰ **ਹਥੇਲੀ-ਭਰ** ਵੀ ਕਿਹਾ ਜਾਂਦਾ ਹੈ। **ਮਹਾਨ ਕੋਸ਼** ਅਨੁਸਾਰ ਸਿੱਪੀ ਦੇ ਅਕਾਰ ਕੀਤੀ ਹੋਈ ਹੱਥ ਦੀ ਹਥੇਲੀ ਨੂੰ ਲੱਪ ਕਿਹਾ ਜਾਂਦਾ ਹੈ। ਲੱਪ ਸ਼ਬਦ ਆਮ ਤੌਰ 'ਤੇ ਵਸਤੂਵਾਚਕ ਨਾਵਾਂ ਵਿੱਚੋਂ ਅਨਾਜ ਲਈ ਹੀ ਵਰਤਿਆ ਜਾਂਦਾ ਹੈ।



ਪੁਰਾਣੇ ਸਮਿਆਂ ਵਿੱਚ ਜਦੋਂ ਹਾਲੇ ਮਾਪ-ਤੋਲ ਦੇ ਆਧੁਨਿਕ ਤਰੀਕੇ ਵਿਕਸਿਤ ਨਹੀਂ ਹੋਏ ਸਨ ਉਦੋਂ ਅਲਪ ਮਾਤਰਾ ਵਿੱਚ ਵਸਤੂਆਂ ਨੂੰ ਨਾਪਣ ਜਾਂ ਤੋਲਣ ਲਈ ਚੂੰਢੀ, ਲੱਪ, ਬੁੱਕ ਆਦਿ ਦੇਸੀ ਤਰੀਕੇ ਵਰਤੇ ਜਾਂਦੇ ਸਨ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਲੱਪ ਸ਼ਬਦ ਦੀ ਵਰਤੋਂ ਹੋਈ ਮਿਲਦੀ ਹੈ। **ਬਾਰ੍ਹਵੀਂ** ਜਮਾਤ ਦੇ **ਪੰਜਾਬੀ ਲਾਜ਼ਮੀ** ਦੇ ਪਾਠਕ੍ਰਮ ਵਿੱਚ ਸ਼ਾਮਲ **ਸ਼ਿਵ ਕੁਮਾਰ ਬਟਾਲਵੀ** ਦੇ ਗੀਤ ਵਿੱਚ ਲੱਪ ਸ਼ਬਦ ਦਾ ਜ਼ਿਕਰ ਹੋਇਆ ਹੈ-

**ਲੱਪ** ਕੁ ਏ ਚੁੰਗ ਮੇਰੀ, ਮੈਨੂੰ ਪਹਿਲਾਂ ਟੋਰ ਨੀਂ
ਕੱਚੇ-ਕੱਚੇ ਰੱਖ ਨਾ ਨੀਂ , ਰਾੜ੍ਹ ਥੋੜ੍ਹੇ ਹੋਰ ਨੀਂ
ਕਰਾਂ ਮਿੰਨਤਾਂ ਮੁਕਾ ਦੇ ਨੀਂ ਪੁਆੜਾ
ਭੱਠੀ ਵਾਲ਼ੀਏ........

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਮਿਤੀ : 17.09.2019 ਲੜੀ ਨੰ : 36

## ਅੱਜ ਦਾ ਸ਼ਬਦ

### ਲਟੈਣ

ਇਹ ਇੱਕ ਲੰਮੀ, ਮੋਟੀ ਤੇ ਬਹੁਤ ਜ਼ਿਆਦਾ ਭਾਰੀ ਲੱਕੜ ਹੁੰਦੀ ਹੈ । ਪੁਰਾਣੇ ਸਮਿਆਂ ਵਿੱਚ ਘਰਾਂ ਦੀਆਂ ਛੱਤਾਂ ਨੂੰ ਸਹਾਰਾ ਦੇਣ ਲਈ ਇਸ ਲੱਕੜ ਨੂੰ ਲੇਟਵੇਂ (ਟੇਢੇ ਰੁਖ) ਢੰਗ ਨਾਲ ਲਗਾਇਆ ਜਾਂਦਾ ਸੀ । ਛੱਤ ਦੀ ਬਣਤਰ ਦਾ ਕ੍ਰਮ ਇਸ ਪ੍ਰਕਾਰ ਹੁੰਦਾ ਸੀ - ਸਭ ਤੋਂ ਪਹਿਲਾਂ ਲਟੈਣ, ਇਸ ਦੇ ਉਪਰ ਸ਼ਤੀਰ, ਸ਼ਤੀਰ ਉੱਪਰ ਕੜੀਆਂ, ਕੜੀਆਂ ਉੱਪਰ ਸਿਰਕੀਆਂ, ਸਿਰਕੀਆਂ ਉੱਪਰ ਕਾਨੇ ਅਤੇ ਕਾਨਿਆਂ ਉੱਪਰ ਮਲਣ ਵਾਲੀ ਮਿੱਟੀ ਹੁੰਦੀ ਸੀ । 'ਲਟੈਣ' ਅਤੇ 'ਸ਼ਤੀਰੀ' ਵਿੱਚ ਬੁਨਿਆਦੀ ਅੰਤਰ ਇਹ ਹੈ ਕਿ ਜਦੋਂ ਕਿਸੇ ਲੱਕੜ ਨੂੰ ਬਿਨ੍ਹਾਂ ਤਰਾਸ਼ਿਆਂ ਜਾਂ ਸਿੱਧੀ ਕੀਤਿਆਂ ਵਰਤਿਆ ਜਾਵੇ ਤਾਂ ਉਹ ਲਟੈਣ ਹੁੰਦੀ ਹੈ । ਜਦੋਂ ਅਸੀਂ ਕਿਸੇ ਲੱਕੜ ਨੂੰ ਤਰਾਸ਼ ਕੇ ਸਿੱਧੀ ਕਰਕੇ ਉਸਦਾ ਵਲ ਕੱਢ ਦੇਈਏ ਤਾਂ ਉਸਨੂੰ 'ਸ਼ਤੀਰ' ਕਿਹਾ ਜਾਂਦਾ ਹੈ । ਇਸ ਨਾਲ ਸੰਬੰਧਤ ਇੱਕ ਮੁਹਾਵਰਾ 'ਸ਼ਤੀਰ ਵਾਂਗ ਸਿੱਧਾ ਕਰਨਾ' ਵੀ ਹੈ। ਸ਼ਤੀਰ ਲੋਹੇ ਦੇ ਗਾਡਰ ਵਾਂਗ ਸਿੱਧੀ ਹੁੰਦੀ ਹੈ । 'ਕੜੀਆਂ' ਬਾਂਸ ਦੀ ਸੋਟੀਆਂ, ਸਿਰਕੀਆਂ (ਅੱਜ-ਕੱਲ ਦੀਆਂ ਚਿਕਾਂ ਵਰਗੀਆਂ) ਕਾਨਿਆਂ ਦੇ ਸਿਰਿਆਂ ਤੋਂ ਬਣੀਆਂ ਤੀਲਾਂ ਅਤੇ ਮਲਣ ਪਾਣੀ,ਤੂੜੀ ਅਤੇ ਚੀਕਣੀ ਮਿੱਟੀ ਦਾ ਮਿਸ਼ਰਨ ਹੁੰਦਾ ਹੈ । ਬਾਅਦ ਵਿੱਚ ਲਟੈਣ ਪਾਉਣ ਦਾ ਰਿਵਾਜ ਵੀ ਖ਼ਤਮ ਹੋ ਗਿਆ ਸੀ ਤੇ ਛੱਤ ਸ਼ਤੀਰੀਆਂ ਤੋਂ ਸ਼ੁਰੂ ਕੀਤੀ ਜਾਣ ਲੱਗੀ ।



ਦਸਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿਚ ਸ਼ਾਮਲ ਪੁਸਤਕ 'ਸਾਹਿਤ-ਮਾਲਾ' ਵਿੱਚ ਦਰਜ ਗਿਆਨੀ ਗੁਰਦਿੱਤ ਸਿੰਘ ਦੁਆਰਾ ਲਿਖੇ ਨਿਬੰਧ 'ਮੇਰੇ ਵੱਡੇ ਵਡੇਰੇ' ਵਿੱਚ 'ਲਟੈਣ' ਸ਼ਬਦ ਦੀ ਵਰਤੋਂ ਕੀਤੀ ਗਈ ਹੈ ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

ਲੜੀ ਨੰ : 150

# ਅੱਜ ਦਾ ਸ਼ਬਦ

## ਲਾਗੀ

**'ਲਾਗੀ'** ਸ਼ਬਦ 'ਲਾਗੇ' ਤੋਂ ਬਣਿਆ ਹੈ ਜਿਸਦਾ ਭਾਵ ਹੈ- ਨਾਲ਼ ਜਾਂ ਨੇੜੇ। ਇਸ ਪ੍ਰਕਾਰ ਲਾਗੀ ਤੋਂ ਭਾਵ ਹੈ- '**ਕਿਸੇ ਦੇ ਨਾਲ਼ ਜੁੜਿਆ ਹੋਇਆ**'। ਪੰਜਾਬ ਵਿੱਚ ਕੁਝ ਵਿਸ਼ੇਸ਼ ਜਾਤੀਆਂ ਦੇ ਲੋਕ ਲਾਗੀ ਅਖਵਾਉਂਦੇ ਸਨ। ਇਹ ਲੋਕ ਧਨੀ, ਕਾਸ਼ਤਕਾਰ ਜਾਂ ਉੱਚ ਵਰਗ ਦੇ ਲੋਕਾਂ ਦੇ ਦੁੱਖ-ਸੁੱਖ ਵੇਲ਼ੇ , ਸਮਾਜਿਕ ਜਾਂ ਧਾਰਮਿਕ ਕਾਰਜਾਂ (ਪ੍ਰੋਗਰਾਮ) ਵੇਲ਼ੇ ਮਿਹਨਤ ਮਜ਼ਦੂਰੀ ਕਰਕੇ ਆਪਣੇ ਪਰਿਵਾਰ ਦਾ ਗੁਜ਼ਾਰਾ ਕਰਦੇ ਸਨ। ਇਹਨਾਂ ਦੀ ਮਿਹਨਤ ਜਾਂ ਮਜ਼ਦੂਰੀ ਦੇ ਬਦਲੇ ਦਿੱਤੀ ਜਾਣ ਵਾਲ਼ੀ ਵਸਤੂ, ਕੱਪੜੇ ਜਾਂ ਪੈਸਿਆਂ ਨੂੰ **'ਲਾਗ'** ਕਿਹਾ ਜਾਂਦਾ ਹੈ। ਇਥੇ ਇਹ ਸਮਝਣ ਵਾਲੀ ਗੱਲ ਹੈ ਕਿ ਧਨੀ ਵਰਗ ਅਤੇ ਲਾਗੀਆਂ ਦਾ ਆਪਸੀ ਰਿਸ਼ਤਾ ਨੌਕਰ-ਮਾਲਕ ਵਾਲਾ ਨਹੀਂ ਹੈ। ਇਹ ਵੱਖ-ਵੱਖ ਜਾਤਾਂ ਦੇ ਲੋਕ ਆਪਣੇ ਕਿੱਤੇ ਅਨੁਸਾਰ ਵੀ ਧਨੀ ਵਰਗ ਦੀਆਂ ਲੋੜਾਂ ਪੂਰੀਆਂ ਕਰਦੇ ਸਨ, ਜਿਵੇਂ-ਵਾਲ ਕੱਟਣੇ, ਕੱਚੇ ਭਾਂਡੇ ਬਣਾ ਕੇ ਦੇਣੇ, ਲੱਕੜ ਅਤੇ ਲੋਹੇ ਦੇ ਸੰਦ/ਔਜ਼ਾਰ ਬਣਾਉਣਾ, ਕੱਪੜੇ ਸਿਉਣਾ ਆਦਿ। ਇਸ ਪ੍ਰਕਾਰ ਇਹਨਾਂ ਦਾ ਰਿਸ਼ਤਾ ਇਕ ਦੂਜੇ ਦੀ ਪੂਰਤੀ ਵਾਲ਼ਾ ਸੀ ।



ਲਾਗੀਆਂ ਦੇ ਪਰਿਵਾਰਾਂ ਦੀ ਅਗਲੀ ਪੀੜ੍ਹੀ ਜਦੋਂ ਆਪਣੇ ਸਕੇ ਭਰਾਵਾਂ ਤੋਂ ਅਲੱਗ ਹੁੰਦੀ ਸੀ ਤਾਂ ਉਹ ਇਸ ਵੇਲੇ ਉਹਨਾਂ ਧਨੀ ਪਰਿਵਾਰਾਂ ਦੀ ਵੀ ਆਪਣੇ ਪੱਧਰ ਤੇ ਵੰਡ ਕਰ ਲੈਂਦੇ ਸਨ ਜਿਨ੍ਹਾਂ ਦੇ ਕਾਰ-ਵਿਹਾਰ ਕਰਕੇ ਇਹਨਾਂ ਨੇ ਲਾਗ ਲੈਣਾ ਹੁੰਦਾ ਸੀ। ਇਸ ਪ੍ਰਕਾਰ ਲਾਗੀ ਹਮੇਸ਼ਾਂ ਇਹਨਾਂ ਧਨੀ ਲੋਕਾਂ 'ਤੇ ਨਿਰਭਰ ਰਹਿੰਦੇ ਸਨ। ਪ੍ਰੰਤੂ ਇਸ ਨਿਰਭਰਤਾ ਵਿੱਚੋਂ ਇਹਨਾਂ ਦੇ ਪਰਿਵਾਰ ਦਾ ਗੁਜ਼ਾਰਾ ਨਹੀਂ ਹੁੰਦਾ ਸੀ ਜਿਸ ਕਰਕੇ ਇਹ ਲੋਕ ਅੱਜਕੱਲ੍ਹ ਆਪਣੇ ਵੱਡੇ-ਵਡੇਰਿਆਂ ਦਾ ਕਿੱਤਾ ਲੱਗਭੱਗ ਛੱਡ ਕੇ ਆਪਣਾ ਕੋਈ ਹੋਰ ਕੰਮ ਕਰਨ ਲੱਗ ਪਏ ਹਨ ਜਿਸ ਤੋਂ ਇਹਨਾਂ ਦੇ ਪਰਿਵਾਰ ਦਾ ਪਾਲਣ-ਪੋਸ਼ਣ ਆਸਾਨੀ ਨਾਲ ਹੋ ਸਕੇ।

ਛੇਵੀਂ ਜਮਾਤ ਤੋਂ ਬਾਰ੍ਹਵੀਂ ਜਮਾਤ ਤੱਕ ਦੀਆਂ ਪਾਠ-ਪੁਸਤਕਾਂ ਵਿੱਚ 'ਲਾਗੀ' ਸ਼ਬਦ ਦੀ ਵਰਤੋਂ ਕਈ ਥਾਂਵਾਂ 'ਤੇ ਕੀਤੀ ਗਈ ਹੈ ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

ਪੜ੍ਹੋ ਪੰਜਾਬ — ਪੜ੍ਹਾਓ ਪੰਜਾਬ

ਮਿਤੀ : 07.09.2019 — ਲੜੀ ਨੰ : 29

# ਅੱਜ ਦਾ ਸ਼ਬਦ

## ਲਾਟੂ

ਲਾਟੂ ਲੱਕੜ ਜਾਂ ਮਿੱਟੀ ਦਾ ਬਣਿਆ ਗੋਲ ਨੋਕਦਾਰ **ਖਿਡੌਣਾ** ਹੁੰਦਾ ਹੈ। ਇਸ ਨੂੰ ਬੱਚੇ ਚੁਟਕੀ ਜਾਂ ਰੱਸੀ 'ਤੇ ਚਾੜ੍ਹ ਕੇ ਧਰਤੀ 'ਤੇ ਛੱਡਦੇ ਹਨ ਤਾਂ ਇਹ ਆਪਣੀ ਗਤੀ ਨਾਲ ਲੰਬਾ ਸਮਾਂ ਘੁੰਮਦਾ ਰਹਿੰਦਾ ਹੈ। **ਬਿਜਲੀ ਦੇ ਬਲਬ** ਦੀ ਸ਼ਕਲ ਲਾਟੂ ਵਰਗੀ ਹੋਣ ਕਰਕੇ ਪੰਜਾਬ ਦੇ ਬਹੁਤ ਸਾਰੇ ਇਲਾਕਿਆਂ ਵਿੱਚ ਇਸਨੂੰ ਵੀ ਲਾਟੂ ਕਹਿ ਦਿੱਤਾ ਜਾਂਦਾ ਹੈ। ਰਾਜ ਮਿਸਤਰੀ ਦੁਆਰਾ ਵਰਤੀ ਜਾਣ ਵਾਲੀ **ਸਾਹਲ** ਦੀ ਸ਼ਕਲ ਗੋਲ ਅਤੇ ਨੋਕਦਾਰ ਹੋਣ ਕਰਕੇ ਇਸਨੂੰ ਵੀ ਲਾਟੂ ਕਿਹਾ ਜਾਂਦਾ ਹੈ।



ਉਪਰੋਕਤ ਤਸਵੀਰ ਵਿੱਚ ਦਿਖਾਈ ਦੇ ਰਿਹਾ ਖਿਡੌਣਾ ਲੱਕੜ ਦਾ ਬਣਿਆ ਹੋਇਆ **ਲਾਟੂ** ਹੈ।

ਅੱਜਕੱਲ੍ਹ ਦੇ ਬੱਚਿਆਂ ਦਾ ਖਿਡੌਣਾ **ਬੇਬਲੇਡ** (Beyblade) ਲਾਟੂ ਦਾ ਹੀ ਸੁਧਰਿਆ ਹੋਇਆ ਰੂਪ ਹੈ।

ਅੱਠਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਸ. ਕੁਲਦੀਪ ਸਿੰਘ** ਜੀ ਦੁਆਰਾ ਲਿਖੀ ਕਵਿਤਾ '**ਧਰਤੀ**' ਵਿੱਚ **ਲਾਟੂ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

**ਲਾਟੂ** ਵਾਂਗੂੰ ਧੁਰੀ ਦੁਆਲੇ, ਰਹਾਂ ਘੁੰਮਦੀ ਆਪਣੀ ਚਾਲੇ।
ਘੁੰਮਣ ਕਾਰਨ ਦਿਨ ਤੇ ਰਾਤ, ਵਾਰੋ-ਵਾਰੀ ਮਾਰਨ ਝਾਤ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਲਾਲ

**ਲਾਲ** ਸ਼ਬਦ ਨੂੰ ਦੋ ਅਰਥਾਂ ਵਿੱਚ ਵਰਤਿਆ ਜਾਂਦਾ ਹੈ। ਲਾਲ ਸ਼ਬਦ ਦਾ ਪਹਿਲਾ ਅਰਥ ਹੈ- **ਸੁਰਖ਼, ਸੂਹਾ ਜਾਂ ਰੱਤਾ**। ਲਾਲ ਇੱਕ ਰੰਗ ਦਾ ਨਾਮ ਹੈ। ਲਾਲ ਰੰਗ ਨੂੰ ਪੰਜਾਬੀ ਸਭਿਆਚਾਰ ਵਿੱਚ ਚੰਗੇ ਸ਼ਗਨਾਂ ਦਾ ਸੂਚਕ ਅਤੇ ਕ੍ਰਾਂਤੀ ਦਾ ਸੂਚਕ ਮੰਨਿਆ ਜਾਂਦਾ ਹੈ।

ਦੂਸਰੇ ਅਰਥਾਂ ਵਿੱਚ ਲਾਲ ਇੱਕ ਕੀਮਤੀ ਹੀਰੇ ਨੂੰ ਕਿਹਾ ਜਾਂਦਾ ਹੈ। ਲਾਲ ਸ਼ਬਦ ਫ਼ਾਰਸੀ ਭਾਸ਼ਾ ਦੇ ਸ਼ਬਦ **ਲਅਲ** ਦਾ ਤਦਭਵ ਰੂਪ ਹੈ, ਜਿਸਦਾ ਅਰਥ ਹੈ- **ਲਾਲ ਰੰਗ ਦਾ ਇੱਕ ਕੀਮਤੀ ਮਾਣਕ ਜਾਂ ਮਣੀ**। ਲਾਲ ਨੂੰ ਇੱਕ ਵਡਮੁੱਲਾ ਰਤਨ ਵੀ ਕਿਹਾ ਜਾ ਸਕਦਾ ਹੈ। ਅੰਗਰੇਜ਼ੀ ਭਾਸ਼ਾ ਵਿੱਚ ਇਸ ਨੂੰ **Red Diamond** ਕਿਹਾ ਜਾਂਦਾ ਹੈ। ਇਹ ਬਹੁਤ ਕੀਮਤੀ ਹੁੰਦਾ ਹੈ। ਲਾਲ ਆਸਟਰੇਲੀਆ, ਬ੍ਰਾਜ਼ੀਲ, ਰੂਸ ਆਦਿ ਦੇਸ਼ਾਂ ਦੀਆਂ ਕੁੱਝ ਖਾਣਾਂ ਵਿੱਚੋਂ ਮਿਲਦੇ ਹਨ।



ਪੰਜਾਬੀ ਸੱਭਿਆਚਾਰ ਵਿੱਚ ਪੁੱਤਰ ਨੂੰ ਲਾਲ ਕਹਿ ਦਿੱਤਾ ਜਾਂਦਾ ਹੈ ਕਿਉਂਕਿ ਪੰਜਾਬੀ ਸਭਿਆਚਾਰ ਵਿੱਚ ਪੁੱਤਰਾਂ ਨੂੰ ਬਹੁਤ ਕੀਮਤੀ ਮੰਨਿਆ ਜਾਂਦਾ ਰਿਹਾ ਹੈ। ਇਸ ਤੋਂ ਇਲਾਵਾ ਬੇਸ਼ੁਮਾਰ ਕੀਮਤੀ ਚੀਜ਼ ਨੂੰ ਲਾਲ ਕਹਿ ਦਿੱਤਾ ਜਾਂਦਾ ਹੈ।

ਲਾਲ ਸ਼ਬਦ ਪੰਜਾਬੀ ਜਨ-ਜੀਵਨ ਦੀ ਨਿੱਤ ਵਰਤੋਂ ਦਾ ਸ਼ਬਦ ਹੈ। ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ ਲਾਲ ਸ਼ਬਦ ਦਾ ਰੰਗ ਦੇ ਰੂਪ ਵਿੱਚ ਅਤੇ ਕੀਮਤੀ ਚੀਜ਼ ਦੇ ਰੂਪ ਵਿੱਚ ਜ਼ਿਕਰ ਆਉਂਦਾ ਹੈ। ਉਦਾਹਰਨ ਵਜੋਂ **ਗਿਆਰਵੀਂ** ਜਮਾਤ ਦੇ ਪੰਜਾਬੀ ਲਾਜ਼ਮੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਟੱਪਿਆਂ ਵਿੱਚ **ਲਾਲ** ਸ਼ਬਦ ਦਾ ਜ਼ਿਕਰ ਦੇਖਿਆ ਜਾ ਸਕਦਾ ਹੈ-

ਨਹੀਓਂ ਲੱਭਣੇ **ਲਾਲ** ਗੁਆਚੇ
ਮਿੱਟੀ ਨਾ ਫਰੋਲ ਜੋਗੀਆ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਲੁਕਾਠ

**ਲੁਕਾਠ,** ਫ਼ਲ ਦੀ ਇੱਕ ਕਿਸਮ ਹੈ। ਭਾਰਤ ਵਿੱਚ ਇਸਨੂੰ **ਲੁਕਾਠ. ਲੁਕਾਟ ਅਤੇ ਲੁਗਾਠ** ਆਦਿ ਨਾਵਾਂ ਨਾਲ਼ ਵੀ ਜਾਣਿਆ ਜਾਂਦਾ ਹੈ। ਇਸ ਫ਼ਲ ਦੇ ਬੂਟੇ ਦਾ ਕੱਦ 5-6 ਮੀਟਰ ਤੱਕ ਹੁੰਦਾ ਹੈ ਅਤੇ ਅਕਾਰ ਫ਼ੈਲਣ ਵਾਲ਼ਾ ਹੁੰਦਾ ਹੈ। ਇਸ ਫ਼ਲ ਦਾ ਮੂਲ ਸਥਾਨ ਕੇਂਦਰੀ ਪੂਰਬੀ ਚੀਨ ਹੈ ਅਤੇ ਇਹ ਮੁੱਖ ਤੌਰ 'ਤੇ ਤਾਈਵਾਨ, ਕੋਰੀਆ, ਚੀਨ, ਜਪਾਨ ਆਦਿ ਦੇਸ਼ਾਂ ਵਿੱਚ ਉਗਾਇਆ ਜਾਂਦਾ ਹੈ।

ਭਾਰਤ ਵਿੱਚ ਲੁਕਾਠ ਦੀ ਖੇਤੀ ਦਿੱਲੀ, ਪੰਜਾਬ, ਹਿਮਾਚਲ ਪ੍ਰਦੇਸ਼, ਮਹਾਂਰਾਸ਼ਟਰ, ਅਸਾਮ, ਉੱਤਰ ਪ੍ਰਦੇਸ ਆਦਿ ਰਾਜਾਂ ਵਿੱਚ ਕੀਤੀ ਜਾਂਦੀ ਹੈ। ਪੰਜਾਬ ਵਿੱਚ ਮੁੱਖ ਤੌਰ 'ਤੇ ਰੂਪਨਗਰ, ਹੁਸ਼ਿਆਰਪੁਰ, ਗੁਰਦਾਸਪੁਰ ਅਤੇ ਪਟਿਆਲਾ ਜ਼ਿਲ੍ਹੇ ਵਿੱਚ ਲੁਕਾਠਾਂ ਦੀ ਖੇਤੀ ਕੀਤੀ ਜਾਂਦੀ ਹੈ।



ਇਹ ਫ਼ਲ ਚਕਿਤਸਕ ਗੁਣਾ ਨਾਲ ਭਰਿਆ ਹੋਇਆ ਹੈ। ਇਹ ਚਮੜੀ ਨੂੰ ਸਿਹਤਮੰਦ ਰੱਖਦਾ ਹੈ, ਭਾਰ ਘੱਟ ਕਰਨ ਵਿੱਚ ਮੱਦਦ ਕਰਦਾ ਹੈ, ਬਲੱਡ ਪ੍ਰੈਸ਼ਰ ਨੂੰ ਸਹੀ ਰੱਖਦਾ ਹੈ, ਖ਼ੂਨ ਵਧਾਉਂਦਾ ਹੈ ਅਤੇ ਹੱਡੀਆਂ ਦੀ ਸ਼ਕਤੀ ਨੂੰ ਮਜ਼ਬੂਤ ਕਰਨ ਵਿੱਚ ਮੱਦਦ ਕਰਦਾ ਹੈ।

**ਨੌਵੀਂ** ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠ-ਕ੍ਰਮ ਵਿੱਚ ਸ਼ਾਮਲ **ਧਨੀ ਰਾਮ ਚਾਤ੍ਰਿਕ** ਦੁਆਰਾ ਲਿਖੀ ਕਵਿਤਾ '**ਵਿਸਾਖੀ ਦਾ ਮੇਲਾ**' ਵਿੱਚ ਲੁਕਾਠ ਸ਼ਬਦ ਦਾ ਜ਼ਿਕਰ ਕੀਤਾ ਗਿਆ ਹੈ-

ਪੱਕ ਗਈਆਂ ਕਣਕਾਂ, **ਲੁਕਾਠ** ਰੱਸਿਆ,
ਬੂਰ ਪਿਆ ਅੰਬਾਂ ਨੂੰ, ਗੁਲਾਬ ਹੱਸਿਆ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਵਸੀਅਤ

**ਵਸੀਅਤ** ਤੋਂ ਭਾਵ ਹੈ- ਆਪਣੀ ਜਾਇਦਾਦ ਬਾਰੇ ਲਿਖਤੀ ਰੂਪ ਵਿੱਚ ਜਤਾਈ ਗਈ ਅੰਤਿਮ ਇੱਛਾ। ਵਸੀਅਤ ਕਿਸੇ ਵੀ ਵਿਅਕਤੀ ਵੱਲੋਂ ਜਿਉਂਦੇ ਜੀ ਲਿਖੀ ਜਾਂਦੀ ਹੈ।

ਵਸੀਅਤ ਦਾ ਮਤਲਬ ਉਹ ਲਿਖਤ ਹੈ, ਜਿਸ ਦੁਆਰਾ ਕੋਈ ਵਿਅਕਤੀ ਆਪਣੀ ਸੰਪਤੀ ਦਾ ਅਜਿਹਾ ਨਿਬੇੜਾ ਕਰਦਾ ਹੈ, ਜਿਸ ਨੇ ਉਸ ਦੀ ਮੌਤ ਤੋਂ ਬਾਅਦ ਪ੍ਰਭਾਵੀ ਹੋਣਾ ਹੁੰਦਾ ਹੈ। ਇਸ ਦਾ ਭਾਵ ਹੈ ਕਿ ਕੋਈ ਵਿਅਕਤੀ ਆਪਣੇ ਜਿਉਂਦੇ ਜੀਅ ਆਪਣੀ ਜਾਇਦਾਦ ਬਾਰੇ ਲਿਖ ਕੇ ਜਾਂਦਾ ਹੈ ਕਿ ਉਸ ਦੀ ਜਾਇਦਾਦ ਦਾ ਮਾਲਕ ਕੌਣ ਹੋਵੇਗਾ ਜਾਂ ਉਸਦੀ ਜਾਇਦਾਦ ਦਾ ਕਿੰਨਾ ਹਿੱਸਾ ਕਿਸ ਨੂੰ ਮਿਲੇਗਾ। ਕੋਈ ਵੀ ਵਿਅਕਤੀ ਆਪਣੇ ਜੀਵਨ-ਕਾਲ ਦੌਰਾਨ ਜਦੋਂ ਮਰਜ਼ੀ ਆਪਣੀ ਵਸੀਅਤ ਨੂੰ ਬਦਲ ਵੀ ਸਕਦਾ ਹੈ।



ਭਾਰਤੀ ਉੱਤਰ ਅਧਿਕਾਰ 1925 ਅਨੁਸਾਰ ਵਸੀਅਤ ਵਸੀਅਤਕਾਰ ਦੁਆਰਾ ਆਪਣੀ ਸੰਪਤੀ ਬਾਰੇ ਆਪਣੇ ਇਰਾਦੇ ਦਾ ਉਹ ਕਾਨੂੰਨੀ ਐਲਾਨਨਾਮਾ ਹੁੰਦਾ ਹੈ, ਜਿਸ ਨੂੰ ਉਹ ਆਪਣੀ ਮੌਤ ਤੋਂ ਬਾਅਦ ਪ੍ਰਭਾਵੀ ਬਣਾਉਣਾ ਚਾਹੁੰਦਾ ਹੈ। ਆਮ ਤੌਰ 'ਤੇ ਵਸੀਅਤ ਇਸ ਕਰਕੇ ਕੀਤੀ ਜਾਂਦੀ ਹੈ ਤਾਂ ਜੋ ਕਿਸੇ ਵਿਅਕਤੀ ਦੇ ਮਰਨ ਉਪਰੰਤ ਉਸਦੀ ਜਾਇਦਾਦ ਬਾਰੇ ਕੋਈ ਬਿਖੇੜਾ ਖੜ੍ਹਾ ਨਾ ਹੋਵੇ।

ਵੱਖ-ਵੱਖ ਜਮਾਤਾਂ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਵਸੀਅਤ** ਸ਼ਬਦ ਦਾ ਜ਼ਿਕਰ ਆਉਂਦਾ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਲੜੀ ਨੰ : 226

# ਅੱਜ ਦਾ ਸ਼ਬਦ

## ਵਸੀਕਾ ਨਵੀਸ

**ਵਸੀਕਾ ਨਵੀਸ** ਸ਼ਬਦ ਦੋ ਸ਼ਬਦਾਂ **ਵਸੀਕਾ** ਅਤੇ **ਨਵੀਸ** ਸ਼ਬਦਾਂ ਦੇ ਮੇਲ ਤੋਂ ਬਣਿਆ ਹੈ। **ਅਰਬੀ ਭਾਸ਼ਾ** ਦੇ ਸ਼ਬਦ ਵਸੀਕਾ ਦਾ ਅਰਥ ਹੈ- **ਦਸਤਾਵੇਜ਼ ਜਾਂ ਕੌਲ ਇਕਰਾਰ**। **ਫ਼ਾਰਸੀ ਭਾਸ਼ਾ** ਦੇ ਸ਼ਬਦ ਨਵੀਸ ਦਾ ਅਰਥ ਹੈ- **ਲਿਖਣ ਵਾਲ਼ਾ, ਵਸੀਕਾ ਲਿਖਣ ਵਾਲ਼ਾ ਜਾਂ ਇਕਰਾਰ ਨਾਮਾ ਲਿਖਣ ਵਾਲ਼ਾ।** ਇਸ ਤਰ੍ਹਾਂ ਵਸੀਕਾ ਨਵੀਸ ਦਾ ਅਰਥ ਹੈ- ਦਸਤਾਵੇਜ਼, ਕੌਲ ਇਕਰਾਰ, ਜਾਂ ਵਸੀਕਾ ਲਿਖਣ ਵਾਲ਼ਾ। ਵਸੀਕਾ ਨਵੀਸ ਦੇ ਕੰਮ ਜਾਂ ਪੇਸ਼ੇ ਨੂੰ **ਵਸੀਕਾ ਨਵੀਸੀ** ਕਿਹਾ ਜਾਂਦਾ ਹੈ।



ਉਪਰੋਕਤ ਤਸਵੀਰ ਵਿੱਚ **ਵਸੀਕਾ ਨਵੀਸ** ਟਾਈਪ ਕਰਦਾ ਹੋਇਆ ਨਜ਼ਰ ਆ ਰਿਹਾ।

**ਵਸੀਕਾ ਨਵੀਸ** ਕੋਰਟ ਕਚਿਹਰੀਆਂ ਦਾ ਇੱਕ ਜ਼ਰੂਰੀ ਅੰਗ ਹੁੰਦਾ ਹੈ। ਕਿਸੇ ਅਫ਼ਸਰ, ਦਫ਼ਤਰ ਜਾਂ ਕੋਰਟ ਵਿੱਚ ਦੇਣ ਲਈ ਜ਼ਰੂਰੀ ਦਸਤਾਵੇਜ਼ ਵਸੀਕਾ ਨਵੀਸ ਹੀ ਤਿਆਰ ਕਰਦਾ ਹੈ। ਵਸੀਕੇ ਨਾਲ਼ ਜੁੜਿਆ ਹੋਇਆ ਇੱਕ ਹੋਰ ਸ਼ਬਦ ਹੈ-**ਵਸੀਕੇ ਦਾਰ।** ਵਸੀਕੇਦਾਰ ਦਾ ਅਰਥ ਹੈ- **ਵਸੀਕੇ ਜਾਂ ਪ੍ਰਨੋਟ ਦਾ ਮਾਲਕ ਜਾਂ ਜਿਸ ਕੋਲ ਲਿਖਤੀ ਕੌਲ ਕਰਾਰ ਹੋਵੇ।**

ਪੰਜਾਬੀ ਜਨ ਜੀਵਨ ਵਿੱਚ **ਵਸੀਕਾ, ਵਸੀਕਾ ਨਵੀਸ** ਸ਼ਬਦਾਂ ਦੀ ਵਰਤੋਂ ਆਮ ਕੀਤੀ ਜਾਂਦੀ ਹੈ। **ਛੇਵੀਂ ਤੋਂ ਬਾਰ੍ਹਵੀਂ** ਜਮਾਤ ਦੇ ਵੱਖ-ਵੱਖ ਵਿਸ਼ਿਆਂ ਦੇ ਪਾਠਕ੍ਰਮ ਵਿੱਚ ਵੀ **ਵਸੀਕਾ ਅਤੇ ਵਸੀਕਾ ਨਵੀਸ** ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਮਿਤੀ : 03.08.2019 ਲੜੀ ਨੰ : 11

# ਅੱਜ ਦਾ ਸ਼ਬਦ

## ਵਹਿੰਗੀ

ਵਹਿੰਗੀ ਮੋਢਿਆਂ ਉੱਪਰ ਰੱਖਣ ਵਾਲੇ ਤੱਕੜੀ ਵਰਗੇ ਉਸ ਢਾਂਚੇ ਨੂੰ ਕਿਹਾ ਜਾਂਦਾ ਹੈ, ਜਿਸ ਦੀ ਵਰਤੋਂ ਇੱਕ ਵਿਸ਼ੇਸ਼ ਜਾਤੀ ਨਾਲ ਸੰਬੰਧਤ ਲੋਕ ਅਮੀਰ ਲੋਕਾਂ ਦੇ ਘਰਾਂ ਵਿੱਚ ਪਾਣੀ ਪਹੁੰਚਾਉਣ ਲਈ ਕਰਦੇ ਸਨ। ਉਹ ਵਹਿੰਗੀ ਵਿੱਚ ਘੜੇ ਰੱਖ ਲੈਂਦੇ ਸਨ ਤੇ ਲੋਕਾਂ ਦੇ ਘਰਾਂ ਵਿੱਚ ਪਾਣੀ ਭਰ ਆਉਂਦੇ ਸਨ। ਉਹਨਾਂ ਤੋਂ ਇਲਾਵਾ ਦੁਕਾਨਦਾਰ ਵੀ ਆਪਣੀਆਂ ਚੀਜ਼ਾਂ ਵੇਚਣ ਲਈ ਵਹਿੰਗੀ ਵਿੱਚ ਸਮਾਨ ਰੱਖ ਕੇ ਗਲੀ-ਗਲੀ ਹੋਕਾ ਦਿੰਦੇ ਫਿਰਦੇ ਸਨ।



ਵਹਿੰਗੀ ਬਣਾਉਣ ਲਈ 6 ਫੁੱਟ ਲੰਬੇ ਬਾਂਸ ਦੀ ਜ਼ਰੂਰਤ ਪੈਂਦੀ ਹੈ। ਬਾਂਸ ਦੇ ਦੋਵੇਂ ਕਿਨਾਰਿਆਂ ਦੇ ਨੇੜੇ ਵਾਢੇ ਪਾਏ ਜਾਂਦੇ ਸਨ। ਡੇਢ ਫੁੱਟ ਲੰਬੀਆਂ ਫੱਟੀਆਂ ਦੇ ਚੌਖਟੇ/ਸੰਚੇ ਤਿਆਰ ਕਰ ਲਏ ਜਾਂਦੇ ਹਨ। ਉਹਨਾਂ ਨਾਲ 4-4 ਫੁੱਟ ਲੰਮੇ ਰੱਸੇ ਪਾ ਲਏ ਜਾਂਦੇ ਹਨ। ਰੱਸਿਆਂ ਨੂੰ ਬਾਂਸ ਦੇ ਵਾਢਿਆਂ ਨਾਲ ਚੰਗੀ ਤਰਾਂ ਬੰਨ ਦਿੱਤਾ ਜਾਂਦਾ ਹੈ।

ਛੇਵੀਂ ਜਮਾਤ ਦੀ ਪੰਜਾਬੀ ਦੀ ਪਾਠ-ਪੁਸਤਕ ਵਿੱਚ ਸ਼੍ਰੀਮਤੀ ਨਿਤਾਸ਼ਾ ਕੋਹਲੀ ਦੇ ਲਿਖੇ ਲੇਖ ਮਹਾਤਮਾ ਗਾਂਧੀ ਵਿੱਚ ਸਰਵਣ ਭਗਤ ਅਤੇ ਉਸ ਦੀ ਵਹਿੰਗੀ ਦਾ ਜ਼ਿਕਰ ਆਇਆ ਹੈ। ਉਹ ਲਿਖਦੇ ਹਨ ਕਿ ਸਰਵਣ ਦੇ ਬਿਰਧ ਨੇਤਰਹੀਣ ਮਾਤਾ-ਪਿਤਾ ਤੀਰਥ-ਯਾਤਰਾ ਕਰਨ ਦੀ ਇੱਛਾ ਰੱਖਦੇ ਸਨ। ਸਰਵਣ ਨੇ ਆਪਣੇ ਮਾਤਾ-ਪਿਤਾ ਦੀ ਇੱਛਾ ਪੂਰੀ ਕਰਨ ਲਈ ਇੱਕ ਵਹਿੰਗੀ ਬਣਵਾਈ ਤੇ ਉਸ ਵਹਿੰਗੀ ਵਿੱਚ ਆਪਣੇ ਮਾਤਾ-ਪਿਤਾ ਨੂੰ ਬਿਠਾ ਕੇ ਤੀਰਥਾਂ ਦੀ ਯਾਤਰਾ ਕਰਵਾਈ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

# ਅੱਜ ਦਾ ਸ਼ਬਦ

## ਵਕੀਲ

**ਵਕੀਲ** ਸ਼ਬਦ **ਅਰਬੀ** ਭਾਸ਼ਾ ਦਾ ਸ਼ਬਦ ਹੈ। **ਵਕੀਲ** ਸ਼ਬਦ ਅਰਬੀ ਭਾਸ਼ਾ ਦੇ ਸ਼ਬਦ **ਵੱਕਲ** ਤੋਂ ਆਇਆ ਹੈ ਜਿਸਦਾ ਅਰਥ ਹੈ- **ਏਜੰਟ ਬਣਾਉਣਾ ਜਾਂ ਮੁਖ਼ਤਾਰ ਬਣਾਉਣਾ ਆਦਿ**। ਇਸ ਤਰ੍ਹਾਂ ਵਕੀਲ ਦਾ ਅਰਥ ਹੈ-**ਉਹ ਵਿਅਕਤੀ ਜਿਸ ਨੂੰ ਕੰਮ ਸੌਂਪਿਆ ਜਾਵੇ। ਇਸ ਨੂੰ ਕਾਨੂੰਨੀ ਸਲਾਹੀਆ, ਮੁਖ਼ਤਾਰ ਜਾਂ ਏਜੰਟ** ਆਦਿ ਵੀ ਕਿਹਾ ਜਾ ਸਕਦਾ ਹੈ। ਵਕੀਲ ਨੂੰ ਅੰਗਰੇਜ਼ੀ ਭਾਸ਼ਾ ਵਿੱਚ **Advocate** ਕਿਹਾ ਜਾਂਦਾ ਹੈ।

ਵਕੀਲ ਦੁਆਰਾ ਕੀਤੇ ਜਾਂਦੇ ਪੇਸ਼ੇ ਨੂੰ **ਵਕਾਲਤ** ਕਿਹਾ ਜਾਂਦਾ ਹੈ। ਵਕਾਲਤ ਤੋਂ ਭਾਵ ਹੈ- **ਆਪਣਾ ਕੰਮ ਦੂਜੇ 'ਤੇ ਛੱਡਣਾ, ਵਕੀਲੀ, ਵਕੀਲੀ ਦਾ ਪੇਸ਼ਾ ਜਾਂ ਵਕੀਲੀ ਦਾ ਧੰਦਾ**। ਵਕੀਲ ਦੁਆਰਾ ਵਕਾਲਤ ਕਰਨ ਦੀ ਬਕਾਇਦਾ ਨਿਰਧਾਰਿਤ ਕੀਤੀ ਹੋਈ ਫ਼ੀਸ ਲਈ ਜਾਂਦੀ ਹੈ।




ਉਹ ਲਿਖਤ ਜਿਹੜੀ ਵਕੀਲ ਨੂੰ ਇਸ ਗੱਲ ਦੇ ਸਬੂਤ ਵਜੋਂ ਦਿੱਤੀ ਜਾਵੇ ਕਿ ਅਸੀਂ ਉਹਨਾਂ ਨੂੰ ਫ਼ਲਾਨੇ ਕੰਮ ਲਈ ਆਪਣਾ ਵਕੀਲ ਕੀਤਾ ਹੈ ਅਤੇ ਸਾਨੂੰ ਇਸ ਦਾ ਕੀਤਾ ਕਰਾਇਆ ਮਨਜ਼ੂਰ ਹੈ ਜਾਂ ਇਹ ਸਾਡਾ ਕਰਤਾ-ਧਰਤਾ ਹੈ, ਉਸਨੂੰ **ਵਕਾਲਤ ਨਾਮਾ** ਕਿਹਾ ਜਾਂਦਾ ਹੈ। **ਵਕਾਲਤ ਕਰਨੀ** ਪੰਜਾਬੀ ਦਾ ਇੱਕ ਮੁਹਾਵਰਾ ਵੀ ਹੈ ਜਿਸ ਦਾ ਅਰਥ ਹੈ- **ਕਿਸੇ ਦੀ ਥਾਂ ਆਪ ਅੱਗੇ ਹੋ ਕੇ ਬੋਲਣਾ**।

ਪੰਜਾਬੀ ਜਨ-ਜੀਵਨ ਵਿੱਚ **ਵਕੀਲ, ਵਕਾਲਤ ਜਾਂ ਵਕਾਲਤ ਨਾਮਾ** ਸ਼ਬਦਾਂ ਦੀ ਵਰਤੋਂ ਆਮ ਕੀਤੀ ਜਾਂਦੀ ਹੈ। **ਛੇਵੀਂ ਤੋਂ ਬਾਰ੍ਹਵੀਂ** ਜਮਾਤ ਦੇ ਵੱਖ-ਵੱਖ ਵਿਸ਼ਿਆਂ ਦੇ ਪਾਠਕ੍ਰਮ ਵਿੱਚ ਵੀ **ਵਕੀਲ, ਵਕਾਲਤ ਅਤੇ ਵਕਾਲਤ ਨਾਮਾ** ਸ਼ਬਦਾਂ ਦਾ ਜ਼ਿਕਰ ਮਿਲਦਾ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਵਣਜਾਰਾ

**ਵਣਜਾਰਾ** ਸ਼ਬਦ **ਵਣਜ** ਤੋਂ ਆਇਆ ਹੈ। **ਵਣਜਾਰਾ** ਦਾ ਅਰਥ ਹੈ-**ਵਣਜ ਕਮਾਉਣ ਵਾਲਾ, ਵਪਾਰ ਕਰਨ ਵਾਲਾ, ਸੌਦਾਗਰ ਜਾਂ ਵਪਾਰੀ**। ਪੰਜਾਬੀ ਲੋਕ-ਧਾਰਾ ਵਿੱਚ **ਵੰਗਾਂ ਦਾ ਵਣਜ** ਕਰਨ ਵਾਲੇ, ਭਾਵ **ਵੰਗਾਂ ਵੇਚਣ** ਵਾਲੇ ਨੂੰ **ਵਣਜਾਰਾ** ਕਿਹਾ ਜਾਂਦਾ ਹੈ। ਪੰਜਾਬੀ ਸੱਭਿਆਚਾਰ ਅਤੇ ਲੋਕਧਾਰਾ ਵਿੱਚ ਵਣਜਾਰੇ ਦਾ ਬਹੁਤ ਅਹਿਮ ਸਥਾਨ ਰਿਹਾ ਹੈ। ਚਾਵਾਂ ਤੇ ਸੱਧਰਾਂ ਨਾਲ ਭਰੇ ਮਨ ਵਾਲੀਆਂ ਮੁਟਿਆਰਾਂ ਲਈ ਵਣਜਾਰਾ ਵਿਸ਼ੇਸ਼ ਖਿੱਚ ਰੱਖਦਾ ਸੀ ਕਿਉਂਕਿ ਉਹਨਾਂ ਨੂੰ ਸ਼ਹਿਰ ਬਜ਼ਾਰ ਜਾਣ ਦੀ ਖੁੱਲ੍ਹ ਨਹੀਂ ਹੁੰਦੀ ਸੀ, ਉਹ ਬਹੁਤਾ ਸ਼ਿੰਗਾਰ ਵੀ ਨਹੀਂ ਕਰ ਸਕਦੀਆਂ ਸਨ। ਆਪਣੀਆਂ ਰੀਝਾਂ ਦੀ ਪੂਰਤੀ ਕਰਨ ਲਈ ਵਣਜਾਰਾ ਉਹਨਾਂ ਵਾਸਤੇ ਵਧੀਆ ਵਸੀਲਾ ਹੋ ਨਿੱਬੜਦਾ ਸੀ। ਵਣਜਾਰੇ ਸ਼ਿੰਗਾਰ ਦੀਆਂ ਲਗਭਗ ਸਾਰੀਆਂ ਵਸਤੂਆਂ, ਜਿਵੇਂ; **ਦੰਦਾਸਾ, ਸੁਰਮਾ, ਇਤਰ, ਗਜਰੇ, ਵੰਗਾਂ, ਨਕਲੀ ਗਹਿਣੇ** ਅਦਿ ਰੱਖਦੇ ਸਨ। ਬਜ਼ਾਰ ਦੇ ਪਸਾਰ ਕਾਰਨ ਹੁਣ ਇਹ ਕੰਮ ਲਗਭਗ ਖ਼ਤਮ ਹੋ ਚੁੱਕਾ ਹੈ।



ਉਪਰੋਕਤ ਤਸਵੀਰ ਵਿੱਚ ਵਣਜਾਰਾ ਔਰਤਾਂ ਨੂੰ ਰੰਗ-ਬਿਰੰਗੀਆਂ ਵੰਗਾਂ ਚੜ੍ਹਾ ਰਿਹਾ ਹੈ।

ਜਿਸ ਵੀ **ਡਿਉਢੀ** 'ਤੇ **ਚੂੜੀਆਂ ਵਾਲਾ** ਬੈਠ ਜਾਂਦਾ ਸੀ, ਉੱਥੇ ਹੀ ਕੋਈ **ਤਾਈ-ਚਾਚੀ** ਸਾਰੀਆਂ ਕੁੜੀਆਂ ਨੂੰ ਚੂੜੀਆਂ ਚੜ੍ਹਵਾ ਦਿੰਦੀ ਸੀ। ਪੇਂਡੂ ਭਾਈਚਾਰੇ ਵਿੱਚ ਕੁੜੀਆਂ ਪੇਕੇ ਘਰ ਵਿੱਚ ਕੋਈ ਸ਼ਿੰਗਾਰ ਨਹੀਂ ਕਰਦੀਆਂ ਸਨ। ਚੂੜੀਆਂ ਚੜ੍ਹਾ ਕੇ ਹੀ ਉਹ ਸਾਰੇ ਚਾਅ ਪੂਰੇ ਕਰ ਲੈਂਦੀਆਂ ਸਨ।

ਨੌਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ ਪੁਸਤਕ **'ਸਾਹਿਤ-ਮਾਲਾ'** ਵਿੱਚ ਦਰਜ **ਪੰਡਤ ਸ਼ਰਧਾ ਰਾਮ ਫ਼ਿਲੌਰੀ** ਦੁਆਰਾ ਲਿਖੇ ਨਿਬੰਧ **'ਗਲੀ ਵਿੱਚ'** ਵਿੱਚ **'ਵਣਜਾਰਾ'** ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਸੱਤਵੀਂ ਜਮਾਤ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਵੀ **ਸ.ਸੁਰਜੀਤ ਸਿੰਘ** ਦੁਆਰਾ ਲਿਖਿਆ ਹੋਇਆ ਇੱਕ ਗੀਤ **'ਵਣਜਾਰਾ'** ਸ਼ਾਮਲ ਕੀਤਾ ਗਿਆ ਹੈ।

ਬਸਤੀ-ਬਸਤੀ ਜੰਗਲ-ਜੰਗਲ, ਗਾਉਂਦਾ ਹੈ **ਵਣਜਾਰਾ**,
ਹਿੰਦੂ, ਮੁਸਲਿਮ, ਸਿੱਖ, ਇਸਾਈ, ਸਾਂਝਾ ਭਾਈਚਾਰਾ।
ਘਿਰਨਾ ਸਾਨੂੰ ਵੰਡ ਦਿੰਦੀ ਹੈ, ਇਸ ਨੂੰ ਦੂਰ ਭਜਾਓ,
ਮੰਦਰ, ਮਸਜਦ, ਗਿਰਜੇ ਉੱਪਰ , ਲਿਖ ਦਿਓ ਰੱਬ ਦਾ ਦੁਆਰਾ।

**ਸਕੂਲ ਸਿੱਖਿਆ ਵਿਭਾਗ , ਪੰਜਾਬ**


Scanned by CamScanner

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ : 202

# ਅੱਜ ਦਾ ਸ਼ਬਦ

## ਵੱਤਰ

**ਵੱਤਰ** ਪੰਜਾਬੀ ਭਾਸ਼ਾ ਦਾ ਸ਼ਬਦ ਹੈ। **ਵੱਤਰ** ਦਾ ਅਰਥ ਹੈ- **ਮੁੜ ਕੇ ਅਸਲ ਹਾਲਤ ਵਿੱਚ ਆਉਣਾ, ਵਾਪਸ ਹੋਣਾ ਜਾਂ ਮੁੜ ਕੇ ਪਹਿਲੀ ਹਾਲਤ ਵਿੱਚ ਆਉਣਾ**। ਜ਼ਮੀਨ ਨੂੰ ਫ਼ਸਲ ਬੀਜਣ ਲਈ ਪਾਣੀ ਦੇਣ ਤੋਂ ਬਾਅਦ ਜਦੋਂ ਜ਼ਮੀਨ ਮੁੜ ਹਲ ਵਾਹੁਣ ਅਤੇ ਫ਼ਸਲ ਬੀਜਣ ਦੇ ਯੋਗ ਹੋ ਜਾਂਦੀ ਹੈ ਤਾਂ ਜ਼ਮੀਨ ਦੀ ਉਸ ਸਥਿਤੀ ਨੂੰ **ਵੱਤਰ** ਕਿਹਾ ਜਾਂਦਾ ਹੈ। ਕਿਹਾ ਜਾਂਦਾ ਹੈ ਕਿ ਜੇਕਰ ਜ਼ਮੀਨ ਨੂੰ **ਵੱਤਰ** ਆਉਣ ਤੋਂ ਪਹਿਲਾਂ ਵਾਹ ਲਿਆ ਜਾਵੇ ਤਾਂ ਜ਼ਮੀਨ ਵਿੱਚ **ਰੋੜੇ** ਬਣ ਜਾਂਦੇ ਹਨ ਅਤੇ ਜੇਕਰ ਵੱਤਰ ਆਉਣ 'ਤੇ ਜ਼ਮੀਨ ਨੂੰ ਵਾਹੁਣ ਵਿੱਚ ਦੇਰੀ ਹੋ ਜਾਵੇ ਤਾਂ ਜ਼ਮੀਨ **ਚੜ੍ਹ ਜਾਂਦੀ** ਹੈ ਅਤੇ ਉਹ ਜ਼ਮੀਨ ਵਾਹੁਣ ਦੇ ਯੋਗ ਨਹੀਂ ਰਹਿੰਦੀ। ਖੇਤਰੀ ਭਿੰਨਤਾ ਕਾਰਨ ਬਹੁਤ ਸਾਰੇ ਇਲਾਕਿਆਂ ਵਿੱਚ **ਵੱਤਰ** ਲਈ **ਵੱਤ** ਸ਼ਬਦ ਵੀ ਵਰਤਿਆ ਜਾਂਦਾ ਹੈ।



ਉਪਰੋਕਤ ਤਸਵੀਰ ਵਿੱਚ ਕਿਸਾਨ ਆਪਣੀ ਵੱਤਰ ਜ਼ਮੀਨ ਨੂੰ ਵਾਹ ਰਿਹਾ ਹੈ।

**ਵੱਤ** ਸ਼ਬਦ **ਸੰਸਕ੍ਰਿਤ ਭਾਸ਼ਾ** ਦੇ ਸ਼ਬਦ **ਵਰਤਾ** ਤੋਂ ਆਇਆ ਹੈ। ਜਿਸ ਦਾ ਅਰਥ ਹੈ- **ਘੁੰਮਣਾ ਜਾਂ ਫਿਰਨਾ**- ਭਾਵ ਜ਼ਮੀਨ ਨੂੰ ਸਿੰਝਣ ਤੋਂ ਬਾਅਦ ਮੁੜ ਬੀਜਣ-ਵਾਹੁਣ ਦੇ ਯੋਗ ਹੋ ਜਾਣਾ। ਪੰਜਾਬੀ ਵਿੱਚ **ਵੱਤ ਜਾਂ ਵੱਤਰ** ਦੇ ਅਰਥ **ਯੋਗ ਜਾਂ ਸਹੀ** ਵਜੋਂ ਵੀ ਲਏ ਜਾਂਦੇ ਹਨ ਇਸ ਲਈ ਜ਼ਮੀਨ ਤੋਂ ਇਲਾਵਾ ਹੋਰ ਵੀ ਬਹੁਤ ਥਾਵਾਂ 'ਤੇ ਵੱਤ ਜਾਂ **ਵੱਤਰ** ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ।

ਛੇਵੀਂ ਤੋਂ ਬਾਰ੍ਹਵੀਂ ਸ਼੍ਰੇਣੀਆਂ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਬਹੁਤ ਥਾਵਾਂ 'ਤੇ **ਵੱਤਰ ਜਾਂ ਵੱਤ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

# ਅੱਜ ਦਾ ਸ਼ਬਦ

## ਵਲਾਇਤ

**ਵਲਾਇਤ** ਮੂਲ ਰੂਪ ਵਿਚ **ਅਰਬੀ ਭਾਸ਼ਾ** ਦਾ ਸ਼ਬਦ ਹੈ। ਵਲਾਇਤ ਦਾ ਅਰਥ ਹੈ- **ਆਬਾਦ ਖਿੱਤਾ।** ਵਲਾਇਤ ਸ਼ਬਦ ਮੂਲ ਸ਼ਬਦ '**ਵਲਾ**' ਤੋਂ ਬਣਿਆ ਹੈ। ਵਲਾ ਦਾ ਅਰਥ ਹੈ- **ਮਾਲਕ ਹੋਣਾ ਜਾਂ ਅਧਿਕਾਰ ਹੋਣਾ।**

ਗ਼ੈਰ-ਮੁਲਕੀ ਹਾਕਮਾਂ ਦਾ ਵਤਨ ਅਤੇ ਉਹ ਮੁਲਕ ਜਿੱਥੇ ਇੱਕੋ ਬਾਦਸ਼ਾਹ ਹਕੂਮਤ ਕਰਦਾ ਹੋਵੇ, ਉਸ ਨੂੰ **ਵਲਾਇਤ** ਆਖਿਆ ਜਾਂਦਾ ਸੀ। ਪੰਜਾਬ ਵਿੱਚ ਜਦੋਂ **ਕਾਬਲ** ਵਾਲਿਆਂ ਦੀ ਹਕੂਮਤ ਸੀ ਤਾਂ ਕਾਬਲ ਨੂੰ ਵਲਾਇਤ ਕਹਿੰਦੇ ਸਨ ਅਤੇ ਜਦੋਂ ਅੰਗਰੇਜ਼ਾਂ ਦਾ ਰਾਜ ਹੋਇਆ ਤਾਂ **ਇੰਗਲੈਂਡ** ਨੂੰ ਵਲਾਇਤ ਕਿਹਾ ਜਾਣ ਲੱਗਿਆ। ਇੰਗਲੈਂਡ ਵਿੱਚ ਰਹਿਣ ਵਾਲੇ ਵਿਅਕਤੀ ਨੂੰ **ਵਲਾਇਤੀ** ਕਿਹਾ ਜਾਣ ਲੱਗਿਆ।



ਪੰਜਾਬੀ ਭਾਸ਼ਾ ਵਿੱਚ ਵਲਾਇਤ ਸ਼ਬਦ ਦੀ ਬਹੁਤ ਵਰਤੋਂ ਹੁੰਦੀ ਰਹੀ ਹੈ। ਪੰਜਾਬੀ ਲੇਖਕ **ਲਾਲ ਸਿੰਘ ਕਮਲਾ ਅਕਾਲੀ** ਦਾ ਸਫ਼ਰਨਾਮਾ '**ਮੇਰਾ ਵਲਾਇਤੀ ਸਫ਼ਰਨਾਮਾ**' ਇੰਗਲੈਂਡ ਦੇਸ ਬਾਰੇ ਹੈ। ਇਸੇ ਤਰ੍ਹਾਂ ਹੋਰ ਵੀ ਬਹੁਤ ਥਾਂਵਾਂ 'ਤੇ ਵਲਾਇਤ ਜਾਂ ਵਲਾਇਤੀ ਸ਼ਬਦ ਦਾ ਜ਼ਿਕਰ ਮਿਲਦਾ ਹੈ।

ਉਦਾਹਰਨ ਵਜੋਂ **ਬਾਰ੍ਹਵੀਂ** ਜਮਾਤ ਦੇ **ਪੰਜਾਬੀ ਲਾਜ਼ਮੀ** ਦੇ ਪਾਠਕ੍ਰਮ ਵਿੱਚ ਸ਼ਾਮਲ **ਪ੍ਰੋ. ਪੂਰਨ ਸਿੰਘ** ਦੀ ਕਵਿਤਾ ਪੁਰਾਣੇ ਪੰਜਾਬ ਨੂੰ ਆਵਾਜ਼ਾਂ ਵਿੱਚ **ਵਲਾਇਤ** ਸ਼ਬਦ ਦਾ ਜ਼ਿਕਰ ਦੇਖਿਆ ਜਾ ਸਕਦਾ ਹੈ

**ਵਲਾਇਤਾਂ** ਜਾਂਦੇ, ਕਾਬਲ, ਕੰਧਾਰ, ਬੁਖ਼ਾਰੇ,
ਸਫ਼ਰ ਝਾਕਦੇ, ਜੱਫ਼ਰ ਜਾਲਦੇ, ਸਫ਼ਰ ਸਾਡਾ ਦਿਨ ਰਾਤ ਸੀ,
ਸੋਹਣੇ ਉਨਰਾਂ ਦੇ ਕੰਮ ਬਣੇ ਦੇਸ ਆਪਣੇ ਨੂੰ ਆਣਦੇ।

ਸਕੂਲ ਸਿੱਖਿਆ ਵਿਭਾਗ , ਪੰਜਾਬ

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ : 19

# ਅੱਜ ਦਾ ਸ਼ਬਦ

## ਵਿੱਘਾ

ਵਿੱਘਾ ਜਾਂ ਬਿੱਘਾ ਭੂਮੀ ਦੇ ਮਾਪ ਦੀ ਇੱਕ ਪਰੰਪਰਾਗਤ ਇਕਾਈ ਹੈ। ਆਮ ਤੌਰ 'ਤੇ ਇਹ ਇਕਾਈ ਨੇਪਾਲ ਅਤੇ ਬੰਗਲਾਦੇਸ਼ ਸਮੇਤ ਭਾਰਤ ਦੇ ਕਈ ਰਾਜਾਂ - ਪੰਜਾਬ, ਉਤਰਾਖੰਡ, ਹਰਿਆਣਾ,ਹਿਮਾਚਲ ਪ੍ਰਦੇਸ਼, ਮੱਧ ਪ੍ਰਦੇਸ਼, ਉੱਤਰ ਪ੍ਰਦੇਸ਼, ਬਿਹਾਰ, ਪੱਛਮੀ ਬੰਗਾਲ, ਅਸਾਮ, ਗੁਜਰਾਤ ਅਤੇ ਰਾਜਸਥਾਨ ਆਦਿ ਵਿੱਚ ਵਰਤੀ ਜਾਂਦੀ ਹੈ।ਇਸ ਮਾਪ ਦੀ ਇਕਾਈ ਦੀ ਵਰਤੋਂ ਭਾਰਤ ਦੇ ਦੱਖਣੀ ਹਿੱਸੇ ਵਿੱਚ ਨਹੀਂ ਕੀਤੀ ਜਾਂਦੀ। ਵਿੱਘੇ ਦਾ ਕੋਈ ਨਿਰਧਾਰਿਤ ਅਕਾਰ ਨਹੀਂ ਹੈ। ਵਿੱਘੇ ਦਾ ਅਕਾਰ ਵੱਖ-ਵੱਖ ਜਗ੍ਹਾ 'ਤੇ ਵੱਖਰਾ-ਵੱਖਰਾ ਹੈ।



(ਬਲਦਾਂ ਵਾਲਾ ਪਿਆਰਾ ਸਿੰਘ ਆਪਣੀ ਵੀਹ ਵਿੱਘੇ ਜ਼ਮੀਨ ਦੀ ਖੇਤੀ ਬਲਦਾਂ ਨਾਲ ਹੀ ਕਰਦਾ ਸੀ।)

ਇਸ ਦੀ ਉਪ-ਇਕਾਈ ਨੂੰ ਕਈ ਖੇਤਰਾਂ ਵਿੱਚ ਬਿਸਵਾ, ਬਿਸਾ ਜਾਂ ਕਥਾ ਵੀ ਕਿਹਾ ਜਾਂਦਾ ਹੈ। 5 ਫੁੱਟ 6 ਇੰਚ ਦਾ ਇੱਕ ਗੱਠਾ ਜਾਂ ਕਰਮ, 15 ਗੱਠਿਆਂ ਦਾ ਇੱਕ ਬਿਸਵਾ, 20 ਬਿਸਵਿਆਂ ਦਾ ਇੱਕ ਵਿੱਘਾ, 4 ਵਿੱਘੇ ਅਤੇ 16 ਬਿਸਵਿਆਂ ਦਾ ਇੱਕ ਏਕੜ ਹੁੰਦਾ ਹੈ।

ਸੱਤਵੀਂ ਜਮਾਤ ਦੀ ਪੰਜਾਬੀ ਪਾਠ ਪੁਸਤਕ ਵਿੱਚ ਡਾ. ਹਰਨੇਕ ਸਿੰਘ ਕਲੇਰ ਦੁਆਰਾ ਲਿਖੇ ਪਾਠ 'ਬਲਦਾਂ ਵਾਲਾ ਪਿਆਰਾ ਸਿੰਘ' ਵਿੱਚ 'ਵਿੱਘਾ' ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਸਕੂਲ ਸਿੱਖਿਆ ਵਿਭਾਗ , ਪੰਜਾਬ


Scanned by CamScanner

## ਅੱਜ ਦਾ ਸ਼ਬਦ

# ਵੇਈਂ

**ਵੇਈਂ** ਸ਼ਬਦ ਸੰਸਕ੍ਰਿਤ ਭਾਸ਼ਾ ਦੇ ਸ਼ਬਦ **ਵੇਣਿ** ਤੋਂ ਆਇਆ ਹੈ ਜਿਸ ਦਾ ਅਰਥ ਹੈ- ਜਲ ਦਾ ਪ੍ਰਵਾਹ ਜਾਂ ਵਹਿਣ। ਮਹਾਨ ਕੋਸ਼ ਅਨੁਸਾਰ ਵੇਈਂ ਇੱਕ ਖ਼ਾਸ ਨਦੀ ਹੈ ਜਿਸ ਦੇ ਦੋ ਭਾਗ ਹਨ, ਇੱਕ ਕਾਲ਼ੀ ਵੇਈਂ ਅਤੇ ਦੂਜੀ ਚਿੱਟੀ ਵੇਈਂ। ਕਾਲ਼ੀ ਵੇਈਂ ਜ਼ਿਲ੍ਹਾ **ਹੁਸ਼ਿਆਰਪੁਰ** ਦੀ ਤਹਿਸੀਲ **ਦਸੂਹਾ** ਦੇ ਪਿੰਡ **ਟੇਰਕਿਆਣਾ** ਦੀ ਛੰਬ ਵਿੱਚੋਂ ਪੈਦਾ ਹੋ ਕੇ **ਕਪੂਰਥਲੇ** ਦੇ ਇਲਾਕੇ ਵਿੱਚ ਦੀ ਲੰਘਦੀ ਹੋਈ **ਸੁਲਤਾਨਪੁਰ** ਤੋਂ ਅੱਗੇ ਜਾ ਕੇ ਦਰਿਆ **ਸਤਲੁਜ** ਵਿੱਚ ( ਹਰੀ ਕੇ ਝੀਲ ਤੋਂ ਦਸ ਕੁ ਮੀਲ ਉੱਪਰਲੇ ਪਾਸੇ) ਜਾ ਮਿਲ਼ਦੀ ਹੈ।



ਉਪਰੋਕਤ ਤਸਵੀਰ ਵਿੱਚ **ਪਵਿੱਤਰ ਵੇਈਂ ਨਦੀ** ਦੀ ਸਫ਼ਾਈ ਕਰਦੀਆਂ ਹੋਈਆਂ ਸੰਗਤਾਂ ਦਿਖਾਈ ਦੇ ਰਹੀਆਂ ਹਨ।

**ਚਿੱਟੀ ਵੇਈਂ** ਜ਼ਿਲ੍ਹਾ **ਹੁਸ਼ਿਆਰਪੁਰ** ਦੇ ਨਗਰ **ਗੜ੍ਹਸ਼ੰਕਰ** ਨੇੜਿਓਂ ਪੈਦਾ ਹੋ ਕੇ ਜ਼ਿਲ੍ਹਾ **ਹੁਸ਼ਿਆਰਪੁਰ, ਜਲੰਧਰ** ਦੀਆਂ ਹੱਦਾਂ ਵਿੱਚੋਂ ਦੀ ਵਲ਼ ਖਾਂਦੀ ਹੋਈ **ਕਪੂਰਥਲੇ** ਦੇ ਇਲਾਕੇ ਵਿੱਚ ਦੀ ਲੰਘਦੀ ਹੋਈ **ਜਲੰਧਰ** ਕੋਲ਼ **ਸਤਲੁਜ** ਦਰਿਆ ਵਿੱਚ ਜਾ ਮਿਲ਼ਦੀ ਹੈ।

ਜਦੋਂ **ਸ੍ਰੀ ਗੁਰੂ ਨਾਨਕ ਦੇਵ ਜੀ** ਸੁਲਤਾਨਪੁਰ ਲੋਧੀ ਵਿਖੇ ਨਿਵਾਸ ਕਰਦੇ ਸਨ ਤਾਂ ਹਰ ਰੋਜ਼ ਵੇਈਂ ਨਦੀ ਦੇ **ਸੰਤ ਘਾਟ** ਵਿਖੇ ਨਦੀ ਵਿੱਚ ਇਸ਼ਨਾਨ ਕਰਨ ਜਾਂਦੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਵੇਈਂ ਨਦੀ ਵਿੱਚੋਂ ਇਸ਼ਨਾਨ ਉਪਰੰਤ ਹੀ **ਸੱਚ ਦੇ ਗਿਆਨ** ਦੀ ਪ੍ਰਾਪਤੀ ਹੋਈ ਸੀ।

ਲਗਭਗ ਸਾਰੀਆਂ ਜਮਾਤਾਂ ਦੇ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵਿੱਚ ਸ਼ਾਮਲ **ਸ੍ਰੀ ਗੁਰੂ ਨਾਨਕ ਦੇਵ ਜੀ** ਦੀਆਂ **ਜਨਮ ਸਾਖੀਆਂ** ਵਿੱਚ **ਵੇਈਂ ਨਦੀ** ਦਾ ਜ਼ਿਕਰ ਹੋਇਆ ਹੈ।

**ਸਕੂਲ ਸਿੱਖਿਆ ਵਿਭਾਗ , ਪੰਜਾਬ**

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

ਲੜੀ ਨੰ : 181

# ਅੱਜ ਦਾ ਸ਼ਬਦ

## ਵੰਝਲੀ

**ਵੰਝਲੀ ਜਾਂ ਬੰਸਰੀ** ਹਵਾ ਨਾਲ ਚੱਲਣ ਵਾਲਾ ਇੱਕ **ਭਾਰਤੀ ਸਾਜ਼** ਹੈ। **ਵੰਝਲੀ** ਸ਼ਬਦ **ਵੰਝ** ਸ਼ਬਦ ਤੋਂ ਬਣਿਆ ਹੈ ਅਤੇ **ਬੰਸਰੀ** ਸ਼ਬਦ **ਬਾਂਸ** ਤੋਂ। ਅੰਗਰੇਜ਼ੀ ਭਾਸ਼ਾ ਵਿੱਚ ਇਸਨੂੰ **ਫ਼ਲਿਊਟ (Flute)** ਕਿਹਾ ਜਾਂਦਾ ਹੈ। ਇਹ ਬਾਂਸ ਦੀ ਇੱਕ ਖੋਖਲੀ ਪੋਰੀ ਜਾਂ ਨਲਕੀ ਤੋਂ ਬਣਾਈ ਜਾਂਦੀ ਹੈ। ਬਾਂਸ ਦੀ ਇਸ ਖੋਖਲੀ ਪੋਰੀ ਜਾਂ ਨਲਕੀ ਵਿੱਚ ਛੇਕ ਕੀਤੇ ਜਾਂਦੇ ਹਨ ਅਤੇ ਛੇਕਾਂ ਉੱਪਰ ਉਂਗਲੀਆਂ ਦੀ ਦਾਬ ਦੇ ਕੇ ਵੱਖ-ਵੱਖ ਸੁਰ ਪੈਦਾ ਕੀਤੇ ਜਾਂਦੇ ਹਨ। ਬੰਸਰੀ ਦੇ ਇੱਕ ਸਿਰੇ ਨੂੰ ਬੁੱਲ੍ਹਾਂ ਉੱਤੇ ਰੱਖ ਕੇ ਜੀਭ ਦੀ ਸਹਾਇਤਾ ਨਾਲ ਫੂਕ ਮਾਰੀ ਜਾਂਦੀ ਹੈ। ਇਸ ਤਰ੍ਹਾਂ ਇਸ ਨਾਲ ਅਦੁੱਤੀ ਸੰਗੀਤ ਪੈਦਾ ਹੁੰਦਾ ਹੈ। ਪੰਜਾਬੀ ਲੋਕ-ਗਾਥਾ **ਹੀਰ ਰਾਂਝਾ** ਵਿੱਚ **ਰਾਂਝੇ** ਨੇ ਲੋਕ ਸਾਜ਼ ਬੰਸਰੀ ਦੀ ਵਰਤੋਂ ਕੀਤੀ ਸੀ। ਬੰਸਰੀ ਨੂੰ **ਮੁਰਲੀ ਜਾਂ ਬੰਸੀ** ਵੀ ਕਿਹਾ ਜਾਂਦਾ ਹੈ।



ਉਪਰੋਕਤ ਤਸਵੀਰ ਵਿੱਚ **ਬੰਸਰੀ** ਦਿਖਾਈ ਦੇ ਰਹੀ ਹੈ।

**ਪੰਜਵੀਂ ਜਮਾਤ** ਦੀ ਪੰਜਾਬੀ ਵਿਸ਼ੇ ਦੀ ਪਾਠ ਪੁਸਤਕ ਵਿੱਚ ਸ਼ਾਮਲ **ਧਨੀ ਰਾਮ ਚਾਤ੍ਰਿਕ** ਦੁਆਰਾ ਲਿਖੀ ਕਵਿਤਾ **'ਬੋਲੀ ਅਤੇ ਪੰਜਾਬੀ ਬੋਲੀ'** ਵਿੱਚ **ਵੰਝਲੀ** ਸ਼ਬਦ ਦੀ ਵਰਤੋਂ ਕੀਤੀ ਗਈ ਹੈ।

**ਦਸਵੀਂ ਜਮਾਤ** ਦੇ **ਪੰਜਾਬੀ ਵਿਸ਼ੇ ਦੇ ਪਾਠਕ੍ਰਮ** ਵਿੱਚ ਸ਼ਾਮਲ **ਵਾਰਿਸ ਸ਼ਾਹ** ਦੁਆਰਾ ਰਚਿਤ ਕਿੱਸਾ **'ਹੀਰ'** ਵਿੱਚ ਵੀ **ਵੰਝਲੀ** ਸ਼ਬਦ ਦਾ ਜ਼ਿਕਰ ਆਇਆ ਹੈ।

ਹੱਥ **ਵੰਝਲੀ** ਪਕੜ ਕੇ ਰਾਤ ਅੱਧੀ, ਰਾਂਝੇ ਮਜ਼ਾ ਭੀ ਖ਼ੂਬ ਬਣਾਇਆ ਈ।
ਰੰਨ ਮਰਦ ਨਾ ਪਿੰਡ ਵਿੱਚ ਰਹਿਆ ਕੋਈ, ਸੱਭੇ ਗਿਰਦ ਮਸੀਤ ਦੇ ਧਾਇਆ ਈ

ਸਕੂਲ ਸਿੱਖਿਆ ਵਿਭਾਗ , ਪੰਜਾਬ